**It is a strange paradox that the historian, who is concerned professionally with the past, plays a significant role in the future of the society which he is studying**

\- ***Romila Thapar***

**The first duty of an historian is to be on guard against his own sympathies**

\- ***James A. Froude***

**Those who do not learn from history, are doomed to repeat it**

\- ***George Santayana***

# ਤਤਕਰਾ

ਇਹ ਪੁਸਤਕ ਕਿਉਂ?
ਅੰਗਰੇਜ਼ੀ ਰਾਜ ਦਾ ਪਹਿਲਾ ਇੱਕ ਦਹਾਕਾ
ਆਖਰੀ ਮਹਾਰਾਜੇ ਦੀ ਮਕਸਦ ਵਿਹੂਣੀ ਜ਼ਿੰਦਗੀ
ਸ਼ਾਂਤੀ ਅਤੇ ਸਥਿਰਤਾ ਦੇ ਹੇਠ ਸੁਲਗਣ ਦੀ ਸ਼ੁਰੂਆਤ
ਧਾਰਮਿਕ ਦੀਵਾਰਾਂ ਦੀ ਉਸਾਰੀ
ਕੂਕਾ ਲਹਿਰ
ਮਲਵਈ ਸਿੱਖੀ
ਆਧੁਨਿਕ ਸੋਚ ਦੀਆਂ ਖਰਾਬ ਨੀਹਾਂ
1900-1947
(ਸੰਘਰਸ਼ਾਂ ਅਤੇ ਨਵੀਂ ਚੇਤਨਤਾ ਦਾ ਦੌਰ)
ਪੰਜਾਬ ਵਿੱਚ ਬਗ਼ਾਵਤ ਦੀ ਪਹਿਲੀ ਚਿੰਗਾਰੀ
ਪੰਜਾਬੀ ਚੱਲੇ ਪਰਦੇਸ
ਨਵੇਂ ਵਿਚਾਰ ਵਾਇਆ ਗ਼ਦਰ ਪਾਰਟੀ
ਜਲ੍ਹਿਆਂਵਾਲਾ ਕਾਂਡ ਅਤੇ ਮਹਾਤਮਾ ਗਾਂਧੀ ਨਾਲ ਪੰਜਾਬੀਆਂ ਦਾ ਵਾਹ
ਅਕਾਲੀ ਲਹਿਰ
ਬੱਬਰ ਅਕਾਲੀ ਲਹਿਰ
ਇੱਕ ਬੌਧਿਕ ਪ੍ਰਤਿਭਾ ਨੂੰ ਫਾਂਸੀ
ਸਮਾਜਵਾਦ ਲਈ ਸੰਘਰਸ਼
ਰਿਆਸਤਾਂ ਵਿੱਚ ਜਾਗ੍ਰਿਤੀ
ਪੰਜਾਬ - ਆਜਾਦੀ ਸੰਘਰਸ਼ ਦਾ ਮੋਹਰੀ ਕਿ ਫਿਰਕੂ ਸੰਘਰਸ਼ਾਂ ਦਾ ਅਖਾੜਾ
1947-2000
(ਹਿੰਸਾ ਅਤੇ ਅਧੂਰੇ ਰਹੇ ਸੁਪਨਿਆਂ ਦਾ ਦੌਰ)
ਦੇਸ਼ ਦੀ ਵੰਡ ਅਤੇ ਫਿਰਕਾਪ੍ਰਸਤੀ ਦਾ ਤਾਂਡਵ
ਜਦੋਂ ਮੁਜ਼ਾਰੇ ਮਾਲਕ ਬਣੇ
ਸਮਾਜਵਾਦ ਲਈ ਸੰਘਰਸ਼ ਦੇ ਬਦਲਦੇ ਰਾਹ
ਪੰਜਾਬੀ ਸੂਬਾ ਲਹਿਰ
ਬਸੰਤ ਦੀ ਗਰਜ- ਨਕਸਲਬਾੜੀ ਲਹਿਰ
ਫਿਰਕੂ ਹਿੰਸਾ ਦਾ ਕਾਲਾ ਦੌਰ
ਪੰਜਾਬ ਦੀਆਂ ਦਲਿਤ ਲਹਿਰਾਂ
ਪੰਜਾਬ ਦੇ ਇਤਿਹਾਸਕ ਵਿਕਾਸ ਉੱਤੇ ਪੁਨਰਝਾਤ
Bibliography/ ਪੁਸਤਕ ਸੂਚੀ

# ਇਹ ਪੁਸਤਕ ਕਿਉਂ?

ਇਹ ਪੁਸਤਕ ਇਤਿਹਾਸ ਬਾਰੇ ਹੈ, ਸੋ ਸਭ ਤੋਂ ਪਹਿਲਾਂ ਤਾਂ ਇਹ ਜਾਣਨਾ ਹੀ ਜਰੂਰੀ ਹੈ ਕਿ ਸਾਨੂੰ ਇਤਿਹਾਸ ਨੂੰ ਕਿਉਂ ਜਾਣਨਾ ਚਾਹੀਦਾ ਹੈ।

ਵਰਤਮਾਨ ਦੀ ਇਮਾਰਤ ਇਤਿਹਾਸ ਦੀਆਂ ਨੀਹਾਂ ਉੱਤੇ ਹੀ ਖੜ੍ਹੀ ਹੁੰਦੀ ਹੈ, ਜੇ ਅਸੀਂ ਇਤਿਹਾਸ ਨੂੰ ਨਹੀਂ ਜਾਣਦੇ ਤਾਂ ਅਸੀਂ ਵਰਤਮਾਨ ਨੂੰ ਵੀ ਠੀਕ ਤਰ੍ਹਾਂ ਨਹੀਂ ਸਮਝ ਸਕਦੇ। ਸਾਡੀਆਂ ਬਹੁਤੀਆਂ ਸਮੱਸਿਆਵਾਂ ਦੀਆਂ ਜੜ੍ਹਾਂ ਇਤਿਹਾਸ ਵਿੱਚ ਪਈਆਂ ਹੁੰਦੀਆਂ ਹਨ। ਜਿਸ ਤਰ੍ਹਾਂ ਇੱਕ ਵਿਅਕਤੀ ਦੀ ਯਾਦਆਸ਼ਤ ਹੁੰਦੀ ਹੈ ਉਸੇ ਤਰ੍ਹਾਂ ਇਤਿਹਾਸ ਸਮਾਜ ਦੀ ਸਮੂਹਿਕ ਯਾਦਆਸ਼ਤ ਹੁੰਦਾ ਹੈ। ਜੇ ਵਿਅਕਤੀ ਆਪਣੀ ਯਾਦਆਸ਼ਤ ਗੁਆ ਲਵੇ ਤਾਂ ਇਸ ਨੂੰ ਵਿਅਕਤੀ ਦੇ ਸੰਦਰਭ ਵਿੱਚ ਬਹੁਤ ਦੁਖਦਾਈ ਘਟਨਾ ਮੰਨਿਆ ਜਾਂਦਾ ਹੈ ਕਿਉਂਕਿ ਇਸ ਨਾਲ ਉਸ ਦਾ ਸਮੁੱਚਾ ਵਿਅਕਤੀਤਵ ਹੀ ਖਤਮ ਹੋ ਜਾਂਦਾ ਹੈ, ਉਹ ਸਿਰਫ ਹੱਡ ਮਾਸ ਦਾ ਇੱਕ ਜੀਵਤ ਪੁਤਲਾ ਰਹਿ ਜਾਂਦਾ ਹੈ। ਆਪਣੇ ਇਤਿਹਾਸ ਨੂੰ ਸਹੀ ਰੂਪ ਵਿੱਚ ਨਾ ਜਾਣਨ ਵਾਲਾ ਸਮਾਜ ਵੀ ਯਾਦਆਸ਼ਤ ਗੁਆ ਚੁੱਕੇ ਮਨੁੱਖ ਵਾਂਗ ਹੀ ਹੁੰਦਾ ਹੈ। ਭਾਰਤ ਦੀ ਜਨਤਾ ਲਈ ਤਾਂ ਆਪਣੇ ਇਤਿਹਾਸ ਨੂੰ ਜਾਣਨਾ ਹੋਰ ਵੀ ਜਰੂਰੀ ਹੈ ਕਿਉਂਕਿ ਭਾਰਤੀ ਲੋਕ ਤਾਂ ਵਰਤਮਾਨ ਦੌਰ ਦੇ ਹਰ ਮਸਲੇ ਦੇ ਹੱਲ ਲਈ ਅਤੀਤ ਵੱਲ ਹੀ ਵੇਖਦੇ ਹਨ। ਉਹ ਕੋਈ ਭਵਿੱਖਮੁਖੀ ਨਕਸ਼ਾ ਘੜ੍ਹਨ ਦੀ ਜ਼ਹਿਮਤ ਉਠਾਉਣ ਦੀ ਬਜਾਏ ਆਪਣੇ ਅਤੀਤ ਦੇ ਕਾਲਪਨਿਕ ਰੂਪ ਵੱਲ ਮੁੜਨਾ ਹੀ ਪਸੰਦ ਕਰਦੇ ਹਨ। ਇਸ ਤਰ੍ਹਾਂ ਨਾ ਸਿਰਫ ਇਤਿਹਾਸ ਵਿੱਚ ਵਾਪਰੀਆਂ ਘਟਨਾਵਾਂ ਨੇ ਸਾਡੇ ਵਰਤਮਾਨ ਨੂੰ ਪ੍ਰਭਾਵਿਤ ਕੀਤਾ ਹੁੰਦਾ ਹੈ ਸਗੋਂ ਇਤਿਹਾਸ ਨੂੰ ਅਸੀਂ ਜਿਸ ਰੂਪ ਵਿੱਚ ਜਾਣਦੇ ਹਾਂ ਉਹ ਵੀ ਸਾਡੀ ਸੋਚ ਅਤੇ ਕਾਰਜਾਂ ਨੂੰ ਬਹੁਤ ਪ੍ਰਭਾਵਿਤ ਕਰਦਾ ਹੈ। ਸੋ ਇਤਿਹਾਸ ਨੂੰ ਜਾਣਨਾ ਅਤੇ ਸਹੀ ਰੂਪ ਵਿੱਚ ਜਾਣਨਾ ਸਾਡੇ ਵਰਤਮਾਨ ਅਤੇ ਭਵਿੱਖ ਦੋਹਾਂ ਲਈ ਬਹੁਤ ਜਰੂਰੀ ਹੈ।

ਹੁਣ ਇਸ ਸਵਾਲ ਵੱਲ ਆਇਆ ਜਾਵੇ ਕਿ 'ਇਹ ਪੁਸਤਕ ਕਿਉਂ?'

ਹਰ ਇਤਿਹਾਸਕਾਰ ਸਮਝਦਾ ਹੈ ਕਿ ਉਸ ਨੇ ਜੋ ਇਤਿਹਾਸ ਲਿਖਿਆ ਉਹ ਪੂਰੀ ਤਰ੍ਹਾਂ ਨਿਰਪੱਖ ਅਤੇ ਸੱਚਾ ਹੈ, ਪਰ ਇਹ 'ਪੂਰੀ ਤਰ੍ਹਾਂ' ਹੁੰਦਾ ਨਹੀਂ। ਇਤਿਹਾਸ ਲਿਖਣਾ ਵਰਤਮਾਨ ਵਿੱਚ ਬੈਠ ਕੇ ਬੀਤੇ ਦੀ ਪੁਨਰ-ਵਿਆਖਿਆ ਕਰਨਾ ਹੁੰਦਾ ਹੈ ਜਿਸ ਕਰਕੇ ਇਸ ਉੱਤੇ ਵਰਤਮਾਨ ਹਾਲਤਾਂ ਦੀਆਂ ਲੋੜਾਂ ਅਤੇ ਨਜ਼ਰੀਆ ਅਸਰਅੰਦਾਜ਼ ਹੁੰਦੇ ਹਨ। ਜੇ ਵਿਗਿਆਨਕ ਕਥਾਵਾਂ ਵਾਲੀ ਟਾਈਮ-ਮਸ਼ੀਨ ਸਚਮੁੱਚ ਹੀ ਹੋਂਦ ਵਿੱਚ ਹੁੰਦੀ ਤਾਂ ਆਦਮੀ ਭੂਤਕਾਲ ਵਿੱਚ ਜਾ ਕੇ ਇਤਿਹਾਸ ਵਿੱਚ ਹੋਏ ਵਾਪਰੇ ਦੀ ਤਸਦੀਕ ਕਰ ਸਕਦਾ ਸੀ ਪਰ ਅਜੇ ਤੀਕ ਅਸਲੀਅਤ ਵਿੱਚ ਕੋਈ ਟਾਈਮ-ਮਸ਼ੀਨ ਬਣੀ ਨਹੀਂ ਹੈ। ਇਸ ਕਰਕੇ ਇਤਿਹਾਸ ਲਿਖਣ ਵਾਲੇ ਨੂੰ ਹੋਰਨਾਂ ਵੱਲੋਂ ਬਿਆਨੀਆਂ ਗੱਲਾਂ ਵਿਚੋਂ ਹੀ ਤੱਥ ਚੁਣਨੇ ਪੈਂਦੇ ਹਨ। ਇਹ ਤੱਥ ਚੁਣਨ ਵੇਲੇ ਹੀ ਬਹੁਤ ਵੱਡੀ ਗੜਬੜ੍ਹ ਹੋ ਜਾਂਦੀ ਹੈ ; ਜਿਵੇਂ ਮਨੋਵਿਗਿਆਨੀ ਕਹਿੰਦੇ ਹਨ ਕਿ ਆਦਮੀ ਆਪਣੇ ਭੈੜੇ ਕੰਮ ਅਤੇ ਭੈੜੀਆਂ ਯਾਦਾਂ ਭੁੱਲਣਾ ਚਾਹੁੰਦਾ ਹੈ ਅਤੇ ਚੰਗੀਆਂ ਯਾਦਾਂ ਨੂੰ ਸਾਂਭ ਕੇ ਰੱਖਦਾ ਅਤੇ ਹੋਰਾਂ ਅੱਗੇ ਮਾਂਜ ਸੁਆਰ ਕੇ ਪੇਸ਼ ਕਰਦਾ ਹੈ, ਉਸੇ ਤਰ੍ਹਾਂ ਇਤਿਹਾਸਕਾਰ ਦੇ ਮਨ ਉੱਤੇ ਵੀ ਸੁਚੇਤ ਜਾਂ ਅਚੇਤ ਤੌਰ 'ਤੇ ਇਹ ਗੱਲ ਲਾਗੂ ਹੋ ਜਾਂਦੀ ਹੈ ਕਿ ਉਹ ਆਪਣੇ ਫਿਰਕੇ ਜਾਂ ਕੌਮ ਵੱਲੋਂ ਕੀਤੀਆਂ ਗਲਤ ਕਾਰਵਾਈਆਂ ਨੂੰ ਛੱਡ ਦੇਵੇ ਅਤੇ ਚੰਗੀਆਂ ਨੂੰ ਉਭਾਰ ਕੇ ਪੇਸ਼ ਕਰੇ। ਕੁਝ ਹੱਦ ਤੀਕ ਤਾਂ ਇਹ ਗੱਲ ਹੋਰ ਦੇਸ਼ਾਂ ਜਾਂ ਕੌਮਾਂ ਦੇ ਇਤਿਹਾਸ ਲੇਖਣ ਵਿੱਚ ਵੀ ਲਾਗੂ ਹੋਈ ਹੋਵੇਗੀ ਪਰ ਪੰਜਾਬ ਦੀ ਇਤਿਹਾਸਕਾਰੀ ਵਿੱਚ ਤਾਂ ਇਹ ਬਹੁਤ ਵੱਡੇ ਪੱਧਰ 'ਤੇ ਅਤੇ ਬਹੁਤ ਕੁੱਢਰ ਰੂਪ ਵਿੱਚ ਲਾਗੂ ਹੋਈ ਹੈ। ਇਤਿਹਾਸ ਦੇ ਇੱਕ ਵਿਦਵਾਨ ਅਨੁਸਾਰ ਪੰਜਾਬ ਦੀਆਂ ਬਹੁਤ ਸਾਰੀਆਂ 'ਮਹਾਨ' ਇਤਿਹਾਸਕ ਸ਼ਖ਼ਸੀਅਤਾਂ ਹਵਾ ਭਰ ਕੇ ਫੁਲਾਏ ਭੁਕਾਨਿਆਂ ਵਾਂਗ

ਹੀ ਹਨ ਜੋ ਅਸਲ ਵਿੱਚ ਬਹੁਤ ਸਾਧਾਰਣ ਵਿਅਕਤੀ ਸਨ ਅਤੇ ਉਨ੍ਹਾਂ ਦਾ ਇਤਿਹਾਸਕ ਯੋਗਦਾਨ ਵੀ ਬਹੁਤ ਸਾਧਾਰਣ ਸੀ। ਇਸ ਤੋਂ ਅੱਗੇ ਪੰਜਾਬ ਵਿੱਚ ਬਹੁਤਾ ਇਤਿਹਾਸ ਧਾਰਮਿਕ ਆਧਾਰ 'ਤੇ ਹੀ ਲਿਖਿਆ ਗਿਆ ਹੈ ਅਤੇ ਆਪਣੀ ਸ਼ਰਧਾ ਭਾਵਨਾ ਅਨੁਸਾਰ ਹੀ ਇਤਿਹਾਸਕ ਘਟਨਾਵਾਂ ਨੂੰ ਬਿਆਨਿਆ ਹੈ। ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਤੱਥਾਂ ਦੀ ਚੋਣ ਵਿੱਚ ਤਾਂ ਕੁਝ ਨਾ ਕੁਝ ਪਾਸਕੂ ਰਹਿ ਜਾਣਾ ਸੁਭਾਵਿਕ ਹੈ ਪਰ ਇਥੇ ਤਾਂ ਤੱਥ ਹੀ ਕਾਲਪਨਿਕ ਘੜ੍ਹ ਲਏ ਜਾਂਦੇ ਹਨ।

ਕਵੀ ਪਾਸ਼ ਨੇ ਇੱਕ ਜਗ੍ਹਾ ਲਿਖਿਆ ਹੈ ਕਿ 'ਜ਼ਿੰਦਗੀ ਜਿਉਣ ਦਾ ਤਰਕਸ਼ੀਲ ਢੰਗ ਇਹੋ ਹੈ ਕਿ ਭਾਵਨਾਵਾਂ ਨੂੰ ਘਟਨਾਵਾਂ ਦੇ ਪ੍ਰਤੀਕਰਮ ਉੱਤੇ ਹਾਵੀ ਨਾ ਹੋਣ ਦਿੱਤਾ ਜਾਵੇ।' ਸੋ ਕੋਸ਼ਿਸ਼ ਕੀਤੀ ਗਈ ਹੈ ਕਿ ਪੰਜਾਬ ਦੇ ਆਧੁਨਿਕ ਕਾਲ ਦਾ ਇਤਿਹਾਸ ਲਿਖਣ ਸਮੇਂ ਭਾਵਨਾ ਨਾਲੋਂ ਤਰਕ ਦੀ ਪ੍ਰਧਾਨਤਾ ਬਣੀ ਰਹੇ, ਚਾਹੇ ਅਚੇਤ ਰੂਪ ਵਿੱਚ ਭਾਵਨਾ ਦੀ ਦਖਲਅਦਾਜੀ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਇਸ ਪੁਸਤਕ ਵਿੱਚ ਭਾਰਤ ਨੂੰ ਆਜਾਦ ਕਰਵਾਉਣ ਲਈ ਦੇਸ਼ਭਗਤਾਂ ਵੱਲੋਂ ਕੀਤੀਆਂ ਕੁਰਬਾਨੀਆਂ ਅਤੇ ਜਦੋਜਹਿਦਾਂ ਦੇ ਵਰਣਨ ਵਿੱਚ ਆਪਣੇ ਵੱਲੋਂ ਕਿਤੇ ਵੀ ਕੋਤਾਹੀ ਨਹੀਂ ਕੀਤੀ ਪਰ ਜੇ ਅੰਗਰੇਜ਼ਾਂ ਨੇ ਆਪਣੇ ਰਾਜ ਦੇ ਪਹਿਲੇ ਕੁਝ ਸਾਲਾਂ ਦੌਰਾਨ ਪੰਜਾਬ ਲਈ ਕੁਝ ਚੰਗਾ ਕੀਤਾ ਤਾਂ ਇਸ ਨੂੰ ਵੀ ਅਣਗੌਲਿਆਂ ਨਹੀਂ ਕੀਤਾ ਅਤੇ ਨਾ ਹੀ ਪੰਜਾਬੀਆਂ ਵੱਲੋਂ 1857 ਵਿੱਚ ਅੰਗਰੇਜ਼ਾਂ ਦੀ ਕੀਤੀ ਮਦਦ ਨੂੰ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ। ਅੱਜ ਲੋੜ ਇਨ੍ਹਾਂ ਵਰਤਾਰਿਆਂ 'ਤੇ ਪਰਦਾ ਪਾਉਣ ਦੀ ਨਹੀਂ ਸਗੋਂ ਉਨ੍ਹਾਂ ਪ੍ਰਸੰਗਾਂ ਨੂੰ ਸਮਝਣ ਦੀ ਹੈ ਜਿਨ੍ਹਾਂ ਵਿੱਚ ਇਹ ਸਾਰਾ ਕੁਝ ਹੋਇਆ। ਸੰਤੁਲਿਤ ਸੋਚ ਤਾਂ ਇਹੀ ਮੰਗ ਕਰਦੀ ਹੈ ਕਿ ਜੇ ਦੁਸ਼ਮਣ ਵਿੱਚ ਵੀ ਕੁਝ ਗੁਣ ਹਨ ਤਾਂ ਉਨ੍ਹਾਂ ਦਾ ਵੀ ਵਰਣਨ ਕੀਤਾ ਜਾਵੇ। ਅੰਗਰੇਜ਼ੀ ਰਾਜ ਦੇ ਪ੍ਰਸੰਗ ਵਿੱਚ ਅਜਿਹੇ ਤੱਥ ਧਿਆਨ ਮੰਗਦੇ ਹਨ ਕਿ ਆਜਾਦੀ ਤੱਕ ਦੇਸੀ ਰਿਆਸਤਾਂ ਦੇ ਕਿਸਾਨਾਂ ਵੱਲੋਂ ਇਹ ਮੰਗ ਕੀਤੀ ਜਾਂਦੀ ਰਹੀ ਹੈ ਕਿ ਉਨ੍ਹਾਂ ਦੇ ਮਾਲੀਏ ਦੀਆਂ ਦਰਾਂ ਅੰਗਰੇਜ਼ੀ ਰਾਜ ਵਾਲੇ ਇਲਾਕਿਆਂ ਦੇ ਬਰਾਬਰ ਕੀਤੀਆਂ ਜਾਣ। ਸੋ 'ਬਸਤੀਵਾਦੀ ਨਜ਼ਰੀਆ' ਰੱਖਣ ਦਾ ਇਲਜ਼ਾਮ ਲੱਗਣ ਦਾ ਖਤਰਾ ਸਹੇੜ ਕੇ ਵੀ ਉਕਤ ਵਰਤਾਰਿਆਂ ਦਾ ਸਹੀ ਵਰਣਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਸਿੱਖ ਇਤਿਹਾਸਕਾਰਾਂ ਅਤੇ ਲੇਖਕਾਂ ਵੱਲੋਂ ਸਿੱਖ ਰਾਜ ਦੇ ਆਖਰੀ ਮਹਾਰਾਜੇ ਦਲੀਪ ਸਿੰਘ ਬਾਰੇ ਤੱਥਾਂ ਨੂੰ ਗਲਤ ਰੂਪ ਵਿੱਚ ਪੇਸ਼ ਕਰਕੇ ਜਿਵੇਂ ਨਾਇਕ ਬਨਾਉਣ ਦੀ ਕੋਸ਼ਿਸ਼ ਕੀਤੀ ਗਈ ਹੈ, ਤਰਕ ਨਾਲ ਪਰਖਿਆਂ ਉਨ੍ਹਾਂ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਇਸੇ ਤਰ੍ਹਾਂ ਕੂਕਾ ਲਹਿਰ ਉਸ ਤਰ੍ਹਾਂ ਦੀ ਆਜਾਦੀ ਲਈ ਉੱਠੀ ਲਹਿਰ ਨਹੀਂ ਸੀ ਜਿਵੇਂ ਇਸ ਨੂੰ ਅੱਜ ਪੇਸ਼ ਕੀਤਾ ਜਾਂਦਾ ਹੈ। ਸੋ ਇਨ੍ਹਾਂ ਆਮ ਪ੍ਰਚਲਿਤ ਧਾਰਨਾਵਾਂ ਨਾਲੋਂ ਹਟ ਕੇ ਅਸਲੀਅਤ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਹਿੰਦੂ ਸਿੱਖਾਂ ਵਿੱਚ ਫਰਕ ਪਾਉਣ ਵਾਲੀਆਂ ਆਰੀਆ ਸਮਾਜੀ ਅਤੇ ਸਿੰਘ ਸਭਾ ਲਹਿਰਾਂ ਨਾ ਤਾਂ ਅੰਗਰੇਜ਼ਾਂ ਨੇ ਖੜ੍ਹੀਆਂ ਕੀਤੀਆਂ ਸਨ ਅਤੇ ਨਾ ਹੀ ਇਨ੍ਹਾਂ ਦੇ ਮੋਢੀਆਂ ਦਾ ਮਕਸਦ ਹਿੰਦੂ ਸਿੱਖ ਵਿਰੋਧ ਭੜਕਾਉਣਾ ਸੀ। ਇਹ ਆਪਣੇ ਸਮੇਂ ਦੀਆਂ ਹਾਲਤਾਂ ਵਿਚੋਂ ਪੈਦਾ ਹੋਈਆਂ ਸਨ ਅਤੇ ਅੰਗਰੇਜ਼ਾਂ ਦੁਆਰਾ ਪੰਜਾਬ ਵਿੱਚ ਦਾਖਲ ਕੀਤੇ ਗਏ ਆਧੁਨਿਕ ਵਰਤਾਰਿਆਂ ਜਿਵੇਂ ਛਾਪਾਖਾਨਾ, ਜਨਗਣਨਾ, ਸਰਕਾਰੀ ਨੌਕਰੀਆਂ, ਚੋਣਾਂ ਵਿੱਚ ਵੋਟਾਂ/ਸੀਟਾਂ ਮਿਲਣ ਆਦਿ ਨੇ ਇਨ੍ਹਾਂ ਲਹਿਰਾਂ ਨੂੰ ਬਲ ਬਖਸ਼ਿਆ ਜਿਸ ਸਦਕਾ ਇਹ ਪੰਜਾਬ ਵਿੱਚ ਫਿਰਕੂ ਸੋਚ ਦੀਆਂ ਨੀਹਾਂ ਬਣੀਆਂ, ਸੋ ਇਨ੍ਹਾਂ ਦਾ ਇਸੇ ਰੂਪ ਵਿੱਚ ਵਰਣਨ ਅਤੇ ਵਿਸ਼ਲੇਸ਼ਣ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਸਾਡਾ ਬਹੁਤਾ ਇਤਿਹਾਸ ਲੇਖਣ ਬੀਤੇ ਦੀਆਂ ਕੁਰਬਾਨੀਆਂ ਤੋਂ ਪ੍ਰੇਰਣਾ ਲੈਣ ਦੇ ਮਕਸਦ ਨਾਲ ਲਿਖਿਆ ਗਿਆ ਅਤੇ ਇਹ ਮਕਸਦ ਕੁਝ ਪੁਸਤਕਾਂ ਦੀਆਂ ਭੂਮਿਕਾਵਾਂ ਵਿੱਚ ਐਲਾਨੀਆਂ ਵੀ ਲਿਖਿਆ ਗਿਆ।* ਪੰਜਾਬੀਆਂ ਨੇ ਅਜਿਹੇ ਇਤਿਹਾਸ ਤੋਂ ਪ੍ਰੇਰਣਾ ਲੈ ਲੈ ਕੇ ਸ਼ਹੀਦੀਆਂ ਦੇ ਢੇਰ ਲਾ ਦਿੱਤੇ ਪਰ ਸ਼ਹੀਦੀਆਂ ਦਾ ਮਕਸਦ ਹਾਸਲ ਕਰਨ ਵਿੱਚ ਉਨੇ ਸਫਲ ਨਹੀਂ ਹੋਏ। ਕਈ ਵਾਰ ਤਾਂ ਸ਼ਹੀਦੀ ਹਾਸਲ ਕਰਨ ਨੂੰ ਹੀ ਮੰਜ਼ਿਲ ਮੰਨ ਲਿਆ ਗਿਆ। ਇਤਿਹਾਸ ਨੂੰ ਭਾਵੁਕਤਾ ਤੋਂ ਮੁਕਤ ਹੋ ਕੇ ਲਿਖਿਆ ਅਤੇ ਪੜ੍ਹਿਆ ਜਾਵੇ ਤਾਂ ਇਤਿਹਾਸ ਤੋਂ ਪ੍ਰੇਰਣਾ ਲੈਣ ਦੇ ਨਾਲ ਨਾਲ ਸਬਕ ਵੀ ਸਿੱਖੇ ਜਾ ਸਕਦੇ ਹਨ। ਜਿਵੇਂ ਗਦਰੀਆਂ ਦੀਆਂ ਕੁਰਬਾਨੀਆਂ ਤੋਂ ਕੋਈ

ਇਤਿਹਾਸਕਾਰ ਮੁਨਕਰ ਨਹੀਂ ਹੋ ਸਕਦਾ ਅਤੇ ਉਨ੍ਹਾਂ ਦਾ ਇਸ ਤੋਂ ਵੀ ਵੱਡਾ ਰੋਲ ਆਜਾਦੀ, ਜਮਹੂਰੀਅਤ, ਸਮਾਜਵਾਦ ਅਤੇ ਧਰਮ ਨਿਰਪੱਖਤਾ ਦੇ ਸੰਕਲਪਾਂ ਦੀ ਪੰਜਾਬ ਵਿੱਚ ਜੜ੍ਹ ਲਾਉਣ ਦਾ ਰਿਹਾ। ਪਰ ਜਿਵੇਂ ਉਹ ਜੋਸ਼ ਵਿੱਚ ਆ ਕੇ ਆਜਾਦੀ ਦੀ ਸ਼ਮ੍ਹਾ ਉੱਤੇ ਪਰਵਾਨਿਆਂ ਵਾਂਗ ਫ਼ਿਦਾ ਹੋਏ ਉਸ ਨੂੰ ਬਰੀਕੀ ਨਾਲ ਦੇਖਿਆਂ ਪ੍ਰੇਰਣਾ ਦੇ ਨਾਲ ਨਾਲ ਕੁਝ ਸਬਕ ਵੀ ਹਾਸਲ ਹੁੰਦੇ ਹਨ। ਸਾਡੀਆਂ ਬਹੁਤੀਆਂ ਲਹਿਰਾਂ ਵਿੱਚ ਵਿਉਂਤਬੰਦੀ ਨਾਲੋਂ ਕੁਰਬਾਨੀ ਦਾ ਜਜ਼ਬਾ ਵਧੇਰੇ ਭਾਰੂ ਰਿਹਾ। ਇਹ ਗੱਲ ਭਗਤ ਸਿੰਘ ਹੋਰਾਂ 'ਤੇ ਵੀ ਲਾਗੂ ਹੁੰਦੀ ਹੈ ਕਿਉਂਕਿ ਇਹ ਗੱਲ ਤਾਂ ਸਾਰੇ ਹੀ ਜਾਣਦੇ ਹਨ ਕਿ ਉਨ੍ਹਾਂ ਨੇ ਸ਼ਹਾਦਤ ਦੇ ਕੇ ਵੱਡਾ ਕੰਮ ਕੀਤਾ, ਸਾਰੇ ਦੇਸ਼ ਨੂੰ ਹਲੂਣਾ ਦੇ ਦਿੱਤਾ, ਪਰ ਕੀ ਉਹ ਜਿਉਂਦਾ ਰਹਿ ਕੇ ਇਸ ਤੋਂ ਵੀ ਵੱਧ ਯੋਗਦਾਨ ਨਹੀਂ ਪਾ ਸਕਦਾ ਸੀ? ਇਸ ਪ੍ਰਸੰਗ ਵਿੱਚ ਉੱਘੇ ਇਤਿਹਾਸਕਾਰ ਭਗਵਾਨ ਜੋਸ਼ ਦੀ ਗੱਲ ਵਿਚਾਰਨਯੋਗ ਹੈ। ਉਹ ਲਿਖਦੇ ਹਨ - ਜੇਕਰ ਭਗਤ ਸਿੰਘ ਨੂੰ ਜਿਉਣ ਦਾ ਮੌਕਾ ਮਿਲਦਾ ਤਾਂ ਉਸ ਵਿੱਚ ਕਿਹੋ ਜਿਹੀ ਇਤਿਹਾਸਕ ਹਸਤੀ ਬਣਨ ਦੀ ਸੰਭਾਵਨਾ ਸੀ, ਇਹ ਇਸ ਗੱਲ'ਤੇ ਨਿਰਭਰ ਹੋਣਾ ਸੀ ਕਿ ਉਸ ਦੇ ਮਾਨਸਿਕ ਸੰਸਾਰ ਵਿੱਚ ਕਿਹੜੀ ਜਮਾਤ ਦੀ ਲਹਿਰ (ਕਿਸਾਨੀ ਜਾਂ ਮਜਦੂਰ) ਦੇ ਵੇਗ ਦੀ ਛਾਪ ਲਗਦੀ। ਉਸ ਦੇ ਮਾਓ ਜਾਂ ਲੈਨਿਨ ਵਾਂਗ ਭਾਰਤੀ ਇਨਕਲਾਬ ਦੇ ਜਮਾਤੀ ਤੱਤਾਂ ਦੀ ਡੂੰਘਾਈ ਦੇ ਮਾਪ ਵਜੋਂ ਉਭਰਨ ਦੀ ਸੰਭਾਵਨਾ ਸੀ। ਇਹ ਐਵੇਂ ਕੋਈ ਸੁਪਨਮਈ ਤਕਾਜ਼ਾ ਨਹੀਂ। ਉਦਾਹਰਣ ਲਈ ਭਗਤ ਸਿੰਘ ਦੇ ਗਰੁੱਪਾਂ ਦਾ ਉਸ ਵੇਲੇ ਦਾ ਮਾਮੂਲੀ ਸੂਝ ਰੱਖਣ ਵਾਲਾ ਸਾਥੀ ਅਜੈ ਘੋਸ਼ ਬਾਅਦ ਵਿੱਚ ਸੋਹਣ ਸਿੰਘ ਜੋਸ਼ ਦੀ ਪਾਰਟੀ ਵਿੱਚ ਇੱਕ ਬੁੱਧੀਜੀਵੀ ਦੇ ਤੌਰ 'ਤੇ ਉਭਰਦਾ ਹੈ ਅਤੇ ਪਾਰਟੀ ਦੇ ਮੁੱਖ ਨੇਤਾਵਾਂ ਵਿੱਚ ਥਾਂ ਲੈਂਦਾ ਹੈ। ਇਸ ਪੁਸਤਕ ਵਿੱਚ ਸ਼ਹੀਦੀਆਂ ਦਾ ਮਹਿਮਾਗਾਣ ਕਰਨ ਦੀ ਬਜਾਏ ਉਨ੍ਹਾਂ ਲਹਿਰਾਂ ਵੱਲੋਂ ਚੰਗੇਰਾ ਸਮਾਜ ਸਿਰਜਣ ਵਿੱਚ ਹਾਸਲ ਕੀਤੀ ਸਫਲਤਾ 'ਤੇ ਧਿਆਨ ਕੇਂਦਰਿਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

ਇਵੇਂ ਆਜਾਦੀ ਦੀ ਲੜਾਈ ਦਾ ਜ਼ਿਕਰ ਕਰਦਿਆਂ ਪੰਜਾਬੀ ਸਵੈ-ਪ੍ਰਸੰਸਾ ਦੇ ਕੁਝ ਜਿਆਦਾ ਹੀ ਸ਼ਿਕਾਰ ਹਨ। ਇਹ ਠੀਕ ਹੈ ਪੰਜਾਬੀਆਂ ਨੇ ਅੰਗਰੇਜ਼ਾਂ ਖਿਲਾਫ ਲੜਦਿਆਂ ਬਹੁਤ ਸ਼ਹੀਦੀਆਂ ਪਾਈਆਂ ਪਰ ਜਨਤਕ ਸ਼ਮੂਲੀਅਤ ਪੱਖੋਂ ਪੰਜਾਬ 1922 ਤੋਂ ਬਾਅਦ ਦੇਸ਼ ਦੇ ਹੋਰ ਹਿੱਸਿਆਂ ਨਾਲੋਂ ਪਿੱਛੇ ਰਹਿੰਦਾ ਰਿਹਾ ਸੀ। ਆਜਾਦੀ ਦੇ ਵੱਖ ਵੱਖ ਅੰਦੋਲਨਾਂ ਦੌਰਾਨ ਬੰਗਾਲ, ਬਿਹਾਰ, ਬੰਬਈ ਪ੍ਰਾਂਤ ਅਤੇ ਕਬਾਇਲੀਆਂ ਵੱਲੋਂ ਬਹੁਤ ਜਾਨ ਹੂਲਵੇਂ ਸੰਘਰਸ਼ ਲੜੇ ਗਏ, ਕਈ ਇਲਾਕਿਆਂ ਵਿੱਚ ਮੁਕਾਬਲੇ ਦੀ ਸੱਤਾ ਕਾਇਮ ਕਰਕੇ ਕਈ ਕਈ ਮਹੀਨੇ ਬਰਕਰਾਰ ਰੱਖੀ ਜਾਂਦੀ ਰਹੀ। ਚਾਹੇ ਇਹ ਇਸ ਕਿਤਾਬ ਦਾ ਖੇਤਰ ਨਹੀਂ ਪਰ ਸਾਨੂੰ ਆਪਣਾ ਇਤਿਹਾਸਕ ਨਜ਼ਰੀਆ ਕੇਵਲ ਪੰਜਾਬ ਤੱਕ ਸੀਮਿਤ ਨਹੀਂ ਰੱਖਣਾ ਚਾਹੀਦਾ। ਮਿਸਾਲ ਵਜੋਂ ਸਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਭਗਤ ਸਿੰਘ ਹੋਰਾਂ ਉੱਤੇ ਜੋ ਲਾਹੌਰ ਸਾਜਿਸ਼ ਕੇਸ ਵਾਲਾ ਮੁੱਖ ਮੁਕੱਦਮਾ ਚੱਲਿਆ ਉਸ ਦੀ ਐਫ.ਆਈ.ਆਰ. ਵਿੱਚ ਜਿਨ੍ਹਾਂ 25 ਦੇਸ਼ਭਗਤਾਂ ਦਾ ਨਾਮ ਦਰਜ ਕੀਤਾ ਗਿਆ ਉਨ੍ਹਾਂ ਵਿਚੋਂ ਕੇਵਲ ਸੱਤ ਹੀ ਪੰਜਾਬ ਨਾਲ ਸਬੰਧਿਤ ਸਨ। ਸੋ ਆਜਾਦੀ ਲਹਿਰ ਵਿੱਚ ਪੰਜਾਬ ਦੇ ਯੋਗਦਾਨ ਨੂੰ ਸਮੁੱਚੇ ਭਾਰਤ ਦੇ ਪ੍ਰਸੰਗ ਵਿੱਚ ਹੀ ਸਮਝਿਆ ਜਾਣਾ ਚਾਹੀਦਾ ਹੈ।

ਅੱਸੀਵਿਆਂ ਵਿੱਚ ਚੱਲੇ ਹਿੰਸਾ ਦੇ ਕਾਲੇ ਦੌਰ ਦਾ ਇਤਿਹਾਸ ਸਾਡੀਆਂ ਅੱਖਾਂ ਸਾਹਮਣੇ ਹੀ ਬਦਲਿਆ ਜਾ ਰਿਹਾ ਹੈ। ਵਹਿਸ਼ਤ ਭਰੇ ਕਤਲਾਂ ਨੂੰ ਅੰਜ਼ਾਮ ਦੇਣ ਵਾਲਿਆਂ ਨੂੰ ਨਾਇਕ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ। ਇਸ ਦੌਰ ਨਾਲ ਸਬੰਧਿਤ ਚੈਪਟਰ ਵਿੱਚ ਜਿੱਥੇ ਇਸ ਫਿਰਕੂ ਫਾਸ਼ੀ ਲਹਿਰ ਦਾ ਮੁੱਢ ਬੰਨਣ ਵਾਲੀਆਂ ਰਾਜਨੀਤਕ ਚਾਲਾਂ ਦਾ ਵੇਰਵਾ ਦਿੱਤਾ ਗਿਆ ਹੈ ਅਤੇ ਸਰਕਾਰ ਵੱਲੋਂ ਇਸ ਨੂੰ ਗਲਤ ਢੰਗ ਨਾਲ ਸਿੱਝਣ ਬਾਰੇ ਚਰਚਾ ਕੀਤੀ ਗਈ ਹੈ ਉਥੇ ਇਸ ਲਹਿਰ ਵਿੱਚ ਸ਼ਾਮਲ ਦਹਿਸ਼ਤਗਰਦਾਂ ਵੱਲੋਂ ਮਾਰੇ ਗਏ ਹਜਾਰਾਂ ਬੇਗੁਨਾਹ ਲੋਕਾਂ ਦੇ ਦਰਦ ਨੂੰ ਵੀ ਵਿਸਥਾਰ ਵਿੱਚ ਬਿਆਨਿਆ ਗਿਆ ਹੈ। ਅਜਿਹਾ ਕਰਨਾ ਜਰੂਰੀ ਸੀ ਕਿਉਂਕਿ ਅਜਿਹਾ ਕੁਝ ਨੇੜਲੇ ਕਾਲ-ਖੰਡ ਵਿੱਚ ਵਾਪਰਿਆ ਹੋਣ ਕਰਕੇ ਇਸ ਦੌਰ ਵਿਚੋਂ ਲੰਘੇ ਲੋਕਾਂ ਦੀਆਂ ਭਾਵਨਾਵਾਂ ਵੱਖ ਵੱਖ ਧਿਰਾਂ ਨਾਲ ਜੁੜੀਆਂ ਹੋਈਆਂ ਹਨ ਅਤੇ ਜਿਸ ਕਰਕੇ ਇਸ ਦੌਰ ਬਾਰੇ ਲਿਖਤਾਂ ਵਿੱਚ ਇੱਕ-ਪਾਸੜਪੁਣਾ ਭਾਰੂ ਹੈ।

ਪੰਜਾਬ ਦਾ ਇਤਿਹਾਸ ਬਹੁਤ ਲੰਮਾ ਹੈ। ਇਸ ਪੁਸਤਕ ਵਿੱਚ ਪੰਜਾਬ ਦੇ ਕੇਵਲ ਆਧੁਨਿਕ ਕਾਲ ਦੇ ਇਤਿਹਾਸ ਦਾ ਵਰਣਨ ਕੀਤਾ ਗਿਆ ਹੈ ਜਿਸ ਨੂੰ ਮੈਂ 1849 ਭਾਵ ਪੰਜਾਬ ਦੇ ਅੰਗਰੇਜੀ ਰਾਜ ਅਧੀਨ ਆ ਜਾਣ ਦੇ ਸਮੇਂ ਤੋਂ ਚੁੱਕਿਆ ਹੈ। ਇਤਿਹਾਸਕ ਸਮੇਂ

ਵਿੱਚ ਇਸ ਨੁਕਤੇ ਤੋਂ ਚੱਲਣ ਦੇ ਕੁਝ ਖਾਸ ਕਾਰਣ ਹਨ। ਉਨੀਵੀਂ ਸਦੀ ਦੇ ਬਿਲਕੁਲ ਅੱਧ ਵਿੱਚ ਪੰਜਾਬ ਵਿੱਚ ਬਹੁਤ ਵੱਡੀ ਰਾਜਸੀ ਤਬਦੀਲੀ ਵਾਪਰੀ ਜਦ ਮਹਾਰਾਜਾ ਰਣਜੀਤ ਸਿੰਘ ਦੁਆਰਾ ਕਾਇਮ ਕੀਤੇ ਗਏ ਵੱਡੇ ਸਾਮਰਾਜ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਇਸ ਨਾਲ ਪੰਜਾਬ ਦਾ ਸਿੱਧਾ ਵਾਹ ਇੱਕ ਵਿਕਸਿਤ ਸਾਮਰਾਜ ਨਾਲ ਪਿਆ ਜਿਸ ਦੇ ਸਿੱਟੇ ਵਜੋਂ ਆਧੁਨਿਕ ਵਰਤਾਰੇ ਪੰਜਾਬ ਦੇ ਜੀਵਨ ਵਿੱਚ ਦਾਖਲ ਹੋਏ। ਉਂਜ ਜੇ ਮੌਜੂਦਾ ਪੰਜਾਬ ਦੀ ਗੱਲ ਕਰੀਏ ਤਾਂ ਸਤਲੁਜ ਦੇ ਦੱਖਣ ਵੱਲ ਦਾ ਅੱਧਾ ਪੰਜਾਬ (ਮਾਲਵਾ) ਪਹਿਲਾਂ ਵੀ ਰਣਜੀਤ ਸਿੰਘ ਦੇ ਰਾਜ ਤੋਂ ਬਾਹਰ ਸੀ ਅਤੇ ਉਨ੍ਹਾਂ ਸਿੱਖ ਰਾਜਿਆਂ ਦੇ ਅਧੀਨ ਸੀ ਜਿਨ੍ਹਾਂ ਨੇ ਅੰਗਰੇਜ਼ਾਂ ਦੀ ਸਰਦਾਰੀ ਪਹਿਲਾਂ ਹੀ ਸਵੀਕਾਰ ਕਰ ਲਈ ਹੋਈ ਸੀ। ਫਿਰ ਵੀ ਅੰਗਰੇਜ਼ਾਂ ਦੀ ਇਸ ਜਿੱਤ ਨਾਲ ਸਮੁੱਚੇ ਖਿੱਤੇ ਦੀ ਹੋਣੀ ਬਦਲ ਗਈ ਅਤੇ ਉਨ੍ਹਾਂ ਦਾ ਆਧੁਨਿਕਤਾ ਨਾਲ ਵਾਹ ਪੈਣ ਲੱਗਾ। ਇਸ ਆਧੁਨਿਕਤਾ ਨੇ ਕਿਵੇਂ ਉਨ੍ਹਾਂ ਨੂੰ ਚੇਤਨ ਕੀਤਾ, ਕਿਵੇਂ ਉਨ੍ਹਾਂ ਦੀ ਦ੍ਰਿਸ਼ਟੀ ਨੂੰ ਪਿੰਡ ਦੇ ਸੀਮਿਤ ਦਾਇਰੇ ਵਿਚੋਂ ਕੱਢਿਆ, ਕਿਵੇਂ ਉਹ ਵੱਖ ਵੱਖ ਲਹਿਰਾਂ ਦੇ ਰੂਪ ਵਿੱਚ ਜਥੇਬੰਦ ਹੋਏ, ਜਥੇਬੰਦ ਹੋ ਕੇ ਕਿਵੇਂ ਉਹ ਸਾਮਰਾਜ ਖਿਲਾਫ਼ ਲੜੇ, ਸਾਮਰਾਜ ਨਾਲੋਂ ਵੱਧ ਇੱਕ ਦੂਜੇ ਖਿਲਾਫ਼ ਲੜੇ, ਕਿਵੇਂ ਉਨ੍ਹਾਂ ਦੀ ਸੋਚ ਵਿੱਚ ਇੱਕ ਪਾਸੇ ਬਰਾਬਰੀ ਅਤੇ ਭਾਈਚਾਰਾ ਅਤੇ ਦੂਜੇ ਪਾਸੇ ਨਫ਼ਰਤ ਅਤੇ ਫਿਰਕਾਪ੍ਰਸਤੀ ਦਾ ਦਖਲ ਹੋਇਆ, ਇਨ੍ਹਾਂ ਉਲਟ ਵਿਚਾਰਾਂ ਵਿੱਚ ਕਿਵੇਂ ਕਿਵੇਂ ਸੰਘਰਸ਼ ਚਲਦਾ ਰਿਹਾ, ਇਸ ਡੇਢ ਸੌ ਸਾਲ ਦੇ ਸਫ਼ਰ ਵਿੱਚ ਕੀ ਖੱਟਿਆ ਅਤੇ ਕੀ ਗੁਆਇਆ? ਇਹ ਸਭ ਨੁਕਤੇ ਇਸ ਪੁਸਤਕ ਦਾ ਵਿਸ਼ਾ ਵਸਤੂ ਹਨ।

# ਅੰਗਰੇਜ਼ੀ ਰਾਜ ਦਾ ਪਹਿਲਾ ਇੱਕ ਦਹਾਕਾ

## ਵਿਰੋਧੀ ਤੋਂ ਸਹਿਯੋਗੀ ਵੱਲ

*ਲੋਕਾਂ ਦਾ ਅਗਿਆਕਾਰੀ ਰਵੱਈਆ ਉਨ੍ਹਾਂ ਨੂੰ ਹਥਿਆਰ ਰਹਿਤ ਕਰਨ ਸਮੇਂ ਇੱਕ ਦਮ ਸਿੱਧ ਹੋ ਗਿਆ ਸੀ ਜਦ ਉਨ੍ਹਾਂ ਨੇ 1,20,000 ਹਥਿਆਰ ਚੁੱਪਚਾਪ ਢੇਰੀ ਕਰ ਦਿੱਤੇ .....ਜਦੋਂ ਹਥਿਆਰ ਜਮਾਂ ਕਰਵਾਉਣ ਬਾਰੇ ਘੋਸ਼ਣਾ ਕੀਤੀ ਗਈ ਤਾਂ ਬੋਰਡ ਨੂੰ ਆਸ ਸੀ ਕਿ ਸਿੱਖਾਂ ਤੋਂ ਬਿਨਾਂ ਬਾਕੀ ਕਬੀਲੇ ਤਾਂ ਇਸ ਦੀ ਜਲਦੀ ਪਾਲਣਾ ਕਰ ਲੈਣਗੇ ਪਰ ਹੁਣ ਤੱਕ ਗਾਲਬ ਰਹੇ ਖਾਲਸੇ ਨਾਲ ਮੁਸ਼ਕਿਲਾਂ ਆਉਣਗੀਆਂ। ਕਈ ਪੀੜ੍ਹੀਆਂ ਤੱਕ ਹਰ ਸਿੱਖ ਨੇ ਹਥਿਆਰ ਰੱਖੇ ਸਨ ਅਤੇ ਬਾਕੀਆਂ ਉੱਤੇ ਇਨ੍ਹਾਂ ਨਾਲ ਰੋਹਬ ਜਮਾਇਆ ਸੀ; ਹਰ ਛੋਟੇ ਵੱਡੇ ਸਰਦਾਰ ਦੀ ਆਪਣੀ ਗੜ੍ਹੀ ਸੀ ਅਤੇ ਕਾਫੀਆਂ ਕੋਲ ਤਾਂ ਹਥਿਆਰ ਬਨਾਉਣ ਲਈ ਆਪਣੀਆਂ ਭੱਠੀਆਂ ਆਦਿ ਸਨ। ਸੋ ਜੇ ਅਜਿਹੇ ਆਦਮੀਆਂ ਲਈ ਅਲਕ ਵਛੇਰੇ ਨੂੰ ਕਾਬੂ ਕਰਨ ਵਾਲੇ ਧਿਆਨ ਅਤੇ ਸਬਰ ਦੀ ਲੋੜ ਪਵੇ ਤਾਂ ਹੈਰਾਨੀ ਦੀ ਗੱਲ ਨਹੀਂ। ਪਰ ਇਸ ਦੀ ਬਜਾਏ ਉਨ੍ਹਾਂ ਸਾਰਿਆਂ ਨੇ ਆਪਣੇ ਸਿਰ ਇਸ ਤਰ੍ਹਾਂ ਝੁਕਾ ਕੇ ਹੁਕਮ ਮੰਨ ਲਏ ਜਿਵੇਂ ਸਿੱਖਿਆ ਹੋਇਆ ਬਲਦ ਪੰਜਾਲੀ ਵਿੱਚ ਆ ਜਾਂਦਾ ਹੈ। ਚਾਹੇ ਇਸ ਦਾ ਸਿਹਰਾ ਪ੍ਰਸ਼ਾਸ਼ਨ ਨੂੰ ਵੀ ਜਾਂਦਾ ਹੈ ਪਰ ਉਸ ਤੋਂ ਵੱਧ ਪ੍ਰਸੰਸਾ ਸਿੱਖਾਂ ਦੀ ਸਿਆਸੀ ਸਿਆਣਪ ਦੀ ਕਰਨੀ ਬਣਦੀ ਹੈ ਜਿਨ੍ਹਾਂ ਨੇ ਆਪਣੀ ਹਾਰ ਨੂੰ ਮੁਕੰਮਲ ਤੌਰ 'ਤੇ ਤਸਲੀਮ ਕਰ ਕੇ ਅਜਿਹੀ ਕੌਮ ਅਧੀਨ ਤਰੱਕੀ ਦਾ ਰਾਹ ਚੁਣ ਲਿਆ ਜਿਸਦੀ ਸ਼ਕਤੀ ਅਤੇ ਕਾਬਲੀਅਤ ਨੂੰ ਉਹ ਪਹਿਲਾਂ ਹੀ ਮੰਨ ਚੁੱਕੇ ਸਨ।*

- S.S. Thorburn: The Punjab in Peace and War

ਚਾਹੇ ਸਾਧਾਰਣ ਇਤਿਹਾਸ ਪੁਸਤਕਾਂ ਵਿੱਚ ਪੰਜਾਬ ਉੱਤੇ ਅੰਗਰੇਜ਼ਾਂ ਦੀ ਜਿੱਤ ਦੇ ਕਾਰਣ ਰਣਜੀਤ ਸਿੰਘ ਦੇ ਉਤਰ ਅਧਿਕਾਰੀ ਕਮਜੋਰ ਹੋਣ ਜਾਂ ਕੁਝ ਸਿੱਖ ਸਰਦਾਰਾਂ ਦੀ ਗਦਾਰੀ ਆਦਿ ਦੱਸੇ ਜਾਂਦੇ ਹਨ ਪਰ ਅਸਲ ਵਿੱਚ ਇਹ ਹੋਣਾ ਹੀ ਸੀ ਕਿਉਂਕਿ ਅੰਗਰੇਜ ਤਕਨੀਕੀ ਵਿਕਾਸ ਦੇ ਪੱਖੋਂ ਬਹੁਤ ਅੱਗੇ ਸਨ। ਇਸ ਤਕਨੀਕੀ ਉਤਮਤਾ ਨੇ ਜੋ ਪ੍ਰਬੰਧਕੀ ਕੁਸ਼ਲਤਾ, ਫੌਜੀ ਜੁਗਤਾਂ ਅਤੇ ਯੋਗਤਾ ਪੈਦਾ ਕੀਤੀ ਸੀ ਉਸ ਅੱਗੇ ਸਿੱਖ ਰਾਜ ਦੇ ਪੁਰਾਤਨ ਪ੍ਰਬੰਧ ਤਹਿਤ ਉਸਰੀ ਰਾਜਸੀ ਸ਼ਕਤੀ ਨੇ ਹਾਰਨਾ ਹੀ ਸੀ। ਰਣਜੀਤ ਸਿੰਘ ਰਾਜ ਅਧੀਨ ਯੌਰਪੀ ਜਰਨੈਲਾਂ ਨੂੰ ਨਿਯੁਕਤ ਕਰਕੇ ਫੌਜ ਦਾ ਜਰੂਰ ਆਧੁਨਿਕੀਕਰਨ ਕੀਤਾ ਗਿਆ, ਜਿਸ ਦਾ ਸਿੱਖ ਰਾਜ ਨੂੰ ਉਸ ਸਮੇਂ ਫਾਇਦਾ ਵੀ ਹੋਇਆ ਪਰ ਸਮੁੱਚੇ ਤੌਰ 'ਤੇ ਇਹ ਇੱਕ ਪੱਛੜੇ ਸਮਾਜ ਦੀ ਵਿਕਸਿਤ ਸਾਮਰਾਜ ਨਾਲ ਬੇਮੇਚੀ ਟੱਕਰ ਸੀ। ਗਦਾਰੀ ਕਰਨ ਵਾਲੇ ਡੋਗਰੇ/ਸਿੱਖ ਸਰਦਾਰ ਜਾਂ ਬੇਵਿਉਂਤੇ ਢੰਗ ਨਾਲ ਲੜਨ ਵਾਲੇ ਜਰਨੈਲ ਤਾਂ ਇਤਿਹਾਸ ਦੇ ਇਸ ਰੁਖ ਵਹਿਣ ਪਏ ਦਰਿਆ ਦੀਆਂ ਉਪਰੋਂ ਦਿਸਦੀਆਂ ਛੱਲਾਂ ਮਾਤਰ ਹੀ ਸਨ।

ਇਸ ਤਰ੍ਹਾਂ 29 ਮਾਰਚ 1849 ਨੂੰ ਪੰਜਾਬ ਬਰਤਾਨਵੀ ਸਾਮਰਾਜ ਦਾ ਹਿੱਸਾ ਬਣ ਗਿਆ। ਹੁਣ ਪੰਜਾਬ ਵਿੱਚ ਰਾਜ ਪ੍ਰਬੰਧ ਲਈ ਤਿੰਨ-ਮੈਂਬਰੀ ਬੋਰਡ ਬਣਾਇਆ ਗਿਆ ਜਿਸ ਦੇ ਮੈਂਬਰ ਸਨ - ਹੈਨਰੀ ਲਾਰੈਂਸ, ਜੌਨ੍ਹ ਲਾਰੈਂਸ ਅਤੇ ਚਾਰਲਸ ਮੈਨਸਲ। ਤਿੰਨੋਂ ਹੀ ਬਹੁਤ ਕਾਬਲ ਪ੍ਰਸ਼ਾਸ਼ਕ ਅਤੇ ਆਪੋ ਆਪਣੇ ਖੇਤਰਾਂ ਦੇ ਮਾਹਿਰ ਮੰਨੇ ਜਾਂਦੇ ਸਨ ਅਤੇ ਲਾਰੈਂਸ ਭਰਾ ਤਾਂ ਪੰਜਾਬ ਦੇ ਮਾਮਲਿਆਂ ਨਾਲ ਪਹਿਲਾਂ ਤੋਂ ਜੁੜੇ ਰਹਿਣ ਕਰਕੇ ਇਸ ਖਿੱਤੇ ਬਾਰੇ ਵਿਸ਼ੇਸ਼ ਮੁਹਾਰਤ ਰਖਦੇ ਸਨ।

ਅੰਗਰੇਜ਼ਾਂ ਦੀ ਜਿੱਤ ਤੋਂ ਬਾਅਦ ਸਿੱਖ ਫੌਜ ਤੋੜ ਦਿੱਤੀ ਗਈ ਅਤੇ ਇਨ੍ਹਾਂ ਵਿਚੋਂ ਮੁਸ਼ਕਿਲ ਨਾਲ 10% ਬਰਤਾਨਵੀ ਫੌਜ ਵਿੱਚ ਸ਼ਾਮਲ ਕੀਤੇ ਗਏ ਕਿਉਂਕਿ ਅੰਗਰੇਜ ਇਨ੍ਹਾਂ ਨੂੰ ਆਪਣੀ ਫੌਜ ਵਿੱਚ ਸ਼ਾਮਲ ਕਰਨਾ ਖ਼ਤਰਨਾਕ ਸਮਝਦੇ ਸਨ। ਯੌਰਪੀਅਨਾਂ ਅਤੇ ਸਰਕਾਰੀ ਅਫ਼ਸਰਾਂ ਤੋਂ ਇਲਾਵਾ ਹੋਰ ਕਿਸੇ ਦੇ ਹਥਿਆਰ ਰੱਖਣ ਉੱਤੇ ਪਾਬੰਦੀ ਲਗਾ ਦਿੱਤੀ ਗਈ। ਗਵਰਨਰ ਜਨਰਲ ਲਾਰਡ

ਡਲਹੌਜ਼ੀ ਦੀ ਹਦਾਇਤ ਸੀ ਕਿ ਸਾਰੇ ਸਰਦਾਰਾਂ ਤੋਂ ਉਹ ਤਾਕਤ ਖੋਹ ਲੈਣੀ ਚਾਹੀਦੀ ਹੈ ਜਿਸ ਦੇ ਸਿਰ 'ਤੇ ਉਹ ਕੋਈ ਸ਼ਰਾਰਤ ਕਰ ਸਕਣ। ਸੋ ਵੱਡੇ ਸਰਦਾਰਾਂ, ਖਾਸ ਕਰ ਅੰਗਰੇਜਾਂ ਖਿਲਾਫ਼ ਲੜਾਈ ਵਿੱਚ ਸ਼ਾਮਲ ਹੋਣ ਵਾਲਿਆਂ ਦੀਆਂ ਜਾਗੀਰਾਂ ਜਬਤ ਕਰ ਲਈਆਂ ਗਈਆਂ ਅਤੇ ਦੂਸਰਿਆਂ 'ਤੇ ਭਾਰੀ ਕਰ ਲਗਾ ਦਿੱਤੇ ਗਏ। ਇਸ ਮਾਮਲੇ ਵਿੱਚ ਹੈਨਰੀ ਅਤੇ ਜੌਨ੍ਹ ਲਾਰੈਂਸ, ਦੋਹਾਂ ਭਰਾਵਾਂ ਦੇ ਵਿਚਾਰ ਭਿੰਨ ਭਿੰਨ ਸਨ। ਹੈਨਰੀ ਸਿੱਖ ਸਰਦਾਰਾਂ ਪ੍ਰਤੀ ਨਰਮ ਗੋਸ਼ਾ ਰਖਦਾ ਸੀ ਅਤੇ ਉਨ੍ਹਾਂ ਦੀਆਂ ਜਾਗੀਰਾਂ ਕਾਇਮ ਰੱਖ ਕੇ ਲਗਾਨ ਲੈਣਾ ਚਾਹੁੰਦਾ ਸੀ ਜਦ ਕਿ ਦੂਸਰਾ ਭਰਾ ਲਾਰਡ ਡਲਹੌਜੀ ਦੀ ਨੀਤੀ ਦਾ ਸਮਰਥਕ ਸੀ ਕਿ ਇਨ੍ਹਾਂ ਨੂੰ ਗੁਜ਼ਾਰੇ ਭੱਤੇ ਤੋਂ ਬਿਨਾਂ ਕੁਝ ਨਹੀਂ ਮਿਲਣਾ ਚਾਹੀਦਾ। ਇਸ ਵਿਵਾਦ ਵਿੱਚ ਸੁਭਾਵਿਕ ਹੀ ਸੀ ਲਾਰਡ ਡਲਹੌਜੀ ਜੌਨ੍ਹ ਦੇ ਹੱਕ ਵਿੱਚ ਫੈਸਲਾ ਦਿੰਦਾ। ਇਸ ਤਰ੍ਹਾਂ ਸਿਖ ਸਰਦਾਰਾਂ ਦੀ ਤਾਕਤ ਖਤਮ ਕਰ ਦਿੱਤੀ ਗਈ।

ਇਸ ਤੋਂ ਬਾਅਦ ਕਿਸਾਨਾਂ ਤੋਂ ਸਿੱਧਾ ਲਗਾਨ ਵਸੂਲਣ ਦੀ ਪ੍ਰਥਾ ਸ਼ੁਰੂ ਕੀਤੀ ਗਈ ਜਿਸ ਦੀ ਮਾਤਰਾ ਅੰਗਰੇਜ਼ ਅਫ਼ਸਰਾਂ ਵੱਲੋਂ ਇਲਾਕਿਆਂ ਦੇ ਟੂਰ ਲਾ ਕੇ ਕੀਤੀ ਗਈ। ਇਹ ਲਗਾਨ ਚਾਹੇ ਸਿੱਖ ਰਾਜ ਦੇ ਸਮੇਂ ਤੋਂ ਘੱਟ ਦਰਾਂ 'ਤੇ ਸੀ ਪਰ ਕਿਸਾਨ ਇਸ ਤੋਂ ਔਖੇ ਹੋ ਗਏ ਕਿਉਂਕਿ ਇੱਕ ਤਾਂ ਅੰਗਰੇਜੀ ਸਿਸਟਮ ਵਿੱਚ ਇਹ ਲਗਾਨ ਸਖਤੀ ਨਾਲ ਵਸੂਲਿਆ ਜਾਂਦਾ ਸੀ ਜਦ ਕਿ ਪਹਿਲਾਂ ਛੋਟ ਛਡਾਈ ਜਾਂ ਲੇਟ ਫੇਟ ਚੱਲ ਜਾਂਦਾ ਸੀ। ਦੂਸਰਾ ਅੰਗਰੇਜਾਂ ਨੇ ਲਗਾਨ ਨਕਦੀ ਰੂਪ ਵਿੱਚ ਲੈਣਾ ਸ਼ੁਰੂ ਕਰ ਦਿੱਤਾ ਜੋ ਫਸਲਾਂ ਦੇ ਭਾਅ ਡਿੱਗ ਪੈਣ ਨਾਲ ਭਰਨਾ ਬਹੁਤ ਔਖਾ ਹੋ ਜਾਂਦਾ ਸੀ (ਉਸ ਸਮੇਂ ਫਸਲਾਂ ਦੇ ਭਾਅ ਕਈ ਕਾਰਣਾਂ ਕਰਕੇ ਘਟ ਗਏ ਸਨ)। ਇਸ ਤੋਂ ਅਗਲੀ ਗੱਲ ਇਹ ਹੋਈ ਕਿ ਜ਼ਮੀਨ ਉੱਤੇ ਕਰਜਾ ਲੈਣ ਨੂੰ ਕਾਨੂੰਨੀ ਮਾਨਤਾ ਮਿਲ ਗਈ ਜਿਸ ਨਾਲ ਜ਼ਮੀਨਾਂ ਵੱਡੇ ਪੱਧਰ 'ਤੇ ਸ਼ਾਹੂਕਾਰਾਂ ਕੋਲ ਗਹਿਣੇ ਹੋਣ ਲੱਗੀਆਂ ਜੋ ਕਿ ਪਹਿਲਾਂ ਕਦੇ ਸੁਣਿਆ ਵੀ ਨਹੀਂ ਸੀ। ਕਿਸਾਨਾਂ ਦੀਆਂ ਇਸ ਬਾਰੇ ਸ਼ਿਕਾਇਤਾਂ ਵਧਣ ਲੱਗੀਆਂ ਅਤੇ ਇਸ ਨੂੰ ਕਈ ਵਾਰ ਸੋਧਿਆ ਗਿਆ।

ਜਦ ਜੌਨ੍ਹ ਲਾਰੈਂਸ ਨੂੰ ਲੱਗਾ ਕਿ ਲਗਾਨ ਘਟਾਉਣ ਦੇ ਬਾਵਜੂਦ ਵੀ ਕਿਸਾਨੀ ਵਿਚ ਬੇਚੈਨੀ ਫੈਲ ਰਹੀ ਹੈ ਤਾਂ ਉਸ ਨੇ ਖੇਤੀਬਾੜੀ ਵਿੱਚ ਸੁਧਾਰ ਦੀਆਂ ਕਈ ਯੋਜਨਾਵਾਂ ਬਣਾਈਆਂ। ਨਵੀਆਂ ਫਸਲਾਂ ਜਿਵੇਂ ਕਪਾਹ ਅਤੇ ਗੰਨੇ ਦੀਆਂ ਨਵੀਆਂ ਕਿਸਮਾਂ, ਸਣ, ਅਲਸੀ, ਤਮਾਕੂ, ਸੂਰਜਮੁਖੀ ਆਦਿ ਬੀਜਣ ਨੂੰ ਉਤਸ਼ਾਹਿਤ ਕੀਤਾ ਗਿਆ। ਖਾਦ ਪਾਉਣ ਅਤੇ ਸਹੀ ਢੰਗ ਨਾਲ ਬਿਜਾਈ ਕਰਨ ਬਾਰੇ ਕਿਸਾਨਾਂ ਨੂੰ ਸਿਖਿਅਤ ਕੀਤਾ ਗਿਆ। ਪੰਜਾਬ ਵਿੱਚ ਸ਼ਹਿਤੂਤ ਦੇ ਰੁੱਖ ਬਹੁਤ ਸਨ ਉਨ੍ਹਾਂ ਉੱਤੇ ਰੇਸ਼ਮ ਦੇ ਕੀੜੇ ਪਾਲਣ ਦਾ ਕੰਮ ਚਲਾਇਆ ਗਿਆ। ਖਾਲੀ ਜ਼ਮੀਨਾਂ ਉਪਰ ਜੰਗਲ ਲਗਾਉਣ ਦਾ ਕਾਰਜ ਵੀ ਸ਼ੁਰੂ ਕੀਤਾ ਗਿਆ। ਲਾਹੌਰ, ਗੁਰਦਾਸਪੁਰ ਅਤੇ ਗੁਜਰਾਂਵਾਲਾ ਜਿਲ੍ਹਿਆਂ ਵਿੱਚ 10 ਲੱਖ ਦਰਖਤ ਲਗਾਏ ਗਏ। ਕਿਸਾਨਾਂ ਦਾ ਜ਼ਮੀਨਾਂ ਉੱਤੇ ਅਧਿਕਾਰ ਨਿਸਚਿਤ ਕਰਕੇ ਜ਼ਮੀਨੀ ਰਿਕਾਰਡ ਵਗੈਰਾ ਬਣਾਇਆ ਗਿਆ। ਇਸ ਸਭ ਕਾਸੇ ਦੇ ਸਿੱਟੇ ਵਜੋਂ 1853 ਦੇ ਅੰਤ ਤੱਕ ਕਿਸਾਨੀ ਦੀ ਹਾਲਤ ਮੁੜ ਸੁਧਰਣ ਲੱਗ ਪਈ।[1]

ਇਸ ਦੇ ਨਾਲ ਹੀ ਅੰਗਰੇਜਾਂ ਨੇ ਪੰਜਾਬ ਦੇ ਸਮੁੱਚੇ ਵਿਕਾਸ ਵੱਲ ਵੀ ਧਿਆਨ ਦੇਣਾ ਸ਼ੁਰੂ ਕੀਤਾ। ਮਈ 1854 ਤੀਕ 3600 ਮੀਲ ਸੜਕਾਂ ਬਣ ਚੁੱਕੀਆਂ ਸਨ। ਬਾਰੀ ਦੁਆਬ ਨਹਿਰ ਬਣਾਈ ਗਈ। ਰੇਲਵੇ ਦੀਆਂ ਲਾਈਨਾਂ ਵਿਛਾਉਣ ਦੀਆਂ ਯੋਜਨਾਵਾਂ ਬਣਾਈਆਂ ਗਈਆਂ। ਪੱਛਮੀ ਸਿੱਖਿਆ ਅਤੇ ਵਿਗਿਆਨ ਦੀ ਪੜ੍ਹਾਈ ਲਈ 1856 ਵਿੱਚ ਜਿਲ੍ਹਾ ਹੈਡਕੁਆਰਟਰਾਂ 'ਤੇ 30, ਹੋਰ ਇਲਾਕਿਆਂ ਵਿੱਚ 100 ਸਕੂਲ ਅਤੇ ਲਾਹੌਰ ਵਿਖੇ ਇੱਕ ਕੇਂਦਰੀ ਕਾਲਜ ਖੋਲ੍ਹਣ ਦੀ ਯੋਜਨਾ ਬਣਾਈ ਗਈ। 1849-56 ਤੱਕ ਦੇ ਸੱਤ ਸਾਲਾਂ ਦੌਰਾਨ ਪਬਲਿਕ ਵਰਕਸ 'ਤੇ 3 ਕਰੋੜ ਦੇ ਲੱਗਪਗ ਰਾਸ਼ੀ ਖਰਚੀ ਗਈ ਜੋ ਉਸ ਸਮੇਂ ਦੇ ਹਿਸਾਬ ਨਾਲ ਤਕੜੀ ਰਕਮ ਸੀ।

---

[1] Ikram Ali, *History of the Punjab*, p.189

1 ਜਨਵਰੀ 1850 ਨੂੰ ਬੋਰਡ ਨੇ ਸਾਰੀਆਂ ਚੁੰਗੀਆਂ ਅਤੇ ਰਾਹਦਾਰੀਆਂ ਖਤਮ ਕਰ ਦਿੱਤੀਆਂ। ਰਣਜੀਤ ਸਿੰਘ ਦੇ ਅਖੀਰਲੇ ਸਾਲਾਂ ਦੌਰਾਨ ਸਾਰਾ ਰਾਜ ਲੰਘਣ ਤੱਕ ਕਿਸੇ ਵਪਾਰੀ ਨੂੰ ਲਗਪੱਗ 12 ਵਾਰ ਚੁੰਗੀ ਭਰਨੀ ਪੈਂਦੀ ਸੀ ਭਾਵੇਂ ਕਿ ਸ਼ਾਹੀ ਖਜ਼ਾਨੇ ਇਸ ਵਿਚੋਂ ਥੋੜ੍ਹਾ ਹੀ ਪਹੁੰਚਦਾ ਸੀ।[2]

ਛੋਟੇ ਮੋਟੇ ਝਗੜਿਆਂ ਦੇ ਨਿਪਟਾਰੇ ਲਈ ਅਦਾਲਤਾਂ ਬਣਾਈਆਂ ਗਈਆਂ ਜਿਨ੍ਹਾਂ ਵਿੱਚ ਕੇਸ ਦੀ ਕੋਈ ਫੀਸ ਨਹੀਂ ਲਈ ਜਾਂਦੀ ਸੀ ਅਤੇ ਵਕੀਲ ਕਰਨ ਦੀ ਵੀ ਲੋੜ ਮਹਿਸੂਸ ਨਹੀਂ ਹੁੰਦੀ ਸੀ। ਇਨ੍ਹਾਂ ਅਦਾਲਤਾਂ ਵਿੱਚ ਆਮ ਕੇਸਾਂ ਦਾ ਇੱਕ ਮਹੀਨੇ ਦੇ ਅੰਦਰ ਅੰਦਰ ਹੀ ਨਿਪਟਾਰਾ ਕਰ ਦਿੱਤਾ ਜਾਂਦਾ ਸੀ। ਇਨ੍ਹਾਂ ਅਦਾਲਤਾਂ ਦੀ ਕਾਰਜ-ਕੁਸ਼ਲਤਾ, ਨਿਰਪੱਖਤਾ ਅਤੇ ਜਲਦੀ ਨਿਆਂ ਦੇਣ ਦੇ ਗੁਣਾਂ ਨੇ ਅੰਗਰੇਜ ਸਿਸਟਮ ਪ੍ਰਤੀ ਲੋਕਾਂ ਵਿੱਚ ਚੰਗੀ ਭਾਵਨਾ ਪੈਦਾ ਕਰਨ ਵਿੱਚ ਬਹੁਤ ਹਿੱਸਾ ਪਾਇਆ। ਉਦਾਹਰਣ ਵਜੋਂ 1851 ਵਿੱਚ ਕਰਨਲ ਜੀਵਨ ਸਿੰਘ ਨੂੰ ਇੱਕ ਸ਼ਰਾਬੀ ਅੰਗਰੇਜ਼ ਸਿਪਾਹੀ ਨੇ ਅੰਮ੍ਰਿਤਸਰ ਵਿੱਚ ਕਤਲ ਕਰ ਦਿੱਤਾ। ਡਲਹੌਜ਼ੀ ਨੇ ਅੰਗਰੇਜ਼ ਸਿਪਾਹੀ ਦੀ ਮੌਤ ਦੀ ਸਜ਼ਾ ਬਦਲਣ ਤੋਂ ਇਨਕਾਰ ਕਰ ਦਿੱਤਾ। ਇਸ ਨੇ ਪੰਜਾਬੀਆਂ 'ਤੇ ਬੜਾ ਪ੍ਰਭਾਵ ਪਾਇਆ ਕਿਉਂਕਿ ਉਨ੍ਹਾਂ ਨੂੰ ਇਸ ਮੁਕੱਦਮੇ ਵਿੱਚ ਨਿਰਪੱਖਤਾ ਦੀ ਆਸ ਨਹੀਂ ਸੀ।

ਇਸ ਤੋਂ ਇਲਾਵਾ ਕੁਝ ਅਜਿਹੇ ਸਮਾਜ ਸੁਧਾਰਕ ਕਦਮ ਵੀ ਪੁੱਟੇ ਗਏ ਜਿਨ੍ਹਾਂ ਦਾ ਅੰਗਰੇਜ਼ਾਂ ਨੂੰ ਪ੍ਰਬੰਧਕੀ ਤੌਰ 'ਤੇ ਕੋਈ ਲਾਭ ਨਹੀਂ ਹੋਣਾ ਸੀ ਜਿਵੇਂ ਜਨਮ ਸਮੇਂ ਕੁੜੀ ਮਾਰਨ ਬਾਰੇ। ਗੁਰਦਾਸਪੁਰ ਦੇ ਡਿਪਟੀ ਕਮਿਸ਼ਨਰ ਨੇ ਸਰਕਾਰ ਦੇ ਧਿਆਨ ਵਿੱਚ ਲਿਆਂਦਾ ਕਿ ਕੁੜੀਆਂ ਮਾਰਨ ਦੀ ਪ੍ਰਥਾ ਸਿਰਫ ਰਾਜਪੂਤਾਂ ਵਿੱਚ ਹੀ ਨਹੀਂ ਸਗੋਂ ਸਿੱਖਾਂ ਵਿੱਚ ਵੀ ਬਹੁਤ ਪ੍ਰਚਲਿਤ ਹੈ। ਉਸ ਅਨੁਸਾਰ ਗੁਰੂ ਨਾਨਕ ਦੇ ਵੰਸ਼ਜ਼ ਕਹਾਉਂਦੇ ਬੇਦੀਆਂ ਨੇ ਤਾਂ ਇੱਕ ਵੀ ਕੁੜੀ ਜਿਉਂਦੀ ਨਹੀਂ ਛੱਡੀ ਹੈ। ਬੇਦੀਆਂ ਦੇ ਪ੍ਰਸੰਗ ਵਿੱਚ ਜ਼ਿਕਰਯੋਗ ਹੈ ਕਿ ਜਲੰਧਰ ਦੇ ਕੁਝ ਬੇਦੀ ਜਾਨ੍ਹ ਲਾਰੈਂਸ ਕੋਲ ਇਹ ਦਰਖਾਸਤ ਲੈ ਕੇ ਗਏ ਕਿ ਧਰਮ ਅਤੇ ਸਮਾਜਿਕ ਰੀਤਾਂ ਵਿੱਚ ਦਖਲ-ਅੰਦਾਜੀ ਨਾ ਕਰਨ ਦੇ ਅਸੂਲ ਅਨੁਸਾਰ, ਉਹ ਬੇਦੀਆਂ ਨੂੰ ਆਪਣੀਆਂ ਕੁੜੀਆਂ ਜਨਮ ਸਮੇਂ ਹੀ ਦੱਬ ਦੇਣ ਦੀ ਆਗਿਆ ਦੇ ਦੇਣ ਕਿਉਂਕਿ ਇਸ ਰਵਾਇਤ 'ਤੇ ਉਹ ਪਿਛਲੀਆਂ ਚਾਰ ਸਦੀਆਂ ਤੋ ਚਲਦੇ ਆ ਰਹੇ ਹਨ। ਉਨ੍ਹਾਂ ਦੀ ਦਲੀਲ ਇਹ ਸੀ ਕਿ ਉਹ ਆਪਣੀਆਂ ਕੁੜੀਆਂ ਆਪਣੇ ਭਾਈਚਾਰੇ ਵਿਚ ਤਾਂ ਵਿਆਹ ਨਹੀਂ ਸਕਦੇ ਕਿਉਂਕਿ ਉਹ ਤਾਂ ਭੈਣ ਭਰਾ ਲਗਦੇ ਹਨ ਅਤੇ ਜਦ ਉਹ ਕਿਸੇ ਹੋਰ ਬਰਾਦਰੀ ਵਿੱਚ ਵਿਆਹੁੰਦੇ ਹਨ ਤਾਂ ਗੁਰੂ ਨਾਨਕ ਨੂੰ ਪੈਦਾ ਕਰਨ ਵਾਲੀ ਬਰਾਦਰੀ ਨੂੰ ਨੀਵਾਂ ਹੋਣਾ ਪਵੇਗਾ, ਸੋ ਇਸ ਦਾ ਹੱਲ ਤਾਂ ਕੁੜੀ ਨੂੰ ਜੰਮਦੀ ਨੂੰ ਹੀ ਮਾਰ ਦੇਣਾ ਹੈ। ਜੌਨ੍ਹ ਲਾਰੈਂਸ ਨੇ ਪਹਿਲਾਂ ਤਾਂ ਬੇਦੀ ਭਾਈਚਾਰੇ ਦੇ ਆਏ ਹੋਏ ਬਜ਼ੁਰਗਾਂ ਤੋਂ ਇਹ ਮੰਨਵਾਇਆ ਕਿ ਉਨ੍ਹਾਂ ਦੇ ਧਰਮ ਗ੍ਰੰਥ ਇਸ ਗੱਲ ਦੀ ਆਗਿਆ ਨਹੀਂ ਦਿੰਦੇ ਹਨ ਅਤੇ ਫਿਰ ਸੈਂਕੜੇ ਲੋਕਾਂ ਦੇ ਸਾਹਮਣੇ ਉਨ੍ਹਾਂ ਵੱਡਿਆਂ ਨੂੰ ਸਖਤੀ ਨਾਲ ਇਹ ਕਹਿ ਦਿੱਤਾ ਕਿ 'ਸਰਕਾਰ ਅਜਿਹੇ ਘਿਨਾਉਣੇ ਅਪਰਾਧ ਦੀ ਇਜਾਜ਼ਤ ਤਾਂ ਕਦੇ ਦੇਵੇਗੀ ਹੀ ਨਹੀਂ ਸਗੋਂ ਅਸੀਂ ਅਜਿਹੀ ਹੱਤਿਆ ਕਰਨ ਵਾਲੇ ਹਰ ਆਦਮੀ ਨੂੰ ਲਾਜ਼ਮੀ ਹੀ ਫਾਹੇ ਟੰਗਾਂਗੇ।'[3] ਕੇਵਲ ਸਖਤੀ ਹੀ ਨਹੀਂ ਸਗੋਂ ਇਸ ਪ੍ਰਥਾ ਦੇ ਖਾਤਮੇ ਲਈ ਸਭ ਨੂੰ ਸਹਿਮਤ ਵੀ ਕੀਤਾ ਗਿਆ ਜਿਵੇਂ ਕਿ 1853 ਦੀ ਦੀਵਾਲੀ ਮੌਕੇ ਅੰਮ੍ਰਿਤਸਰ ਵਿੱਚ ਸਾਰੇ ਧਰਮਾਂ ਅਤੇ ਵਰਗਾਂ ਦਾ ਸਾਂਝਾ ਇਕੱਠ ਕੀਤਾ ਗਿਆ ਜਿਸ ਵਿੱਚ ਇਸ ਭੈੜੀ ਰਿਵਾਇਤ ਦੀ ਭਿਆਨਕਤਾ ਦਾ ਅਹਿਸਾਸ ਕਰਵਾਇਆ ਗਿਆ। ਇਸ ਦੀ ਸਫ਼ਲਤਾ ਤੋ ਬਾਅਦ ਹੋਰ ਜਿਲ੍ਹਿਆਂ ਵਿੱਚ ਵੀ ਅਜਿਹੀਆਂ ਕਾਨਫਰੰਸਾਂ ਆਯੋਜਿਤ ਕੀਤੀਆਂ ਗਈਆਂ। ਅਧਿਕਾਰੀਆਂ ਨੇ ਵੀ ਲੋਕਾਂ ਨੂੰ ਇਸ ਕੁਪ੍ਰਥਾ ਤੋਂ ਵਰਜਣ ਲਈ ਕਾਫੀ ਦਿਲਚਸਪੀ ਦਿਖਾਈ। ਪੰਜਾਬ ਸਰਕਾਰ ਦੇ ਕਹਿਣ 'ਤੇ ਮਹਾਰਾਜਾ ਗੁਲਾਬ ਸਿੰਘ ਨੇ ਤਾਂ ਆਪਣੇ ਇਲਾਕੇ ਵਿੱਚ ਇਸ ਖਿਲਾਫ਼ ਕਾਨੂੰਨ ਵੀ ਬਣਾਇਆ। ਸਿੱਟੇ ਵਜੋਂ 1856 ਤੀਕ ਇਹ ਪ੍ਰਥਾ ਬਹੁਤ ਹੱਦ ਤੀਕ ਰੁਕ ਗਈ। *(1854 ਦੀ ਮਰਦਮਸ਼ੁਮਾਰੀ ਮੁਤਾਬਿਕ ਪੰਜਾਬ ਵਿੱਚ 1000 ਮਰਦਾਂ ਪਿੱਛੇ 837 ਔਰਤਾਂ ਸਨ)*

---

[2] B. Smith - *Life of John Lawrence*, p.273

[3] Rajmohan Gandhi, *Punjab,* p.193

ਇਸ ਦੌਰ ਦੇ ਅੰਗਰੇਜ਼ੀ ਰਾਜ ਪ੍ਰਤੀ ਪਾਕਿਸਤਾਨ ਦਾ ਇੱਕ ਵਿਦਵਾਨ ਮਸੂਦ ਅਖ਼ਤਰ ਜ਼ਾਹਿਦ ਲਿਖਦਾ ਹੈ -'*ਪੰਜਾਬੀ ਲੋਕਾਂ ਦਾ ਵਿਦਿਅਕ ਪਛੜੇਵਾਂ, ਤਰੱਕੀ ਦੀ ਅਤਿ ਮੱਠੀ ਰਫ਼ਤਾਰ, ਪੈਦਾਵਾਰ ਅਤੇ ਸੰਚਾਰ ਦੇ ਪੁਰਾਤਨ ਢੰਗ, ਉਭਰਵੇਂ ਵਖਰੇਵੇਂ ਅਤੇ ਸਮਾਜਿਕ ਦਰਜਾਬੰਦੀਆਂ ਜੋ ਕਿ ਔਰੰਗਜੇਬ ਦੀ ਮੌਤ ਤੋਂ ਬਾਅਦ ਹੋ ਰਹੇ ਪਤਨ ਜਾਂ ਖੜੋਤ ਦੇ ਚਿੰਨ੍ਹ ਸਨ, ਇਹ ਸਾਮਰਾਜ ਲਈ ਬਹੁਤ ਲਾਹੇਵੰਦ ਸਿੱਧ ਹੋਏ ਕਿਉਂਕਿ ਬਹੁਤੇ ਲੋਕਾਂ ਲਈ ਬ੍ਰਿਟਿਸ਼ ਰਾਜ ਦੀ ਸ਼ਾਂਤੀ, ਇਸ ਦੀ ਅਸਰਕਾਰੀ, ਨਵੇਂ ਢੰਗ ਤਰੀਕੇ ਅਤੇ ਬਸਤੀਵਾਦੀ ਪ੍ਰਬੰਧ ਰੱਬੀ ਦਾਤ ਜਾਪਦਾ ਸੀ। ਉਸ ਦੌਰ ਭਾਵ ਵਿਕਟੋਰੀਆ ਯੁੱਗ ਦੇ ਅੰਗਰੇਜ਼ ਸਖਤ ਮਿਹਨਤ ਅਤੇ ਜ਼ਿੰਦਾਦਿਲੀ ਲਈ ਜਾਣੇ ਜਾਂਦੇ ਸਨ, ਉਨ੍ਹਾਂ ਨੂੰ ਪੰਜਾਬੀ ਕਿਸਾਨਾਂ ਵਿੱਚ ਵੀ ਇਹ ਗੁਣ ਕੁਝ ਕੁਝ ਆਪਣੇ ਵਰਗੇ ਲੱਗੇ। ਦੋਹਵਾਂ ਧਿਰਾਂ ਵਿਚਕਾਰ ਚੰਗੀ ਭਾਵਨਾ ਅਤੇ ਸਾਂਝ ਨੇ ਅੰਗਰੇਜ਼ੀ ਕਬਜੇ ਤੋਂ ਤੁਰੰਤ ਬਾਅਦ ਦੇ ਪੰਜਾਬ ਦੀ ਤਰੱਕੀ ਲਈ ਹੈਰਾਨੀਜਨਕ ਸਿੱਟੇ ਕੱਢੇ।*[4]

ਇਸ ਸਾਰੇ ਕੁਝ ਦਾ ਸਿੱਟਾ ਇਹ ਨਿਕਲਿਆ ਕਿ ਲੱਗਪਗ 10 ਸਾਲ ਤੋਂ ਆਪਸੀ ਗ੍ਰਹਿਯੁੱਧ ਅਤੇ ਨਾਲ ਨਾਲ ਅੰਗਰੇਜ਼ਾਂ ਖਿਲਾਫ ਲੜਨ ਵਾਲਾ ਪੰਜਾਬ ਕੁਝ ਸਮੇਂ ਵਿੱਚ ਹੀ ਇੱਕ ਸ਼ਾਂਤੀਪੂਰਨ ਇਲਾਕਾ ਬਣ ਗਿਆ। ਅਗਸਤ 1852 ਵਿੱਚ ਜਦ ਬੋਰਡ ਨੇ ਆਪਣੇ ਪਹਿਲੇ ਦੋ ਸਾਲਾਂ ਦੀ ਰਿਪੋਰਟ ਪੇਸ਼ ਕੀਤੀ ਤਾਂ ਇਸ ਨੇ ਬੜੇ ਮਾਣ ਨਾਲ ਬਿਆਨ ਕੀਤਾ ਕਿ ਇਸ ਇਲਾਕੇ ਜਿਹੀ ਸ਼ਾਂਤੀ ਹਿੰਦੁਸਤਾਨ ਵਿੱਚ ਹੋਰ ਕਿਧਰੇ ਵੀ ਨਹੀਂ ਹੈ।

- - -

ਇਸ ਤਰ੍ਹਾਂ ਇੱਕ ਦਹਾਕੇ ਤੋਂ ਵੀ ਘੱਟ ਸਮੇਂ ਵਿੱਚ ਪੰਜਾਬੀਆਂ, ਖਾਸ ਕਰ ਸਿੱਖਾਂ ਦੀ ਸੋਚ ਵਿੱਚ ਬਹੁਤ ਵੱਡੀ ਤਬਦੀਲੀ ਆਈ। ਇਹ ਬੜਾ ਦਿਲਚਸਪ ਤੱਥ ਹੈ ਕਿ ਪੰਜਾਬੀ ਜੋ ਬਹੁਤ ਬਹਾਦਰ ਅਤੇ ਅਣਖੀਲੇ ਮੰਨੇ ਜਾਂਦੇ ਹਨ, ਜਿਨ੍ਹਾਂ ਦਾ ਬਹੁਤ ਤਾਕਤਵਰ ਰਾਜ ਅੰਗਰੇਜ਼ਾਂ ਨੇ ਖਤਮ ਕਰ ਕੇ ਰਾਜਸੀ ਦੇ ਨਾਲ ਮਾਨਸਿਕ ਸੱਟ ਵੀ ਮਾਰੀ ਸੀ, ਉਹ ਅੰਗਰੇਜ਼ਾਂ ਦੇ ਐਨੀ ਜਲਦੀ ਕਾਬੂ ਆ ਗਏ। ਇਸ ਦੇ ਦੋ ਕਾਰਣ ਜਾਪਦੇ ਹਨ - ਇੱਕ ਤਾਂ ਜਿੱਥੇ ਬਾਕੀ ਭਾਰਤ ਵਿੱਚ ਅੰਗਰੇਜ਼ ਵਪਾਰੀਆਂ ਵਜੋਂ ਆਏ ਅਤੇ ਹੌਲੀ ਹੌਲੀ ਅੱਗੇ ਵਧੇ ਉਥੇ ਪੰਜਾਬ ਵਿੱਚ ਉਹ ਬਹੁਤ ਸ਼ਕਤੀਸ਼ਾਲੀ ਤਾਕਤ ਵਜੋਂ ਦਾਖਲ ਹੋਏ ਜਿਸ ਕਰਕੇ ਉਨ੍ਹਾਂ ਦੀ ਤਾਕਤ ਦਾ ਜਲੌਅ ਪੰਜਾਬੀਆਂ ਉਪਰ ਛਾ ਗਿਆ। ਦੂਸਰਾ ਅੰਗਰੇਜ਼ਾਂ ਨੇ ਬਿਹਤਰ ਰਾਜ ਪ੍ਰਬੰਧ ਦਿੱਤਾ। ਖੁਸ਼ਵੰਤ ਸਿੰਘ ਅਨੁਸਾਰ ਲਾਰਡ ਡਲਹੌਜ਼ੀ ਨੇ ਪੰਜਾਬ ਦੇ ਮੁੱਖ ਪ੍ਰਸ਼ਾਸ਼ਕ ਹੈਨਰੀ ਲਾਰੈਂਸ ਨੂੰ ਲਿਖਿਆ, 'ਤੇਰੇ ਕੋਲ ਭਾਰਤ ਦੇ ਸਰਵੋਤਮ ਆਦਮੀ ਸਹਾਇਤਾ ਲਈ ਹੋਣਗੇ' ਅਤੇ ਉਸਨੇ ਇਸ ਗੱਲ 'ਤੇ ਅਮਲ ਕਰਦਿਆਂ ਪੰਜਾਬ ਨੂੰ ਭਾਰਤ ਵਿੱਚ ਉਪਲਬਧ ਸਭ ਤੋਂ ਜਿਆਦਾ ਅਨੁਭਵੀ ਅੰਗਰੇਜ਼ ਭੇਜੇ। ਜਿਵੇਂ ਲਾਰੈਂਸ ਭਰਾਵਾਂ ਦੇ ਰੂਪ ਵਿੱਚ ਪੰਜਾਬ ਨੂੰ ਕਿਸ ਤਰ੍ਹਾਂ ਦੇ ਪ੍ਰਸਾਸ਼ਕ ਮਿਲੇ ਸਨ, ਇਸ ਬਾਰੇ ਉਨ੍ਹਾਂ ਦੇ ਹੀ ਅੰਗਰੇਜ਼ ਸਾਥੀਆਂ ਦੀਆਂ ਦੋ ਟਿੱਪਣੀਆਂ ਵਰਨਣਯੋਗ ਹਨ। ਹੈਨਰੀ ਲਾਰੈਂਸ ਬਾਰੇ ਅੰਗਰੇਜ਼ ਅਫ਼ਸਰਾਂ ਵਿੱਚ ਇਹ ਗੱਲ ਪ੍ਰਚਲਿਤ ਸੀ ਕਿ 'ਜਿਸਨੇ ਵੀ ਸਰ ਹੈਨਰੀ ਲਾਰੈਂਸ ਨਾਲ ਕਦੇ ਡਿਨਰ ਕੀਤਾ ਉਹ ਉਸ ਤੋਂ ਇਹ ਉਪਦੇਸ਼ ਲੈਣ ਤੋਂ ਬਚ ਨਹੀਂ ਸਕਦਾ ਸੀ ਕਿ ਸਥਾਨਿਕ ਲੋਕਾਂ ਨਾਲ ਦਿਆਲਤਾ ਵਾਲੀ ਸੋਚ ਰੱਖੀ ਜਾਵੇ।' ਅਤੇ ਜੌਨ੍ਹ ਲਾਰੈਂਸ ਬਾਰੇ ਉਸ ਦਾ ਸਾਥੀ ਰਿਹਾ ਚਾਰਲਸ ਰਾਇਕਨ ਲਿਖਦਾ ਹੈ, 'ਪਹਿਲੀ ਗੱਲ ਤਾਂ ਉਹ ਹਰ ਸਮੇਂ ਅਤੇ ਹਰ ਥਾਂ, ਇਥੋਂ ਤੱਕ ਕਿ ਆਪਣੇ ਬੈੱਡਰੂਮ ਵਿੱਚ ਵੀ, ਲੋਕਾਂ ਦੀ ਪਹੁੰਚ ਵਿੱਚ ਹੁੰਦਾ ਸੀ। ਉਹ ਦੇਸੀ ਕਿਸਾਨਾਂ ਨਾਲ ਮਖੌਲ ਕਰਨ, ਸ਼ਹਿਰੀ ਸ਼ਾਹੂਕਾਰਾਂ ਨਾਲ ਗੱਲਾਂ ਮਾਰਨ ਅਤੇ ਸਥਾਨਿਕ ਪਤਵੰਤਿਆਂ ਨਾਲ ਵਿਚਾਰ ਚਰਚਾ ਕਰਨ ਨੂੰ ਪਸੰਦ ਕਰਦਾ ਸੀ। ਜਦ ਉਹ ਆਪਣੇ ਕੁੱਤਿਆਂ ਅਤੇ ਬੰਦੂਕ ਨਾਲ ਬਾਹਰ ਨਿਕਲਦਾ ਤਾਂ ਰਾਹ ਵਿੱਚ ਮਿਲਣ ਵਾਲੇ ਹਰ ਵਿਅਕਤੀ ਲਈ ਉਸ ਕੋਲ ਢੇਰਾਂ ਸਵਾਲ ਹੁੰਦੇ ਸਨ। ਪੇਂਡੂ ਇਲਾਕੇ ਵਿੱਚ ਆਪਣੀ ਤੇਜਚਾਲ ਸੈਰ ਤੋਂ ਬਾਅਦ ਉਹ ਸਾਹ ਲੈਣ ਕਿਸੇ ਮੰਜੀ 'ਤੇ ਬੈਠ ਜਾਂਦਾ ਅਤੇ ਸਾਰੇ ਪੇਂਡੂ ਲੋਕਾਂ ਦਾ ਗੈਰ ਰਸਮੀ ਦਰਬਾਰ ਲਾ ਲੈਂਦਾ। ਦੂਜਾ ਉਹ ਖ਼ੁਦ ਕੋਈ ਕੰਮ ਕਰਨ ਤੋਂ ਨਹੀਂ ਝਿਜਕਦਾ ਸੀ ਅਤੇ ਤੀਸਰਾ ਉਸ ਨੇ ਸਾਰੇ ਖ਼ੁਸ਼ਾਮਦੀਆਂ ਨੂੰ

---

[4] Masood Akhtar Zahid, *Orientalism Last Battle in 19th Century Punjab*

ਭਜਾ ਦਿੱਤਾ ਸੀ।[5] ਬਾਕੀਆਂ ਵਿਚੋਂ ਬ੍ਰਿਗੇਡੀਅਰ ਜੌਨ੍ਹ ਨਿਕਲਸਨ ਵਰਗੇ ਇੱਕ ਅੱਧ ਸਖਤ ਮਿਜਾਜ਼ ਅੰਗਰੇਜ਼ ਨੂੰ ਛੱਡ ਕੇ ਦੂਸਰਿਆਂ ਦਾ ਸਥਾਨਿਕ ਲੋਕਾਂ ਪ੍ਰਤੀ ਵਿਹਾਰ ਹੁਕਮਰਾਨਾ ਤਾਂ ਸੀ ਪਰ ਜ਼ਾਲਮਾਨਾ ਨਹੀਂ ਸੀ। ਅਜਿਹੇ ਵਧੀਆ ਪ੍ਰਸ਼ਾਸ਼ਕਾਂ ਨੇ ਪੰਜਾਬੀ ਲੋਕਾਂ ਦੀ ਸੋਚ ਵਿਚੋਂ ਅੰਗਰੇਜ਼ਾਂ ਦਾ ਵਿਰੋਧ ਖਤਮ ਕਰਨ ਅਤੇ ਉਨ੍ਹਾਂ ਦੇ ਪ੍ਰਸੰਸਕ ਬਨਾਉਣ ਵਿੱਚ ਬਹੁਤ ਰੋਲ ਅਦਾ ਕੀਤਾ। ਜੇ ਇਨ੍ਹਾਂ ਦੀ ਜਗ੍ਹਾ ਕੁੱਢਰ, ਜਾਲਮ ਅਤੇ ਹੰਕਾਰੀ ਅਫ਼ਸਰ ਹੁੰਦੇ ਤਾਂ ਪੰਜਾਬੀ ਮਨ ਉੱਤੇ ਅੰਗਰੇਜ਼ਾਂ ਦਾ ਉਹ ਸਿੱਕਾ ਨਾ ਜੰਮਦਾ ਅਤੇ ਉਹ ਸਰਗਰਮ ਵਿਰੋਧ ਅਤੇ ਬਗਾਵਤਾਂ ਦੇ ਰਾਹ ਪੈ ਜਾਂਦੇ ਜਿਵੇਂ ਕਿ ਉਹ ਪਹਿਲਾਂ ਹੋਰ ਧਾੜਵੀਆਂ ਖਿਲਾਫ਼ ਲੜਦੇ ਰਹੇ ਸਨ।

ਇਸ ਤੋਂ ਬਿਨਾਂ ਹਾਰੇ ਹੋਏ ਸਰਦਾਰਾਂ ਵਿਚੋਂ ਕੋਈ ਵੀ ਐਨਾ ਯੋਗ ਨਹੀਂ ਸੀ ਕਿ ਉਹ ਬਰਖ਼ਾਸਤ ਹੋਏ ਸਿੱਖ ਫੌਜੀਆਂ ਨੂੰ ਮੁੜ ਜਥੇਬੰਦ ਕਰ ਕੇ ਕੋਈ ਬਾਗੀ ਫੌਜ ਖੜ੍ਹੀ ਕਰ ਸਕਦਾ। ਅਸਲ ਵਿੱਚ ਸਿੱਖ ਸਰਦਾਰ ਤਾਂ ਇੱਕ ਦੂਸਰੇ ਖਿਲਾਫ਼ ਸਾਜਿਸ਼ਾਂ ਰਚ ਰਚ ਕੇ ਸਿੱਖ ਫੌਜੀਆਂ ਵਿੱਚ ਆਪਣਾ ਸਤਿਕਾਰ ਗੁਆ ਚੁੱਕੇ ਸਨ। ਇਸ ਕਰਕੇ ਬਰਖ਼ਾਸਤ ਹੋਏ ਖਾਲਸਾ ਫੌਜੀਆਂ ਵਿਚੋਂ ਕੁਝ ਮੈਂਬਰ ਐਧਰ ਓਧਰ ਲੁੱਟਮਾਰ/ਡਾਕਾਜ਼ਨੀ ਕਰਦੇ ਰਹੇ ਜਿਨ੍ਹਾਂ ਨੂੰ ਅੰਗਰੇਜ਼ਾਂ ਦੇ ਕੁਸ਼ਲ ਪ੍ਰਬੰਧ ਨੇ ਜਲਦੀ ਹੀ ਸਖਤੀ ਨਾਲ ਦਬਾ ਦਿੱਤਾ। ਬਾਕੀ ਹੌਲੀ ਹੌਲੀ ਆਪਣੇ ਖੇਤੀਬਾੜੀ ਵਾਲੇ ਜੱਦੀ ਪੁਸ਼ਤੀ ਕਿੱਤੇ ਵਿੱਚ ਜਾ ਲੱਗੇ। ਇਸ ਪ੍ਰਸੰਗ ਵਿੱਚ ਇੱਕ ਅੰਗਰੇਜ਼ ਅਧਿਕਾਰੀ ਜੀ.ਬੀ. ਮੈਲਸਨ ਨੇ ਆਪਣੀਆਂ ਯਾਦਾਂ ਵਿੱਚ ਲਿਖਿਆ - The brave and spirited people had been reconciled to the new order of things. The disbanded soldiers quietly cast their swords into plough-shares[6].

ਪੰਜਾਬੀਆਂ ਦੇ ਮੁਕਾਬਲੇ ਪਠਾਨ ਅਤੇ ਉਤਰ ਪੱਛਮੀ ਸਰਹੱਦ ਤੇ ਵਸਦੇ ਹੋਰ ਕਬੀਲੇ ਅੰਗਰੇਜ਼ਾਂ ਨਾਲ ਪੰਗੇ ਲੈਂਦੇ ਰਹੇ। ਉਨ੍ਹਾਂ ਦੀਆਂ ਅੰਗਰੇਜ਼ੀ ਰਾਜ ਅੰਦਰ ਆ ਕੇ ਕੀਤੀਆਂ ਛੇੜਖਾਨੀਆਂ ਨੂੰ ਠੱਲ੍ਹ ਪਾਉਣ ਲਈ 1849 ਤੋਂ 1856 ਤੱਕ ਦੇ ਸੱਤ ਸਾਲਾਂ ਦੌਰਾਨ ਲਗਪੱਗ 12 ਮੁਹਿੰਮਾਂ ਭੇਜੀਆਂ ਗਈਆਂ। ਚਾਹੇ ਅੰਗਰੇਜ਼ ਉਨ੍ਹਾਂ ਦਬਾ ਆਉਂਦੇ ਸਨ ਪਰ ਅੰਗਰੇਜ਼ ਸਰਕਾਰ ਦਾ ਉਨ੍ਹਾਂ ਦੇ ਇਲਾਕੇ ਆਪਣੇ ਸਾਮਰਾਜ ਵਿੱਚ ਮਿਲਾਉਣ ਦਾ ਕੋਈ ਇਰਾਦਾ ਨਹੀਂ ਸੀ ਕਿਉਂਕਿ ਉਥੇ ਪ੍ਰਬੰਧਕੀ ਖਰਚ ਵੱਧ ਪੈਣਾ ਸੀ ਅਤੇ ਇਲਾਕਾ ਉਪਜਾਊ ਨਾ ਹੋਣ ਕਰਕੇ ਉਥੋਂ ਆਮਦਨ ਬਹੁਤ ਘੱਟ ਹੋਣੀ ਸੀ। ਸੋ ਪੰਜਾਬ ਤੋਂ ਅੱਗੇ ਅਫ਼ਗਾਨਿਸਤਾਨ ਵੱਲ ਉੱਤਰ ਪੱਛਮ ਦਾ ਇਲਾਕਾ ਈਸਟ ਇੰਡੀਆ ਕੰਪਨੀ ਵਰਗੇ ਵਪਾਰਕ ਸੰਗਠਨ ਨੂੰ ਕੋਈ ਖਿੱਚ ਨਹੀਂ ਸੀ ਪਾਉਂਦਾ। ਉਨ੍ਹਾਂ ਦਾ ਇਸ ਪਾਸੇ ਤਾਂ ਏਨਾ ਕੁ ਹੀ ਸਰੋਕਾਰ ਸੀ ਕਿ ਇਸ ਪਾਸੇ ਦੀ ਸਰਹੱਦ ਸੁਰੱਖਿਅਤ ਰਹੇ, ਕੋਈ ਹਮਲੇ ਵਗੈਰਾ ਨਾ ਹੋਣ, ਖਾਸ ਕਰ ਰੂਸ ਵਰਗੀਆਂ ਤਾਕਤਾਂ ਨੂੰ ਏਧਰ ਦੀ ਕੋਈ ਰਾਹ ਨਾ ਮਿਲੇ।

- - -

ਪਹਿਲਾਂ ਚਾਹੇ ਸਿੱਖ ਰਾਜ ਦੀ ਫੌਜ ਦੇ ਥੋੜ੍ਹੇ ਜਿਹੇ ਸਿਪਾਹੀਆਂ ਨੂੰ ਛੱਡ ਕੇ ਬਾਕੀ ਸਭ ਬਰਖ਼ਾਸਤ ਕਰ ਦਿੱਤੇ ਗਏ ਸਨ ਪਰ 2-3 ਸਾਲ ਬਾਅਦ ਹੀ ਅੰਗਰੇਜ਼ਾਂ ਨੇ ਇਹ ਭਾਂਪ ਲਿਆ ਸੀ ਕਿ ਸਿੱਖ ਚੰਗੇ ਫੌਜੀ ਹਨ ਅਤੇ ਆਮ ਸਿੱਖਾਂ ਦੀਆਂ ਆਪਣੇ ਰਾਜ ਦੀ ਮੁੜ ਬਹਾਲੀ ਲਈ ਕੋਈ ਸਰਗਰਮੀਆਂ ਵੀ ਨਹੀਂ ਹਨ (ਜਿਸਦੇ ਕੁਝ ਕਾਰਣ ਉਪਰ ਗਿਣਾਏ ਜਾ ਚੁੱਕੇ ਹਨ)। ਸੋ ਉਨ੍ਹਾਂ ਨੇ ਬੜੇ ਸਕੀਮੀ ਢੰਗ ਨਾਲ ਸਹਿਜੇ ਸਹਿਜੇ ਫੌਜ ਵਿੱਚ ਸਿੱਖਾਂ ਨੂੰ ਭਰਤੀ ਕਰਨਾ ਸ਼ੁਰੂ ਕਰ ਦਿੱਤਾ। ਫੈਸਲਾ ਇਹ ਕੀਤਾ ਗਿਆ ਕਿ ਹਾਲ ਦੀ ਘੜੀ ਹਰ ਪਲਟਨ ਵਿੱਚ ਪੰਜਾਬੀਆਂ ਦੀ ਭਰਤੀ 200 ਤੱਕ ਸੀਮਿਤ ਹੋਵੇ ਜਿਸ ਵਿਚੋਂ ਅੱਧੇ ਹੀ ਸਿੱਖ ਹੋਣ। ਇਸ ਤੋਂ ਇਲਾਵਾ ਭਰਤੀ ਹੋਣ ਵਾਲਿਆਂ ਦੀ ਉਮਰ 20 ਸਾਲ ਤੋਂ ਥੱਲੇ ਨਿਸਚਿਤ ਕੀਤੀ ਗਈ ਜਿਸ ਨਾਲ ਸਿੱਖ ਰਾਜ ਵਿੱਚ ਕੰਮ ਕਰ ਚੁੱਕੇ ਖਾਲਸੇ ਆਪੇ ਹੀ ਪਾਸੇ ਰਹਿ ਗਏ। ਸਿੱਖਾਂ ਵਿੱਚ ਧਾਰਮਿਕ ਪੱਖ ਤੋਂ ਕਿਸੇ ਕਿਸਮ ਦੀ ਬੇਚੈਨੀ ਨਾ ਹੋਵੇ, ਇਸ ਲਈ ਫੈਸਲਾ ਕੀਤਾ ਗਿਆ ਕਿ ਸਿੱਖਾਂ ਦੀ ਰਹਿਤ ਮਰਿਆਦਾ ਵਿੱਚ ਕਿਸੇ ਕਿਸਮ ਦੀ ਦਖਲ ਅੰਦਾਜੀ ਨਹੀਂ ਕੀਤੀ ਜਾਵੇਗੀ। ਸਿੱਖਾਂ ਨੂੰ ਦਾੜ੍ਹੀ ਰੱਖਣ ਅਤੇ ਸਿਰ 'ਤੇ ਕੇਸ ਰੱਖਣ ਦੀ

---

[5] Rajmohan Gandhi, *Punjab,* p.191

[6] G.B.Malleson : *Recollections of an Indian official,* p.44

ਆਗਿਆ ਹੋਵੇਗੀ, ਜਿਵੇਂ ਕਿ ਉਨ੍ਹਾਂ ਦੇ ਧਰਮ ਦਾ ਹੁਕਮ ਹੈ। ਇਸ ਤੋਂ ਵੀ ਅੱਗੇ ਨਿਯਮਾਂ ਵਿੱਚ ਇਨ੍ਹਾਂ ਧਾਰਮਿਕ ਚਿੰਨ੍ਹਾਂ ਨੂੰ ਛੱਡਣ ਦੇ ਖਿਲਾਫ਼ ਵੀ ਇਹ ਲਿਖ ਕੇ ਪਾਬੰਦੀ ਦੀ ਮਦ ਸ਼ਾਮਲ ਕੀਤੀ ਗਈ ਕਿ ਜਿਨ੍ਹਾਂ ਨੇ ਸਿੱਖ ਧਰਮ ਦੇ ਬਾਹਰਲੇ ਚਿੰਨ੍ਹ ਹੀ ਅਪਣਾਏ ਹੋਣਗੇ, ਬਰਤਾਨਵੀ ਫੌਜ ਵਿੱਚ ਭਰਤੀ ਹੋਣ ਪਿਛੋਂ, ਉਨ੍ਹਾਂ ਨੂੰ ਵੀ ਇਹਨਾਂ ਨੂੰ ਤਿਆਗ ਦੇਣ ਦੀ ਆਗਿਆ ਨਹੀਂ ਹੋਵੇਗੀ।

ਸਿੱਖ ਵੀ ਅੰਗਰੇਜ਼ਾਂ ਦੀਆਂ ਆਸਾਂ ਉੱਤੇ ਖਰੇ ਉਤਰੇ। ਉਨ੍ਹਾਂ ਨੇ ਆਪਣੇ ਲੜਾਕੂ ਗੁਣਾਂ ਅਤੇ ਵਫ਼ਾਦਾਰੀ ਦਾ ਸਬੂਤ 1852 ਵਿੱਚ ਬਰਮਾ ਖਿਲਾਫ਼ ਯੁੱਧ ਵਿੱਚ ਅਤੇ ਫਿਰ ਉੱਤਰ ਪੱਛਮੀ ਸਰਹੱਦ 'ਤੇ ਮੁਸਲਮਾਨ ਕਬਾਇਲੀਆਂ ਖਿਲਾਫ਼ ਲੜਾਈਆਂ ਵਿੱਚ ਦੇ ਦਿੱਤਾ। 1857 ਦੇ ਗ਼ਦਰ ਵਿੱਚ ਤਾਂ ਲੜਾਈ ਦਾ ਪਾਸਾ ਅੰਗਰੇਜ਼ਾਂ ਦੇ ਹੱਕ ਵਿੱਚ ਪਲਟਣ ਵਿੱਚ ਸਿੱਖਾਂ ਦਾ ਸਹਿਯੋਗ ਬਹੁਤ ਹੀ ਸਹਾਈ ਹੋਇਆ। ਅੰਗਰੇਜ਼ੀ ਇਲਾਕੇ ਤੋਂ ਬਾਹਰ ਦੀਆਂ ਰਿਆਸਤਾਂ ਵਿੱਚੋਂ ਛੇ ਦੀਆਂ ਛੇ ਸਿੱਖ ਰਿਆਸਤਾਂ, ਮਲੇਰਕੋਟਲੇ ਦੇ ਨਵਾਬ ਅਤੇ ਪੰਜਾਬ ਦੇ ਹੋਰ ਛੋਟੇ ਵੱਡੇ ਸਰਦਾਰਾਂ ਨੇ ਅੰਗਰੇਜ਼ਾਂ ਦੀ ਬਹੁਤ ਮਦਦ ਕੀਤੀ।

ਉਸ ਸਮੇਂ ਦੀ ਪੰਜਾਬ ਸਰਕਾਰ ਦੀਆਂ ਰਿਪੋਰਟਾਂ ਵਿੱਚ ਬੜੇ ਵਿਸਥਾਰ ਨਾਲ ਦੱਸਿਆ ਗਿਆ ਹੈ ਕਿ ਸਤਲੁਜ ਦੇ ਉਤਲੇ ਪਾਸੇ ਕਪੂਰਥਲੇ ਅਤੇ ਚੰਬੇ ਦੇ ਰਾਜੇ ਨੇ ਅਤੇ ਦੱਖਣ ਵਾਲੇ ਪਾਸੇ ਜੀਂਦ, ਪਟਿਆਲਾ, ਨਾਭਾ, ਫ਼ਰੀਦਕੋਟ ਅਤੇ ਮਲੇਰਕੋਟਲਾ ਦੀਆਂ ਰਿਆਸਤਾਂ ਦੇ ਮੁਖੀਆਂ ਨੇ ਅੰਗਰੇਜ਼ਾਂ ਦੀ ਕਿਵੇਂ ਡਟ ਕੇ ਮਦਦ ਕੀਤੀ, ਕਿਵੇਂ ਅੰਗਰੇਜ਼ ਸਰਕਾਰ ਦੇ ਖਜ਼ਾਨਿਆਂ, ਅਸਲੇਖ਼ਾਨਿਆਂ, ਜਰਨੈਲੀ ਸੜਕ ਅਤੇ ਪੁਲਾਂ ਦੀ ਰਾਖੀ ਕੀਤੀ, ਅਤੇ ਅੰਗਰੇਜ਼ ਔਰਤਾਂ ਅਤੇ ਬੱਚਿਆਂ ਨੂੰ ਸੁਰੱਖਿਆ ਦਿੱਤੀ। ਮੁਕਦੀ ਗੱਲ ਕਿ ਇਨ੍ਹਾਂ ਰਾਜਿਆਂ ਨੇ ਪੰਜਾਬ ਵੱਲੋਂ ਅੰਗਰੇਜ਼ਾਂ ਨੂੰ ਬੇਫ਼ਿਕਰ ਕਰ ਦਿੱਤਾ ਅਤੇ ਉਹ ਆਪਣੀ ਸਾਰੀ ਤਾਕਤ ਦਿੱਲੀ ਉੱਤੇ ਮੁੜ ਕਬਜ਼ਾ ਕਰਨ ਲਈ ਲਾ ਸਕੇ। ਅੰਗਰੇਜ਼ਾਂ ਨਾਲ ਇਹ ਸਹਿਯੋਗ ਕੇਵਲ ਰਿਆਸਤੀ ਰਾਜਿਆਂ ਤੱਕ ਹੀ ਸੀਮਿਤ ਨਹੀਂ ਸੀ ਸਗੋਂ ਆਮ ਪੰਜਾਬੀ ਲੋਕ ਵੀ ਅੰਗਰੇਜ਼ਾਂ ਦੇ ਸਹਿਯੋਗੀ ਹੀ ਰਹੇ। ਇਸ ਦੇ ਮੁਕਾਬਲੇ ਉਸ ਸਮੇਂ ਦੇ ਪੰਜਾਬ ਦਾ ਉਹ ਹਿੱਸਾ ਜੋ ਹੁਣ ਹਰਿਆਣੇ ਵਿੱਚ ਪੈਂਦਾ ਹੈ, ਉਥੋਂ ਦੇ ਲੋਕ ਅਤੇ ਸਥਾਨਕ ਰਾਜੇ (ਜਿਨ੍ਹਾਂ ਵਿੱਚ ਝੱਜਰ, ਦਾਦਰੀ ਅਤੇ ਬਲਬਗੜ੍ਹ ਦੇ ਰਾਜੇ ਸਨ) ਬਾਗੀਆਂ ਦੇ ਹੱਕ ਵਿੱਚ ਖੁੱਲ੍ਹ ਕੇ ਤੁਰੇ।

ਪੰਜਾਬੀਆਂ ਵੱਲੋਂ ਅੰਗਰੇਜ਼ਾਂ ਨੂੰ ਸਹਿਯੋਗ ਦੇਣ ਦੇ ਆਮ ਰੁਝਾਨ ਦੇ ਕੁਝ ਕੁ ਅਪਵਾਦ ਵੀ ਹਨ ਜਿਨ੍ਹਾਂ ਵਿਚੋਂ ਇੱਕ ਮਹੱਤਵਪੂਰਨ ਘਟਨਾ ਸਾਹੀਵਾਲ ਖੇਤਰ ਵਿੱਚ ਅਹਿਮਦ ਖਰਲ ਦੀ ਬਗਾਵਤ ਹੈ। ਉਸ ਤੱਕ ਜਦ ਖ਼ਬਰਾਂ ਪੁੱਜੀਆਂ ਕਿ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਮੁੜ ਦਿੱਲੀ ਦੇ ਤਖ਼ਤ 'ਤੇ ਬਿਠਾ ਦਿੱਤਾ ਗਿਆ ਹੈ ਤਾਂ ਉਸ ਵਿੱਚ ਜੋਸ਼ ਭਰ ਗਿਆ ਅਤੇ ਉਸ ਨੇ ਇਲਾਕੇ ਦੇ ਹੋਰ ਮੁਸਲਿਮ ਕਬੀਲਿਆਂ ਨੂੰ ਨਾਲ ਲੈ ਕੇ ਅੰਗਰੇਜ਼ ਸਰਕਾਰ ਖਿਲਾਫ਼ ਬਗਾਵਤ ਕਰ ਦਿੱਤੀ। ਉਸ ਨੇ ਇੱਕ ਸਹਾਇਕ ਕਮਿਸ਼ਨਰ ਬਰਕਲੇ ਨੂੰ ਮਾਰ ਦਿੱਤਾ ਅਤੇ ਮੁਲਤਾਨ ਤੋਂ ਫੌਜ ਲਈ ਆਉਂਦਾ ਮੇਜਰ ਚੈਂਬਰਲੇਨ ਗ੍ਰਿਫ਼ਤਾਰ ਕਰ ਲਿਆ। ਉਸ ਨੇ ਦੋ-ਤਿੰਨ ਮਹੀਨੇ ਅੰਗਰੇਜ਼ਾਂ ਨੂੰ ਵਖਤ ਪਾਈ ਰੱਖਿਆ ਪਰ ਆਖਰ ਅਹਿਮਦ ਖਰਲ ਨੂੰ ਮਾਰ ਕੇ ਇਹ ਬਗਾਵਤ ਵੀ ਖਤਮ ਕਰ ਦਿੱਤੀ ਗਈ।[7]

ਪੰਜਾਬ ਵਿੱਚ ਅੰਗਰੇਜ਼ਾਂ ਦੀ ਫੌਜ ਵਿੱਚ ਬਹੁਤੀ ਗਿਣਤੀ ਭਾਰਤ ਦੇ ਪੂਰਬੀ ਪ੍ਰਾਂਤਾਂ ਵਿਚੋਂ ਸੀ ਜਿਨ੍ਹਾਂ ਨੂੰ ਪੂਰਬੀਏ ਕਿਹਾ ਜਾਂਦਾ ਸੀ। ਇੱਕ ਅੰਗਰੇਜ਼ ਅਫ਼ਸਰ ਅਨੁਸਾਰ ਉਸ ਸਮੇਂ ਇਹ ਗਿਣਤੀ 36 ਹਜਾਰ ਸੀ। (*ਐਸ. ਐਸ. ਥਾਰਬਰਨ*) ਇਨ੍ਹਾਂ ਕੋਲ ਜਦ ਗ਼ਦਰ ਦੀਆਂ ਖ਼ਬਰਾਂ ਪਹੁੰਚਣ ਲੱਗੀਆਂ ਤਾਂ ਉਨ੍ਹਾਂ ਵਿੱਚ ਮਾਹੌਲ ਬਗਾਵਤੀ ਹੋ ਗਿਆ। ਇਸ ਬਾਰੇ ਪੰਜਾਬ ਸਰਕਾਰ ਦੀਆਂ ਰਿਪੋਰਟਾਂ ਵਿੱਚ ਦਰਜ ਹੈ ਕਿ ਸਤਲੁਜ ਦੇ ਉੱਤਰ ਵੱਲ ਦੁਆਬੇ ਵਿੱਚ ਸਥਿਤ ਹਿੰਦੁਸਤਾਨੀ ਸੈਨਿਕਾਂ ਵਿੱਚ ਬਗਾਵਤ ਦੇ ਸ਼ੋਅਲੇ ਭੜਕ ਰਹੇ ਸਨ। ਛਾਉਣੀਆਂ ਵਿੱਚ ਅਕਸਰ ਅੱਗਾਂ ਲੱਗ ਜਾਂਦੀਆਂ। ਜਿਨ੍ਹਾਂ ਸਥਾਨਕ ਅਫ਼ਸਰਾਂ ਦੀ ਵਫ਼ਾਦਾਰੀ ਦੀ ਅੰਗਰੇਜ਼ ਜਨਰਲ ਵੱਲੋਂ ਪ੍ਰਸੰਸਾ ਕੀਤੀ ਜਾਂਦੀ ਉਨ੍ਹਾਂ ਖਿਲਾਫ਼ ਧਮਕੀ-ਪੱਤਰ ਲੱਗ ਜਾਂਦੇ ਅਤੇ ਸਮੁੱਚਾ ਮਾਹੌਲ ਹੀ ਹੁਕਮ-ਅਦੂਲੀ ਕਰਨ ਵਾਲਾ ਅਤੇ ਬਗਾਵਤੀ ਹੋ ਰਿਹਾ ਸੀ।

---

[7] Rajmohan Gandhi, *Punjab,* p.223

ਪੰਜਾਬ ਦਾ ਚੀਫ਼ ਕਮਿਸ਼ਨਰ ਜੌਨ੍ਹ ਲਾਰੈਂਸ ਬਹੁਤ ਚੁਸਤ, ਤੇਜ-ਦਿਮਾਗ਼ ਅਤੇ ਪਹਿਲਕਦਮੀ ਕਰਨ ਵਾਲਾ ਸੀ। ਉਸ ਪਾਸ ਜਦ ਮੇਰਠ ਤੋਂ ਹਿੰਦੁਸਤਾਨੀ ਫੌਜਾਂ ਵਿੱਚ ਹੋਈ ਬਗਾਵਤ ਦੀਆਂ ਖ਼ਬਰਾਂ ਪਹੁੰਚਣੀਆਂ ਸ਼ੁਰੂ ਹੋਈਆਂ ਤਾਂ ਉਸ ਨੇ ਅੰਗਰੇਜ਼ ਫੌਜੀ ਅਫ਼ਸਰਾਂ ਨੂੰ ਹਦਾਇਤ ਦੇ ਦਿੱਤੀ ਕਿ ਪੰਜਾਬ ਵਿਚਲੇ ਹਿੰਦੁਸਤਾਨੀ ਫੌਜੀਆਂ ਨੂੰ ਬਗਾਵਤ ਦਾ ਪਤਾ ਲੱਗਣ ਤੋਂ ਪਹਿਲਾਂ ਹੀ ਬੇਹਥਿਆਰੇ ਕਰ ਦਿੱਤਾ ਜਾਵੇ। ਇਸ ਤਰ੍ਹਾਂ ਬਹੁਤੀਆਂ ਹਿੰਦੁਸਤਾਨੀ ਪਲਟਨਾਂ ਤੋਂ ਹਥਿਆਰ ਲੈ ਲਏ ਗਏ, ਹਿੰਦੁਸਤਾਨੀ ਤੋਪਚੀਆਂ ਨੂੰ ਹਟਾ ਕੇ ਉਨ੍ਹਾਂ ਦੀ ਥਾਂ ਅੰਗਰੇਜ਼ ਤੋਪਚੀ ਲਗਾ ਦਿੱਤੇ ਗਏ। ਅਸਲਾਖ਼ਾਨਿਆਂ ਅਤੇ ਖ਼ਜ਼ਾਨਿਆਂ ਉੱਤੇ ਅੰਗਰੇਜ਼ ਫੌਜ ਦਾ ਪਹਿਰਾ ਲਗਾਇਆ ਗਿਆ। ਇਸ ਤੋਂ ਬਿਨਾਂ ਪੰਜਾਬ ਵਿੱਚ ਬਾਗੀਆਂ ਨੂੰ ਅਗਵਾਈ ਦੇ ਸਕਣ ਵਾਲਾ ਕੋਈ ਆਗੂ ਨਹੀਂ ਸੀ ਅਤੇ ਪੰਜਾਬ ਦੇ ਸਿੱਖ ਇਨ੍ਹਾਂ ਨੂੰ ਨਫ਼ਰਤ ਕਰਦੇ ਸਨ ਕਿਉਂਕਿ ਸਿੱਖਾਂ ਨਾਲ ਲੜਾਈਆਂ ਸਮੇਂ ਇਹ ਫੌਜੀ ਹੀ ਅੰਗਰੇਜ਼ਾਂ ਵਾਲੇ ਪਾਸੇ ਤੋਂ ਅੱਗੇ ਹੋ ਕੇ ਲੜੇ ਸਨ ਅਤੇ ਹੁਣ ਵੀ ਫੌਜ ਅਤੇ ਲਗਾਨ ਵਗੈਰਾ ਇਕੱਠਾ ਕਰਨ ਵਾਲੇ ਕਰਮਚਾਰੀਆਂ ਵਜੋਂ ਇਨ੍ਹਾਂ ਨੇ ਮੁੱਖ ਥਾਂ ਹਾਸਲ ਕੀਤੀ ਹੋਈ ਸੀ।

ਇਸ ਪ੍ਰਸੰਗ ਵਿੱਚ ਅੰਗਰੇਜ਼ ਅਧਿਕਾਰੀਆਂ ਵੱਲੋਂ ਭੇਜੀਆਂ ਰਿਪੋਰਟਾਂ ਵਿੱਚ ਇਸ ਤਰ੍ਹਾਂ ਦੇ ਜ਼ਿਕਰ ਮਿਲਦੇ ਹਨ - *ਸਿੱਖਾਂ ਅਤੇ ਪੂਰਬੀਆਂ ਵਿੱਚ ਦੁਸ਼ਮਣੀ ਬੜੀ ਸਪਸ਼ਟ ਹੈ। ਸਿੱਖਾਂ ਨੇ ਕਿਹਾ ਕਿ ਉਹ ਪੂਰਬੀਆਂ ਨੂੰ ਆਪਣੀ ਜ਼ਮੀਨ ਵਿਚੋਂ ਨਹੀਂ ਲੰਘਣ ਦੇਣਗੇ। ਇਸ ਮੰਦਭਾਵਨਾ ਦਾ ਫਾਇਦਾ ਲੈਣ ਦਾ ਫੈਸਲਾ ਕੀਤਾ ਗਿਆ ਅਤੇ ਹਿੰਦੁਸਤਾਨੀ ਸਿਪਾਹੀਆਂ ਨੂੰ ਫੜ੍ਹਨ ਲਈ ਇਨਾਮ ਦੀ ਪੇਸ਼ਕਸ਼ ਕਰਕੇ ਇਸ ਨੂੰ ਉਕਸਾਇਆ ਗਿਆ। .... ਕਸੂਰ ਦੇ ਡਿਪਟੀ ਕਮਿਸ਼ਨਰ ਨੂੰ ਸੁਨੇਹਾ ਭੇਜ ਕੇ ਲੋਕਾਂ ਨੂੰ ਭਗੌੜਿਆਂ ਦਾ ਰਾਹ ਰੋਕਣ ਵਾਸਤੇ ਪ੍ਰੇਰਨ ਲਈ ਕਿਹਾ ਗਿਆ....ਲੋਕਾਂ ਨੇ ਆਪਣੀਆਂ ਭਾਵਨਾਵਾਂ ਪ੍ਰਤੀ ਸੱਚੇ ਰਹਿੰਦੇ ਹੋਏ ਇਸ ਨੂੰ ਖੁੱਲ੍ਹ ਕੇ ਹੁੰਗਾਰਾ ਭਰਿਆ।*

ਪੰਜਾਬ ਵਿੱਚ ਹਾਲਤਾਂ ਅਨੁਕੂਲ ਨਾ ਹੋਣ ਦੇ ਬਾਵਜੂਦ ਬਹੁਤ ਸਾਰੀਆਂ ਛਾਉਣੀਆਂ ਵਿੱਚ ਬਗਾਵਤਾਂ ਹੋਈਆਂ ਜਿਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਇਸ ਤਰ੍ਹਾਂ ਮਿਲਦਾ ਹੈ :-

14 ਮਈ ਨੂੰ ਫ਼ਿਰੋਜ਼ਪੁਰ ਵਿੱਚ ਰਜਮੈਂਟ ਨੰ. 45 ਅਤੇ 59 ਦੇ ਸਿਪਾਹੀਆਂ ਨੇ ਬਗਾਵਤ ਕਰ ਦਿੱਤੀ ਅਤੇ ਸਰਕਾਰੀ ਅਸਲਾਖ਼ਾਨੇ ਉਤੇ ਕਬਜਾ ਕਰਨ ਦੀ ਕੋਸ਼ਿਸ਼ ਕੀਤੀ ਪਰ ਸਫ਼ਲ ਨਾ ਹੋਏ।

21 ਮਈ ਨੂੰ ਪਿਸ਼ਾਵਰ ਨੇੜੇ ਮਰਦਾਨ ਵਿਖੇ ਪਲਟਨ ਨੰ. 66 ਦੇ ਸਿਪਾਹੀ ਇਹ ਦੇਖ ਕੇ ਨੱਸ ਗਏ ਕਿ ਅੰਗਰੇਜ਼ੀ ਫੌਜ ਉਨ੍ਹਾਂ ਪਾਸੋਂ ਹਥਿਆਰ ਲੈਣ ਆ ਰਹੀ ਹੈ ਪਰ ਅੰਗਰੇਜ਼ਾਂ ਨੇ ਉਨ੍ਹਾਂ ਦਾ ਪਿੱਛਾ ਕਰਕੇ ਲਗਪੱਗ ਸਾਰੇ ਸਿਪਾਹੀ ਮਾਰ ਦਿੱਤੇ।

8 ਜੂਨ ਨੂੰ ਜਲੰਧਰ ਸਥਿਤ 36ਵੀਂ ਅਤੇ 61ਵੀਂ ਪਲਟਨ ਬਾਗੀ ਹੋ ਕੇ ਦਿੱਲੀ ਵੱਲ ਚੱਲ ਪਈ। ਫਿਲੌਰ ਸਥਿਤ ਰਜਮੈਂਟ ਵੀ ਇਨ੍ਹਾਂ ਨਾਲ ਮਿਲ ਗਈ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਰਿਕਟਸ ਨੇ ਨਾਭੇ ਦੇ ਰਾਜੇ ਦੀਆਂ 2 ਤੋਪਾਂ ਅਤੇ ਚੌਥੀ ਸਿੱਖ ਇਨਫੈਂਟਰੀ ਦੀ ਮਦਦ ਨਾਲ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਇਨ੍ਹਾਂ ਨੂੰ ਰੋਕਿਆ ਨਾ ਜਾ ਸਕਿਆ। ਦਿਨੇ 12 ਵਜੇ ਬਾਗੀ ਲੁਧਿਆਣੇ ਵਿੱਚ ਵੜ ਗਏ, ਉਨ੍ਹਾਂ ਜੇਲ੍ਹ ਤੋੜ ਦਿੱਤੀ, ਗਿਰਜਾ ਲੁੱਟ ਲਿਆ ਅਤੇ ਅੰਗਰੇਜ਼ ਪੱਖੀ ਲੋਕਾਂ ਨੂੰ ਲੁੱਟਿਆ ਅਤੇ ਆਰਾਮ ਨਾਲ ਦਿੱਲੀ ਵੱਲ ਵਧਣ ਲੱਗੇ। ਪੰਜਾਬ ਵਿਚੋਂ ਕੇਵਲ ਇਨ੍ਹਾਂ ਦੀ ਬਗਾਵਤ ਹੀ ਸਫ਼ਲ ਕਹੀ ਜਾ ਸਕਦੀ ਹੈ।

7 ਜੁਲਾਈ ਨੂੰ ਜਿਹਲਮ ਵਿਖੇ ਪਲਟਨ ਨੰ. 14 ਬਾਗੀ ਹੋ ਗਈ ਪਰ ਉਸ ਦੇ ਬਹੁਤੇ ਸਿਪਾਹੀ ਮਾਰੇ ਗਏ ਜਾਂ ਗ੍ਰਿਫ਼ਤਾਰ ਕਰ ਲਏ ਗਏ।

9 ਜੁਲਾਈ ਨੂੰ ਸਿਆਲਕੋਟ ਵਿੱਚ ਰਜਮੈਂਟ ਨੰ. 9 ਅਤੇ ਪਲਟਨ ਨੰ. 46 ਦੇ ਹਿੰਦੁਸਤਾਨੀ ਸਿਪਾਹੀਆਂ ਨੇ ਬਗਾਵਤ ਕਰ ਦਿੱਤੀ। ਇਸ ਨੇ ਕੁਝ ਅੰਗਰੇਜ਼ਾਂ ਦਾ ਕਤਲ ਕੀਤਾ, ਜੇਲ੍ਹ ਤੋੜ ਕੇ 300 ਕੈਦੀ ਆਜਾਦ ਕਰ ਦਿੱਤੇ ਅਤੇ ਗੁਰਦਾਸਪੁਰ ਵੱਲ ਚੱਲ ਪਏ। ਜਨਰਲ ਨਿਕਲਸਨ ਨੇ ਇਨ੍ਹਾਂ ਨੂੰ ਰਾਵੀ ਦਰਿਆ ਵਿੱਚ ਘੇਰ ਲਿਆ, ਜਿੱਥੇ ਬਹੁਤ ਸਾਰੇ ਮਾਰੇ ਗਏ, ਕਾਫੀ ਜਣੇ ਦਰਿਆ ਵਿੱਚ ਡੁੱਬ ਗਏ ਅਤੇ ਬਾਕੀ ਗ੍ਰਿਫ਼ਤਾਰ ਕਰ ਲਏ ਗਏ। ਇਥੇ ਵੀ ਪੇਂਡੂ ਲੋਕਾਂ ਨੇ ਉਨ੍ਹਾਂ ਨੂੰ ਘੇਰਨ ਵਿੱਚ ਅੰਗਰੇਜ਼ਾਂ ਦੀ ਮਦਦ ਕੀਤੀ।

30 ਜੁਲਾਈ ਨੂੰ ਲਾਹੌਰ ਦੀ ਮੀਆਂ ਮੀਰ ਛਾਉਣੀ ਵਿੱਚ ਸਥਿਤ ਪਲਟਨ ਨੰ. 26 ਦੇ 500 ਫੌਜੀਆਂ ਨੇ ਆਪਣੇ ਕਮਾਨ ਅਫ਼ਸਰ ਨੂੰ ਮਾਰ ਦਿੱਤਾ ਅਤੇ ਬਗਾਵਤ ਦਾ ਐਲਾਨ ਕਰ ਕੇ ਦਿੱਲੀ ਵੱਲ ਪੈਦਲ ਚਾਲੇ ਪਾ ਦਿੱਤੇ। ਪਰ ਰਾਵੀ ਕਿਨਾਰੇ ਪਹੁੰਚਣ ਤੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਫਰੈਡਰਿਕ ਕੂਪਰ ਅਤੇ ਅਜਨਾਲੇ ਦੇ ਤਹਿਸੀਲਦਾਰ ਪ੍ਰਾਣ ਨਾਥ ਨੇ ਇਨ੍ਹਾਂ ਨੂੰ ਘੇਰ ਲਿਆ, 218 ਫੌਜੀ ਉਥੇ ਹੀ ਮਾਰੇ ਗਏ ਅਤੇ ਦਰਿਆ ਵਿੱਚ ਵਹਾ ਦਿੱਤੇ ਗਏ। ਬਾਕੀਆਂ ਨੂੰ ਅਜਨਾਲੇ ਲਿਆ ਕੇ ਬੰਦ ਕਰ ਦਿੱਤਾ ਜਿਨ੍ਹਾਂ ਵਿਚੋਂ 45 ਇੱਕ ਐਨੇ ਛੋਟੇ ਕਮਰੇ ਵਿੱਚ ਤਾੜੇ ਗਏ ਕਿ ਉਥੇ ਹੀ ਸਾਹ ਘੁਟਣ ਕਰਕੇ ਮਰ ਗਏ ਜਾਂ ਅਧਮੋਏ ਜਿਹੇ ਹੋ ਗਏ, ਇਨ੍ਹਾਂ ਨੂੰ ਅਜਨਾਲੇ ਦੇ ਇੱਕ ਖੂਹ ਵਿੱਚ ਸੁੱਟ ਕੇ ਦਬਾ ਦਿੱਤਾ ਗਿਆ (ਜਿਨ੍ਹਾਂ ਦੀਆਂ ਅਸਥੀਆਂ ਹੁਣ 2014 ਵਿੱਚ ਖੁਦਾਈ ਕਰ ਕੇ ਕੱਢੀਆਂ ਗਈਆਂ ਹਨ) ਬਾਕੀ ਬਚਿਆਂ ਨੂੰ ਦਸ-ਦਸ ਦੀ ਗਿਣਤੀ ਵਿੱਚ ਖੜ੍ਹਾ ਕਰ ਕੇ ਗੋਲੀ ਮਾਰ ਦਿੱਤੀ ਗਈ।

ਇਸ ਦੌਰਾਨ ਪੰਜਾਬ ਦੀਆਂ ਹੋਰ ਵੀ ਕਈ ਛਾਉਣੀਆਂ ਵਿੱਚ ਹਿੰਦੁਸਤਾਨੀ ਸੈਨਿਕਾਂ ਨੇ ਬਗਾਵਤਾਂ ਕੀਤੀਆਂ ਜਿਨ੍ਹਾਂ ਦੇ ਵੇਰਵੇ ਇਥੇ ਦੇਣੇ ਮਹੱਤਵਪੂਰਨ ਨਹੀਂ ਹਨ। ਜੋ ਸੈਨਿਕ ਮਾਰੇ ਨਾ ਗਏ ਉਨ੍ਹਾਂ ਨੂੰ ਸਿੱਖਾਂ ਅਤੇ ਮੁਸਲਮਾਨਾਂ ਦੀ ਸਖਤ ਨਿਗਰਾਨੀ ਵਿੱਚ ਬਹੁਤ ਭੈੜੀਆਂ ਹਾਲਤਾਂ ਵਿੱਚ ਰੱਖਿਆ ਗਿਆ ਜਿਨ੍ਹਾਂ ਵਿਚੋਂ ਬਹੁਤ ਸਾਰੇ ਇਨ੍ਹਾਂ ਭੈੜੀਆਂ ਹਾਲਤਾਂ ਸਦਕਾ ਹੀ ਮੌਤ ਦਾ ਸ਼ਿਕਾਰ ਹੋ ਗਏ।

ਇਸ ਤਰ੍ਹਾਂ ਪੰਜਾਬ ਦੀ ਧਰਤੀ ਉੱਤੇ ਅੰਗਰੇਜ਼ਾਂ ਖਿਲਾਫ਼ ਬਗਾਵਤ ਦੇ ਰਾਹ ਪੈਂਦਿਆਂ ਹਜਾਰਾਂ ਦੀ ਗਿਣਤੀ ਵਿੱਚ ਗੈਰ-ਪੰਜਾਬੀ ਸੈਨਿਕ ਮਾਰੇ ਗਏ। ਪਰ ਇਨ੍ਹਾਂ ਦਾ ਪੰਜਾਬ ਦੇ ਇਤਿਹਾਸ ਵਿੱਚ ਕਿਤੇ ਜ਼ਿਕਰ ਨਹੀਂ ਆਉਂਦਾ। ਸਿਰਫ ਹੁਣ ਅਜਨਾਲੇ ਦੇ ਖੂਹ ਵਿਚੋਂ ਮਿਲੀਆਂ ਅਸਥੀਆਂ ਕਾਰਣ ਇਨ੍ਹਾਂ ਵਿਚੋਂ ਕੁਝ ਨੂੰ ਸ਼ਹੀਦਾਂ ਵਜੋਂ ਮਾਨਤਾ ਦਿੱਤੀ ਜਾ ਰਹੀ ਹੈ। ਪਰ ਅਸਲ ਵਿੱਚ ਇਹੋ ਜਿਹੇ ਸਿਪਾਹੀ ਬਹੁਤ ਵੱਡੀ ਗਿਣਤੀ ਵਿੱਚ ਸਨ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਰਿਆਸਤੀ ਰਾਜਿਆਂ ਦੀਆਂ ਫੌਜਾਂ ਦੀ ਮਦਦ ਨਾਲ ਥਾਂ ਥਾਂ ਘੇਰ ਕੇ ਮਾਰਿਆ।

ਇਹ ਸਾਰੇ ਹਿੰਦੁਸਤਾਨੀ ਸਿਪਾਹੀ, ਜੋ ਅੰਗਰੇਜ਼ੀ ਫੌਜਾਂ ਦੇ ਹੱਥੋਂ ਮਾਰੇ ਗਏ ਜਾਂ ਗ੍ਰਿਫਤਾਰ ਹੋ ਕੇ ਤਸੀਹੇ ਝਲਦੇ ਰਹੇ, ਇਨ੍ਹਾਂ ਦਾ ਇਤਿਹਾਸਕ ਮੁਲਾਂਕਣ ਕੀ ਕੀਤਾ ਜਾਵੇ, ਖਾਸ ਕਰ ਉਸ ਹਾਲਤ ਵਿੱਚ ਜਦ ਇਨ੍ਹਾਂ ਨੂੰ ਮਾਰਨ ਅਤੇ ਫੜਨ ਵਿੱਚ ਪੰਜਾਬੀਆਂ ਦੀ ਵੀ ਚੋਖਾ ਰੋਲ ਸੀ। ਕੀ ਇਹ ਭਾਰਤ ਦੀ ਆਜਾਦੀ ਦੀ ਲੜਾਈ ਦੇ ਸ਼ਹੀਦ ਸਨ? ਕੀ ਪੰਜਾਬੀਆਂ ਨੇ ਅੰਗਰੇਜ਼ਾਂ ਦਾ ਪੱਖ ਲੈ ਕੇ ਦੇਸ਼ ਵਿਰੋਧੀ ਕੰਮ ਕੀਤਾ? ਜਾਂ ਆਪਣੇ ਖਿਲਾਫ਼ ਇੱਕ ਦਹਾਕਾ ਪਹਿਲਾਂ ਲੜ ਚੁੱਕੇ ਫੌਜੀਆਂ ਪ੍ਰਤੀ ਸੁਭਾਵਿਕ ਬਦਲਾ ਲਊ ਭਾਵਨਾ ਦਾ ਪ੍ਰਗਟਾਵਾ ਸੀ? ਉਸ ਸਮੇਂ ਆਪਣੇ ਦੇਸ਼/ਕੌਮ ਦਾ ਸੰਕਲਪ ਕੀ ਸੀ? ਇਨ੍ਹਾਂ ਸਵਾਲਾਂ ਦੇ ਜਵਾਬ ਸਿੱਧੇ ਸਾਦੇ ਰੂਪ ਵਿੱਚ ਨਹੀਂ ਦਿੱਤੇ ਜਾ ਸਕਦੇ ਪਰ ਉਸ ਸਮੇਂ ਦੇ ਇਤਿਹਾਸਕ ਪ੍ਰਸੰਗ ਵਿੱਚ ਖੋਜੇ ਜਾਂ ਸਮਝੇ ਜਾ ਸਕਦੇ ਹਨ। ਜੇ ਇਤਿਹਾਸਕ ਰੋਲ ਦੇ ਪੱਖ ਤੋਂ ਵੇਖੀਏ ਤਾਂ ਇਹ ਸੈਨਿਕ ਉਸ ਬਾਗੀ ਤਾਕਤ ਦੀ ਧਿਰ ਬਣਨ ਜਾ ਰਹੇ ਸਨ ਜਿਸ ਨੇ ਦਿੱਲੀ ਵਿੱਚ ਮੁੜ ਮੁਗ਼ਲ ਬਾਦਸ਼ਾਹ ਨੂੰ ਸਥਾਪਿਤ ਕਰਨਾ ਸੀ ਅਤੇ ਬਾਕੀ ਥਾਵਾਂ 'ਤੇ ਸਥਾਨਿਕ ਰਾਜਿਆਂ ਨੂੰ ਜਿਨ੍ਹਾਂ ਦਾ ਰਾਜ-ਪ੍ਰਬੰਧ ਆਮ ਜਨਤਾ ਲਈ ਕਿਵੇਂ ਵੀ ਅੰਗਰੇਜ਼ਾਂ ਤੋਂ ਵਧੀਆ ਨਹੀਂ ਹੋਣਾ ਸੀ। ਸੋ ਇਤਿਹਾਸਕ ਤੌਰ 'ਤੇ ਤਾਂ ਇਨ੍ਹਾਂ ਦਾ ਰੋਲ ਕਿਸੇ ਤਰ੍ਹਾਂ ਦਾ ਲੋਕ ਪੱਖੀ ਜਾਂ ਸਮਾਜਿਕ ਵਿਕਾਸ ਨੂੰ ਅੱਗੇ ਲਿਜਾਣ ਵਾਲਾ ਨਹੀਂ ਮੰਨਿਆ ਜਾ ਸਕਦਾ ਪਰ ਫਿਰ ਵੀ ਹਰ ਬਗਾਵਤ ਦੀ ਆਪਣੀ ਮਹੱਤਤਾ ਹੁੰਦੀ ਹੈ, ਹਰ ਬਾਗੀ ਸਥਾਪਿਤ ਸੱਤਾ ਨੂੰ ਤੋੜਨ ਦੀ ਸੰਭਾਵਨਾ ਨੂੰ ਜਗਾਉਂਦਾ ਹੈ ਜਿਸ ਨਾਲ ਸੱਤਾ ਅਤੇ ਪ੍ਰਬੰਧ ਦੀ ਜੜ੍ਹਤਾ ਟੁੱਟਦੀ ਹੈ। ਸੋ ਇਨ੍ਹਾਂ ਸੈਨਿਕਾਂ ਅਤੇ ਪੰਜਾਬੀਆਂ, ਦੋਵਾਂ ਦੀਆਂ ਕਾਰਵਾਈਆਂ ਉਸ ਸਮੇਂ ਦੀਆਂ ਹਾਲਤਾਂ ਦੀ ਉਪਜ ਸਨ, ਜਿਨ੍ਹਾਂ ਨੂੰ ਨਾ ਤਾਂ ਮਹਾਨਤਾ ਬਖਸ਼ੀ ਜਾ ਸਕਦੀ ਹੈ ਅਤੇ ਨਾ ਹੀ ਗਲਤ ਕਰਾਰ ਦਿੱਤਾ ਜਾ ਸਕਦਾ ਹੈ।

- - -

ਪੰਜਾਬ ਨੂੰ ਸੰਭਾਲ ਕੇ ਅੰਗਰੇਜ਼ੀ ਕਮਾਂਡਰਾਂ ਨੇ ਦਿੱਲੀ ਵੱਲ ਰੁਖ ਕੀਤਾ। ਪੰਜਾਬ ਤੋਂ ਗਈਆਂ ਇਨ੍ਹਾਂ ਫੌਜਾਂ ਵਿੱਚ ਅੰਗਰੇਜ਼ਾਂ ਤੋਂ ਇਲਾਵਾ ਵੱਡੀ ਗਿਣਤੀ ਵਿੱਚ ਤਾਜਾ ਭਰਤੀ ਕੀਤੇ ਗਏ ਸਿੱਖ ਫੌਜੀ ਅਤੇ ਸਿੱਖ ਰਾਜਿਆਂ ਦੇ ਫੌਜੀ ਸਨ। ਇਨ੍ਹਾਂ ਦੇ ਜਾਣ ਨਾਲ ਦਿੱਲੀ ਦੀ ਲੜਾਈ ਦਾ ਪਾਸਾ ਪਲਟ ਗਿਆ। ਅੰਗਰੇਜ਼ਾਂ ਨੇ ਸਿੱਖਾਂ ਦੇ ਮੁਗ਼ਲ ਵਿਰੋਧੀ ਜਜ਼ਬਾਤ ਦਾ ਪੂਰਾ ਲਾਭ ਉਠਾਇਆ। ਸੌ ਸਾਖੀ* ਦਾ

ਨਵਾਂ ਸੰਸਕਰਣ ਕੱਢ ਕੇ ਇਸ ਕਹਾਣੀ ਦਾ ਪ੍ਰਚਾਰ ਕੀਤਾ ਗਿਆ ਜਿਸ ਵਿੱਚ ਸਿੱਖਾਂ ਅਤੇ ਅੰਗਰੇਜ਼ਾਂ ਵੱਲੋਂ ਮਿਲ ਕੇ ਦਿੱਲੀ ਉਪਰ ਜਿੱਤ ਦੀ ਭਵਿੱਖਬਾਣੀ ਕੀਤੀ ਗਈ। ਸੋ ਦਿੱਲੀ ਉਪਰ ਹਮਲੇ ਸਮੇਂ ਸਿੱਖ ਸਭ ਤੋਂ ਅੱਗੇ ਸਨ ਜਦੋਂ 20 ਸਤੰਬਰ 1857 ਨੂੰ ਦਿੱਲੀ 'ਤੇ ਜਿੱਤ ਪ੍ਰਾਪਤ ਕਰ ਲਈ ਗਈ ਤਾਂ ਸਿੱਖਾਂ ਨੂੰ ਇਜਾਜ਼ਤ ਦੇ ਦਿੱਤੀ ਗਈ ਕਿ ਜੋ ਚੀਜ਼ ਉਨ੍ਹਾਂ ਦੇ ਹੱਥ ਆਵੇ, ਉਹ ਲੁੱਟ ਲੈਣ। ਕਪਤਾਨ ਹਡਸਨ ਨੇ ਆਪਣੇ ਸਿੱਖ ਰਸਾਲੇ ਨਾਲ ਪਹਿਲਾਂ ਬਹਾਦਰਸ਼ਾਹ, ਬੇਗਮ ਜ਼ੀਨਤ ਮਹੱਲ ਤੇ ਉਨ੍ਹਾਂ ਦੇ ਬੇਟੇ ਜਵਾਂ ਬਖ਼ਤ ਨੂੰ ਗ੍ਰਿਫ਼ਤਾਰ ਕੀਤਾ ਅਤੇ ਅਗਲੇ ਦਿਨ ਦੋ ਹੋਰ ਪੁੱਤਰ ਅਤੇ ਪੋਤਰਾ ਗ੍ਰਿਫ਼ਤਾਰ ਕੀਤੇ। ਹਡਸਨ ਨੇ ਸਿੱਖਾਂ ਦੀ ਸੁਰੱਖਿਆ ਕਾਰਣ ਹਜਾਰਾਂ ਦੀ ਗਿਣਤੀ ਵਿੱਚ ਖੜ੍ਹੀ ਹਥਿਆਰਬੰਦ ਭੀੜ ਦੀ ਕੋਈ ਪਰਵਾਹ ਨਾ ਕੀਤੀ ਅਤੇ ਤਿੰਨਾਂ ਸ਼ਹਿਜਾਦਿਆਂ ਨੂੰ ਨੰਗਾ ਕਰਕੇ ਆਪਣੀ ਬੰਦੂਕ ਨਾਲ ਉਡਾ ਦਿੱਤਾ। ਸ਼ਹਿਜਾਦਿਆਂ ਦੀਆਂ ਲਾਸ਼ਾਂ ਚਾਂਦਨੀ ਚੌਂਕ ਵਿੱਚ ਲੈ ਗਏ ਜਿੱਥੇ 182 ਸਾਲ ਪਹਿਲਾਂ ਗੁਰੂ ਤੇਗਬਹਾਦਰ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਨਾਲ ਕਤਲ ਕੀਤਾ ਗਿਆ ਸੀ। ਇਸ ਤਰ੍ਹਾਂ ਅੰਗਰੇਜ਼ਾਂ ਵਾਲੀ ਸਾਖੀ ਦੀ ਭਵਿੱਖ ਬਾਣੀ ਪੂਰੀ ਹੋ ਗਈ।[8]

ਇਸ ਤਰ੍ਹਾਂ ਸਿੱਖ ਅੰਗਰੇਜ਼ਾਂ ਦੇ ਸਭ ਤੋਂ ਭਰੋਸੇਯੋਗ ਸਾਥੀ ਬਣ ਗਏ। 1857 ਤੋਂ ਬਾਅਦ ਅੰਗਰੇਜ਼ੀ ਫੌਜ ਵਿੱਚ ਸਿੱਖਾਂ ਦੀ ਭਰਤੀ ਬਗੈਰ ਰੋਕ ਟੋਕ ਤੋਂ ਖੋਲ੍ਹ ਦਿੱਤੀ ਗਈ। ਇਸ ਤੋਂ ਇਲਾਵਾ ਮਜ਼੍ਹਬੀਆਂ ਨੂੰ ਵੀ ਅੰਗਰੇਜ਼ ਫੌਜ ਵਿੱਚ ਸਥਾਨ ਦਿੱਤਾ ਗਿਆ ਕਿਉਂਕਿ ਉਹ ਵੀ ਜੱਟਾਂ ਵਾਂਗ ਚੰਗੇ ਲੜਾਕੇ ਸਨ। ਇਸ ਤੋ ਪਹਿਲਾਂ ਉਨ੍ਹਾਂ ਨੂੰ ਕੇਵਲ ਮਜ਼ਦੂਰਾਂ ਵਜੋਂ ਹੀ ਫੌਜ ਦੇ ਨਾਲ ਲਿਆ ਜਾਂਦਾ ਸੀ, ਉਨ੍ਹਾਂ ਨੂੰ ਨਾ ਹਥਿਆਰ ਅਤੇ ਨਾ ਹੀ ਵਰਦੀ ਦਿੱਤੀ ਜਾਂਦੀ ਸੀ। ਪਰ 1857 ਵਿੱਚ ਉਨ੍ਹਾਂ ਨੂੰ ਪਾਇਨੀਅਰਾਂ** ਵਜੋਂ ਤਰੱਕੀ ਦਿਤੀ ਗਈ। ਇਸ ਗੱਲ ਦਾ ਮਜ਼੍ਹਬੀ ਸਿੱਖਾਂ ਦੇ ਸਮਾਜਿਕ ਰੁਤਬੇ ਅਤੇ ਰਾਜਸੀ ਚੇਤਨਾ ਉੱਤੇ ਕਾਫੀ ਅਸਰ ਪਿਆ। ਅੰਗਰੇਜ਼ਾਂ ਦੀ ਮਦਦ ਬਦਲੇ ਸਿੱਖ ਰਾਜਿਆਂ ਨੂੰ ਭਰਪੂਰ ਇਨਾਮ ਅਤੇ ਰੁਤਬੇ ਦਿੱਤੇ ਗਏ। ਬਾਗੀਆਂ ਦੀ ਹਮਾਇਤ ਕਰਨ ਵਾਲੇ ਰਾਜਿਆਂ ਤੋਂ ਦਾਦਰੀ, ਝੱਜਰ ਅਤੇ ਬਾਵਲ ਕਾਂਟੀ ਆਦਿ ਇਲਾਕੇ ਖੋਹ ਕੇ ਜੀਂਦ, ਪਟਿਆਲਾ ਅਤੇ ਨਾਭੇ ਦੇ ਰਾਜਿਆਂ ਨੂੰ ਦਿੱਤੇ ਗਏ। ਹੋਰ ਸਿੱਖ ਸਰਦਾਰਾਂ ਨੂੰ ਵੀ ਮਦਦ ਬਦਲੇ ਜਗੀਰਾਂ ਅਤੇ ਸਨਮਾਨ ਦਿੱਤੇ ਗਏ।

- - 0 - -

ਕਿਸੇ ਖਿੱਤੇ ਦੇ ਲੋਕਾਂ ਦੀ ਸੋਚ ਉਪਰ ਉਥੋਂ ਦੀਆਂ ਭੁਗੋਲਿਕ, ਰਾਜਸੀ, ਆਰਥਿਕ ਅਤੇ ਸਮਾਜਿਕ ਹਾਲਤਾਂ ਦਾ ਬਹੁਤ ਅਸਰ ਹੁੰਦਾ ਹੈ ਸੋ ਇਨ੍ਹਾਂ ਹਾਲਤਾਂ ਦੇ ਤਬਦੀਲ ਹੋਣ ਨਾਲ ਲੋਕਾਂ ਦੀ ਸੋਚ ਵੀ ਬਦਲਦੀ ਰਹਿੰਦੀ ਹੈ। ਪੰਜਾਬ ਦੀ ਭੁਗੋਲਿਕ ਸਥਿਤੀ ਅਤੇ ਰਾਜਨੀਤਕ ਹਾਲਤ ਨੇ ਇਥੋਂ ਦੇ ਵਸਨੀਕਾਂ ਨੂੰ ਲਗਾਤਾਰ ਜੰਗਾਂ ਵਿੱਚ ਧੱਕੀ ਰੱਖਿਆ ਜਿਸ ਕਰਕੇ ਪੰਜਾਬੀਆਂ ਵਿੱਚ ਲੜਨ ਮਰਨ ਦੀ ਭਾਵਨਾ ਘਰ ਕਰ ਗਈ ਅਤੇ ਉਹ ਬਹਾਦਰ ਅਤੇ ਅਣਖੀਲੇ ਮੰਨੇ ਜਾਣ ਲੱਗੇ। ਪਰ ਅੰਗਰੇਜ਼ਾਂ ਦੇ ਕਾਬਜ ਹੋਣ ਨਾਲ ਹਾਲਤਾਂ ਤਬਦੀਲ ਹੋ ਗਈਆਂ, ਲੜਾਈ ਵਿੱਚ ਅੰਗਰੇਜ਼ ਜਿੱਤ ਚੁੱਕੇ ਸਨ ਅਤੇ ਉਨ੍ਹਾਂ ਨੇ ਪੰਜਾਬੀਆਂ ਨੂੰ ਹਥਿਆਰ ਰਹਿਤ ਕਰ ਦਿੱਤਾ ਸੀ। ਇਸ ਨਾਲ ਪੰਜਾਬ ਦੀ ਧਰਤੀ ਤੇ ਇੱਕ ਵਾਰ ਤਾਂ ਜੰਗਾਂ ਦਾ ਦੌਰ ਖਤਮ ਹੋ ਚੁੱਕਾ ਸੀ, ਅੰਗਰੇਜ਼ਾਂ ਨੇ ਬਿਹਤਰ ਰਾਜ ਪ੍ਰਬੰਧ ਦਿੱਤਾ ਸੀ, ਆਰਥਿਕ ਤੌਰ 'ਤੇ ਵੀ ਅੰਗਰੇਜੀ ਰਾਜ ਦੇ ਪਹਿਲੇ ਦੋ ਤਿੰਨ ਦਹਾਕੇ ਤਰੱਕੀ ਵਾਲੇ ਸਨ, ਸਮਾਜਿਕ ਸਭਿਆਚਾਰਕ ਖੇਤਰ ਵਿੱਚ ਅੰਗਰੇਜ਼ਾਂ ਨੇ ਕੋਈ ਇਸ ਪੱਧਰ ਦੀ ਦਖਲਅੰਦਾਜੀ ਨਹੀਂ ਕੀਤੀ ਕਿ ਧਾਰਮਿਕ ਤੌਰ 'ਤੇ ਲੋਕ ਭੜਕ ਜਾਣ ਸਗੋਂ ਫੌਜ ਆਦਿ ਵਿੱਚ ਸਥਾਨਿਕ ਲੋਕਾਂ ਦੀ ਧਾਰਮਿਕ ਰਹਿਤ ਬਹਿਤ ਨੂੰ ਆਮ ਨਾਲੋਂ ਵੱਧ ਬਰਕਰਾਰ ਰੱਖਿਆ ਗਿਆ। ਇਸ ਤੋਂ ਇਲਾਵਾ ਪੰਜਾਬ ਦੀ ਜ਼ਮੀਨ ਬਹੁਤ ਉਪਜਾਊ ਸੀ, ਜੋ ਭਲੇ ਸਮਿਆਂ ਵਿੱਚ ਪੰਜਾਬੀਆਂ ਨੂੰ ਆਪਣੇ ਵੱਲ ਤੁਰੰਤ ਖਿੱਚ ਲੈਂਦੀ ਸੀ। ਸੋ ਮੈਲਸਨ ਦੇ ਕਹਿਣ ਅਨੁਸਾਰ ਉਨ੍ਹਾਂ ਨੇ ਆਪਣੀਆਂ ਤਲਵਾਰਾਂ ਨੂੰ ਹਲਾਂ ਵਿੱਚ ਢਾਲ ਲਿਆ ਸੀ।

-------

[8] ਖੁਸ਼ਵੰਤ ਸਿੰਘ, *ਸਿੱਖ ਇਤਿਹਾਸ-ਭਾਗ 2*, ਸਫਾ 118

# ਆਖਰੀ ਮਹਾਰਾਜੇ ਦੀ ਮਕਸਦ ਵਿਹੂਣੀ ਜ਼ਿੰਦਗੀ

*ਮੇਰੇ ਨਿੱਕੇ ਦੋਸਤ ਦਲੀਪ ਨੇ ਈਸਾਈ ਬਣਨ ਦਾ ਫੈਸਲਾ ਸੁਣਾ ਕੇ ਸਾਨੂੰ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਉਹ ਕਹਿੰਦਾ ਕਿ ਪੰਡਿਤ ਤਾਂ ਉਸ ਨੂੰ ਊਲ-ਜਲੂਲ ਹੀ ਦੱਸਦੇ ਹਨ, ਉਸ ਨੇ ਬਾਈਬਲ ਪੜ੍ਹੀ ਅਤੇ ਉਹ ਹੁਣ ਸਾਹਬਾਂ ਦੇ ਧਰਮ ਵਿੱਚ ਵਿਸ਼ਵਾਸ਼ ਰੱਖਦਾ ਹੈ। ਸਿਆਸੀ ਤੌਰ 'ਤੇ ਅਸੀਂ ਇਸ ਤੋਂ ਚੰਗੇਰਾ ਕੁਝ ਨਹੀਂ ਸੋਚ ਸਕਦੇ, ਕਿਉਂਕਿ ਇਹ ਉਸ ਦੇ (ਸਿੱਖਾਂ ਉੱਤੇ) ਪ੍ਰਭਾਵ ਨੂੰ ਸਦਾ ਲਈ ਖਤਮ ਕਰ ਦਿੰਦਾ ਹੈ। ਪਰ ਮੈਨੂੰ ਖੁਸ਼ੀ ਹੋਵੇਗੀ ਜੇ ਇਸ ਨੂੰ ਕੁਝ ਪਿੱਛੇ ਪਾ ਦਿੱਤਾ ਜਾਵੇ, ਕਿਉਂਕਿ ਐਸ ਸਮੇਂ ਇਸ ਨੂੰ ਇਉਂ ਪੇਸ਼ ਕੀਤਾ ਜਾ ਸਕਦਾ ਹੈ ਕਿ ਇਹ ਇੱਕ ਬੱਚੇ ਦੇ ਮਨ ਨੂੰ ਵਿਗਾੜ ਕੇ ਹਾਸਲ ਕੀਤਾ ਗਿਆ ਹੈ। ਅਸਲ ਵਿੱਚ ਮਾਮਲਾ ਇਹ ਨਹੀਂ ਹੈ, ਇਹ ਉਸ ਦਾ ਆਜਾਦਾਨਾ ਫੈਸਲਾ ਹੈ ਅਤੇ ਇਸ ਬਾਰੇ ਉਸ ਦੀ ਪੂਰੀ ਦ੍ਰਿੜਤਾ ਦਿਖਾਈ ਦਿੰਦੀ ਹੈ। ਮੈਂ ਇਹ ਗੱਲ ਦਰਬਾਰ ਦੇ ਧਿਆਨ ਵਿੱਚ ਲਿਆ ਦਿੱਤੀ ਹੈ ... ਕਿ ਕੁਝ ਸਮਾਂ ਲੰਘਾ ਦੇਣ ਨਾਲ ਇਹ ਸਾਫ ਹੋ ਜਾਵੇਗਾ ਕਿ ਧਰਮ ਬਦਲਣ ਦਾ ਫੈਸਲਾ ਮੁੰਡੇ ਦੀ ਖਿਆਲ ਉਡਾਰੀ ਨਹੀਂ ਹੈ, ਸਗੋਂ ਉਹ ਆਪਣੇ ਇਸ ਕਰਮ ਦੇ ਅਸਰਾਂ ਨੂੰ ਜਾਣਦਾ ਸਮਝਦਾ ਹੈ।*

**- ਲਾਰਡ ਡਲਹੌਜੀ ਦਾ ਆਪਣੇ ਮਿੱਤਰ ਸਰ ਜਾਰਜ ਕੂਪਰ ਨੂੰ ਪੱਤਰ**[9]

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਸ ਦੇ ਵਾਰਸਾਂ ਅਤੇ ਹੋਰ ਅਹਿਲਕਾਰਾਂ ਵਿਚਕਾਰ ਪੰਜਾਬ ਦੀ ਰਾਜਗੱਦੀ ਉੱਤੇ ਕਾਬਜ ਹੋਣ ਜਾਂ ਆਪਣਾ ਪ੍ਰਭਾਵ ਵਧਾਉਣ ਲਈ ਜੋ ਸਾਜਿਸ਼ਾਂ ਅਤੇ ਸੰਘਰਸ਼ ਚੱਲਿਆ, ਉਸ ਦੇ ਸਿੱਟੇ ਵਜੋਂ ਰਾਜਗੱਦੀ ਦੇ ਵਾਰਸਾਂ ਦੀਆਂ ਬਹੁਤ ਸਾਰੀਆਂ ਮੌਤਾਂ ਹੋ ਗਈਆਂ। ਆਖਰ 18 ਸਤੰਬਰ 1843 ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਭ ਤੋਂ ਛੋਟੇ ਪੁੱਤਰ ਦਲੀਪ ਸਿੰਘ ਨੂੰ ਲਾਹੌਰ ਦਾ ਮਹਾਰਾਜਾ ਘੋਸ਼ਿਤ ਕੀਤਾ ਗਿਆ। ਉਸ ਸਮੇਂ ਦਲੀਪ ਸਿੰਘ ਦੀ ਉਮਰ ਕੇਵਲ ਪੰਜ ਸਾਲ ਸੀ, ਇਸ ਲਈ ਵੱਡੀਆਂ ਇਛਾਵਾਂ ਰੱਖਣ ਵਾਲੀ ਉਸ ਦੀ ਮਾਤਾ ਰਾਣੀ ਜਿੰਦਾਂ ਅਤੇ ਉਸ ਦੇ ਹਮਾਇਤੀ ਰਾਜਭਾਗ ਦਾ ਕੰਮ ਚਲਾਉਣ ਲੱਗੇ। ਪਰ ਲਾਹੌਰ ਦਰਬਾਰ ਵਿੱਚ ਉਸੇ ਤਰ੍ਹਾਂ ਸਾਜਿਸ਼ਾਂ ਅਤੇ ਕਤਲ ਚਲਦੇ ਰਹੇ, ਸਿੱਖ ਫੌਜਾਂ ਬੇਮੁਹਾਰੀਆਂ ਹੁੰਦੀਆਂ ਰਹੀਆਂ ਅਤੇ ਆਖਰਕਾਰ ਪੰਜਾਬ ਅੰਗਰੇਜ਼ਾਂ ਦੇ ਅਧੀਨ ਹੋ ਗਿਆ।

ਜਦ ਅੰਗਰੇਜ਼ਾਂ ਦਾ ਪੰਜਾਬ ਉੱਤੇ ਕਬਜਾ ਹੋਇਆ ਤਾਂ ਦਲੀਪ ਸਿੰਘ ਸਾਢੇ ਕੁ ਦਸ ਸਾਲ ਦਾ ਸੀ। ਅੰਗਰੇਜ਼ਾਂ ਨੇ ਦਲੀਪ ਸਿੰਘ ਨੂੰ ਸਲਾਨਾ ਪੈਨਸ਼ਨ (ਜਿਸ ਦੀ ਰਾਸ਼ੀ 4 ਤੋਂ 5 ਲੱਖ ਦੇ ਵਿਚਕਾਰ ਰਹਿਣੀ ਨਿਸਚਿਤ ਕੀਤੀ ਗਈ) ਦੇ ਕੇ ਇੱਕ ਅੰਗਰੇਜ਼ ਜੋੜੇ ਡਾ. ਲੋਗਿਨ ਅਤੇ ਉਸ ਦੀ ਪਤਨੀ ਦੇ ਸਪੁਰਦ ਕਰ ਦਿੱਤਾ ਗਿਆ। ਦਲੀਪ ਸਿੰਘ ਦੀ ਮਾਂ ਰਾਣੀ ਜਿੰਦਾਂ ਨੂੰ ਅੰਗਰੇਜ਼ਾਂ ਖਿਲਾਫ਼ ਸਾਜਿਸ਼ਾਂ ਰਚਣ ਦੇ ਦੋਸ਼ ਹੇਠ ਪਹਿਲਾਂ ਹੀ ਬਨਾਰਸ ਵਿੱਚ ਜਲਾਵਤਨ ਕਰ ਦਿੱਤਾ ਗਿਆ ਸੀ ਜਿਥੋਂ ਉਹ 6 ਕੁ ਮਹੀਨੇ ਬਾਅਦ ਫਰਾਰ ਹੋ ਕੇ 21 ਮਈ 1849 ਨੂੰ ਨੇਪਾਲ ਪਹੁੰਚ ਗਈ ਸੀ। ਦਲੀਪ ਸਿੰਘ ਲਈ ਉਤਰ ਪ੍ਰਦੇਸ਼ ਵਿੱਚ ਗੰਗਾ ਦੇ ਕਿਨਾਰੇ ਫਤਿਹਗੜ੍ਹ ਵਿਖੇ ਇੱਕ ਸੁੰਦਰ ਰਿਹਾਇਸ਼ ਖਰੀਦ ਕੇ ਦਿੱਤੀ ਗਈ ਜਿੱਥੇ ਉਹ ਪੰਜ ਕੁ ਸਾਲ ਰਿਹਾ। ਇਥੇ 8 ਮਾਰਚ 1853 ਨੂੰ ਉਸ ਨੇ ਇਸਾਈ ਧਰਮ ਗ੍ਰਹਿਣ ਕਰ ਲਿਆ।

ਉਸ ਦੇ ਈਸਾਈ ਧਰਮ ਵਿੱਚ ਜਾਣ ਦੇ ਵੇਰਵੇ ਵੀ ਦਿਲਚਸਪ ਹਨ ਅਤੇ ਅੰਗਰੇਜ਼ਾਂ ਦੇ ਸੂਖ਼ਮ ਢੰਗਾਂ ਨੂੰ ਦਰਸਾਉਂਦੇ ਹਨ। ਉਸ ਦੇ ਪਾਲਕ ਡਾ. ਲੋਗਿਨ ਅਤੇ ਉਸ ਦੀ ਪਤਨੀ ਨੇ ਮਹਾਰਾਜੇ ਨਾਲ ਬਹੁਤ ਸਨੇਹ ਪੂਰਵਕ ਵਰਤਾਉ ਕੀਤਾ ਅਤੇ ਉਹ ਇਨ੍ਹਾਂ ਨੂੰ

---

[9] Michael Alxander and Sushila Anand, *Queen Victoria's Maharaja, p.30*

ਮਾਤਾ-ਪਿਤਾ ਵਾਂਗ ਹੀ ਸਮਝਣ ਲੱਗਾ। ਉਸ ਨੂੰ ਬਾਈਬਲ ਪੜ੍ਹਨ ਅਤੇ ਸੁਣਨ ਦੇ ਮੌਕੇ ਦਿੱਤੇ ਗਏ। ਉਥੇ ਉਸ ਦੇ ਸਾਥ ਲਈ ਅੰਗਰੇਜ਼ ਅਧਿਕਾਰੀਆਂ ਦੇ ਵਧੀਆ ਮੁੰਡੇ ਸਨ ਜਿਨ੍ਹਾਂ ਵਿਚੋਂ ਇੱਕ ਟਾਮੀ ਸਕਾਟ ਨਾਲ ਉਸ ਦੀ ਖਾਸ ਨੇੜਤਾ ਬਣ ਗਈ। ਉਹ ਉਨ੍ਹਾਂ ਲੜਕਿਆਂ ਦਾ ਖੁੱਲ੍ਹ ਕੇ ਸਾਥ ਮਾਨਣਾ ਚਾਹੁੰਦਾ ਸੀ ਪਰ ਹਿੰਦੁਸਤਾਨੀ ਧਾਰਮਿਕ ਸਿਖਿਆਵਾਂ ਅਨੁਸਾਰ ਉਸ ਨੂੰ ਇਹ ਦੱਸਿਆ ਗਿਆ ਸੀ ਕਿ ਜੇ ਉਹ ਉਨ੍ਹਾਂ ਨਾਲ ਖਾਣ ਪੀਣ ਸਾਂਝਾ ਕਰ ਲਵੇਗਾ ਤਾਂ ਉਸ ਦਾ ਧਰਮ ਭ੍ਰਿਸ਼ਟ ਹੋ ਜਾਵੇਗਾ। ਸੋ ਉਸ ਨੇ ਆਪਣੇ ਧਰਮ ਤੋਂ ਪਹਿਲੀ ਬਗਾਵਤ ਆਪਣੇ ਦੋਸਤਾਂ ਟਾਮੀ ਸਕਾਟ ਅਤੇ ਰੌਬੀ ਕਾਰਸ਼ੋਰ ਨਾਲ ਚਾਹ ਪੀ ਕੇ ਕੀਤੀ।[10] ਚਾਹੇ ਸਿੱਖ ਧਰਮ ਵਿੱਚ ਸਿਧਾਂਤਕ ਤੌਰ 'ਤੇ ਕਿਸੇ ਹੋਰ ਧਰਮ ਜਾਂ ਜਾਤ ਨਾਲ ਖਾਣ ਪੀਣ ਦੀ ਬੰਦਿਸ਼ ਨਹੀਂ ਸੀ ਪਰ ਰਣਜੀਤ ਸਿੰਘ ਦੇ ਰਾਜ ਦੌਰਾਨ ਜਿਹੋ ਜਿਹਾ ਸਿੱਖ ਧਰਮ ਚੱਲ ਰਿਹਾ ਸੀ ਉਸ ਵਿੱਚ ਹਿੰਦੂਆਂ ਵਾਲੀ ਹੀ ਕੱਟੜਤਾ ਅਤੇ ਸੁੱਚਮ ਮੰਨੀ ਜਾਂਦੀ ਸੀ। ਇਸ ਕਰਕੇ ਇਸ ਚਾਹ ਪੀਣ ਨੂੰ ਬਹੁਤ ਵੱਡੀ ਘਟਨਾ ਮੰਨਿਆ ਗਿਆ। ਇਸ ਤਰ੍ਹਾਂ ਦੇ ਮਾਹੌਲ ਵਿੱਚ ਉਸ ਦਾ ਮਨ ਆਪਣੇ ਧਰਮ ਤੋਂ ਉਚਾਟ ਹੋ ਗਿਆ ਅਤੇ ਉਹ ਈਸਾਈ ਧਰਮ ਦੇ ਪ੍ਰਭਾਵ ਵਿੱਚ ਆ ਗਿਆ। ਇਸ ਗੱਲ ਤੋਂ ਦਿਲੋਂ ਖੁਸ਼ ਹੋਣ ਦੇ ਬਾਵਜੂਦ ਅੰਗਰੇਜ਼ ਹਾਕਮਾਂ ਨੇ ਉਸ ਨੂੰ ਈਸਾਈ ਬਨਾਉਣ ਵਿੱਚ ਕਾਹਲੀ ਨਹੀਂ ਕੀਤੀ ਜਿਵੇਂ ਕਿ ਇਸ ਚੈਪਟਰ ਦੇ ਸ਼ੁਰੂ ਵਿੱਚ ਲਾਰਡ ਡਲਹੌਜੀ ਦੇ ਪੱਤਰ ਤੋਂ ਪਤਾ ਚਲਦਾ ਹੈ। ਇਸ ਦੇ ਲਈ ਦੋ ਸਾਲ ਉਡੀਕਿਆ ਗਿਆ ਅਤੇ ਡਲਹੌਜੀ ਨੇ ਡਾ. ਲੋਗਿਨ ਤੋਂ ਪੂਰੀ ਪੁੱਛਗਿੱਛ ਕੀਤੀ ਕਿ ਈਸਾਈ ਧਰਮ ਅਪਨਾਉਣ ਲਈ ਉਸ 'ਤੇ ਕੋਈ ਦਬਾਅ ਤਾਂ ਨਹੀਂ ਪਾਇਆ ਗਿਆ।[11]

ਈਸਾਈ ਧਰਮ ਅਪਨਾਉਣ ਤੋਂ ਬਾਅਦ 19 ਅਪ੍ਰੈਲ 1854 ਨੂੰ ਉਹ ਇੰਗਲੈਂਡ ਚਲਾ ਗਿਆ। ਇੰਗਲੈਂਡ ਵਿੱਚ ਉਸ ਦਾ ਚੰਗਾ ਸਵਾਗਤ ਹੋਇਆ ਅਤੇ ਮਲਕਾ ਦਾ ਉਹ ਚਹੇਤਾ ਬਣ ਗਿਆ। ਮਲਕਾ ਨੇ ਉਸ ਨੂੰ ਬਕਾਇਦਾ ਤੌਰ 'ਤੇ ਯੂਰਪੀ ਰਾਜਕੁਮਾਰਾਂ ਦੇ ਬਰਾਬਰ ਦਾ ਦਰਜਾ ਦਿੱਤਾ। ਇਸ ਫੈਸਲੇ ਨੂੰ ਕੁਝ ਕੱਟੜ ਅੰਗਰੇਜ਼ਾਂ ਨੇ ਨਾਪਸੰਦ ਵੀ ਕੀਤਾ।

*ਇੰਗਲੈਂਡ ਦੀ ਮਲਕਾ ਵਿਕਟੋਰੀਆ ਦਲੀਪ ਸਿੰਘ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਈ। ਉਸ ਨੇ ਆਪਣੇ ਕਲਾਕਾਰ ਵਿੰਟਰਹਾਲਟਰ ਨੂੰ ਬੁਲਾ ਕੇ ਮਹਾਰਾਜੇ ਦੀ ਆਦਮ ਕੱਦ ਤਸਵੀਰ ਬਨਾਉਣ ਲਈ ਕਿਹਾ। ਮਲਕਾ ਅਤੇ ਮਹਾਰਾਜੇ ਦੇ ਇਸ ਸਬੰਧ ਨੂੰ ਕਈ ਝੱਖੜਾਂ ਵਿਚੋਂ ਗੁਜ਼ਰਨਾ ਪਿਆ, ਪਰ ਮਲਕਾ ਉਸ ਦੇ ਆਖਰੀ ਦਿਨ ਤੱਕ ਉਸ ਦੀ ਦੋਸਤ ਅਤੇ ਮਦਦਗਾਰ ਰਹੀ। ...ਸ਼ਾਹੀ ਬੱਚੇ ਵੀ ਉਸ ਨੂੰ ਪਸੰਦ ਕਰ ਲੱਗੇ ਅਤੇ ਦਲੀਪ ਸਿੰਘ ਦਾ ਸ਼ਾਹੀ ਖ਼ਾਨਦਾਨ ਨਾਲ ਮਿਲਣਾ ਜੁਲਣਾ ਸ਼ੁਰੂ ਹੋ ਗਿਆ।*[12]

ਥੋੜ੍ਹਾ ਵੱਡਾ ਹੋ ਕੇ ਦਲੀਪ ਸਿੰਘ ਨੇ ਆਪਣੀ ਮਾਂ ਨੂੰ ਨੇਪਾਲ ਵਿਚੋਂ ਲੈ ਕੇ ਆਉਣ ਦਾ ਮਨ ਬਣਾ ਲਿਆ ਅਤੇ 1861 ਵਿੱਚ ਉਹ ਰਾਣੀ ਜਿੰਦਾਂ ਨੂੰ ਲੈ ਕੇ ਇੰਗਲੈਂਡ ਆ ਗਿਆ ਜਿੱਥੇ 1 ਅਗਸਤ 1863 ਨੂੰ ਉਸ ਦੀ ਮੌਤ ਹੋ ਗਈ। ਮਾਂ ਦੀ ਲਾਸ਼ ਲੈ ਕੇ ਉਹ ਹਿੰਦੁਸਤਾਨ ਆਇਆ ਅਤੇ ਨਾਸਿਕ ਵਿਖੇ ਸਸਕਾਰ ਕਰਨ ਉਪਰੰਤ ਜਦ ਉਹ ਵਾਪਸ ਇੰਗਲੈਂਡ ਜਾ ਰਿਹਾ ਸੀ ਤਾਂ ਮਿਸਰ ਦੀ ਰਾਜਧਾਨੀ ਕੈਰੋ ਵਿਖੇ ਉਸ ਨੂੰ ਬੰਬਾ ਮੂਲਰ ਨਾਮ ਦੀ ਲੜਕੀ ਮਿਲੀ ਜਿਸ ਨਾਲ ਉਸ ਨੇ ਵਿਆਹ ਕਰਵਾਉਣ ਦਾ ਫੈਸਲਾ ਕੀਤਾ। 7 ਜੂਨ 1864 ਨੂੰ ਬੰਬਾ ਨਾਲ ਵਿਆਹ ਕਰਵਾਉਣ ਉਪਰੰਤ ਉਹ ਐਲਵੇਡਨ ਵਿਖੇ ਆਪਣੀ ਸ਼ਾਨਦਾਰ ਰਿਹਾਇਸ਼ਗਾਹ 'ਤੇ ਰਹਿਣ ਲੱਗਾ ਜਿੱਥੇ ਉਹ ਸ਼ਿਕਾਰ ਖੇਡਦਾ ਅਤੇ ਐਸ਼ੋ ਆਰਾਮ ਦੀ ਜ਼ਿੰਦਗੀ ਜਿਉਂਦਾ ਸੀ। ਉਸ ਦੇ ਛੇ ਬੱਚੇ ਹੋ ਗਏ ਅਤੇ ਉਹ ਆਪਣੀ ਅਯਾਸ਼ੀ ਉੱਤੇ ਬਹੁਤ ਖਰਚ ਕਰਨ ਲੱਗ ਪਿਆ। ਇਹ ਖਰਚ ਉਸ ਦੇ ਵਜੀਫੇ ਤੋਂ ਵੱਧ ਹੋਣ ਲੱਗਾ ਅਤੇ ਉਸ ਸਿਰ ਕਰਜਾ ਚੜ੍ਹ ਗਿਆ। ਆਪਣੀਆਂ ਆਰਥਿਕ ਮੁਸ਼ਕਿਲਾਂ ਦੇ ਹੱਲ ਲਈ ਉਹ ਅੰਗਰੇਜ਼ ਸਰਕਾਰ 'ਤੇ ਦਬਾਅ ਬਨਾਉਣ ਲੱਗਾ ਪਰ ਸਰਕਾਰ ਦੀ ਸੋਚ ਸੀ ਕਿ ਉਹ

---

[10] ਉਹੀ, ਸਫਾ 29

[11] ਉਹੀ, ਡਲਹੌਜੀ ਦਾ ਡਾ. ਲੋਗਿਨ ਨੂੰ ਪੱਤਰ, ਸਫਾ 26

[12] ਅਮਰਿੰਦਰ ਸਿੰਘ, *ਆਖਰੀ ਲਮਹੇ ਦੀ ਦਾਸਤਾਨ*, ਸਫਾ 219

ਫਜ਼ੂਲਖਰਚੀ ਕਰਦਾ ਹੈ ਇਸ ਲਈ ਸਰਕਾਰ ਵੱਲੋਂ ਵਜ਼ੀਫਾ ਨਾ ਵਧਾਇਆ ਗਿਆ ਜਿਵੇਂ ਕਿ ਉਸ ਸਮੇਂ ਦੇ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ, ਰੈਂਡੋਲਿਫ ਚਰਚਿਲ ਦੇ ਇੱਕ ਪੱਤਰ ਵਿੱਚ ਦਰਜ ਹੈ-

*ਦਲੀਪ ਸਿੰਘ ਆਪਣੇ ਵਿਤ ਅਤੇ ਜਰੂਰਤ ਤੋਂ ਵੱਧ ਖਰਚ ਕਰਦਾ ਹੈ। ਉਹ ਅਲ੍ਹਾਮਰਾ ਦਾ ਮੈਂਬਰ ਹੈ ਤੇ ਇੱਕ ਗਾਉਣ ਵਾਲੀ ਕੁੜੀ ਉੱਤੇ ਬਹੁਤ ਮੇਹਰਬਾਨ ਹੈ, ਜਿਸ ਨੂੰ ਉਸ ਨੇ ਇਕ ਮਕਾਨ ਲੈ ਕੇ ਦਿੱਤਾ ਹੈ। ਇੱਕ ਹੋਰ ਪੈਰਿਸ ਵਿੱਚ ਹੈ ਤੇ ਇੱਕ ਅਭਿਨੇਤਰੀ ਵੀ ਹੈ, ਜਿਸ ਨੂੰ ਹੁਕਮ ਹੈ ਕਿ ਉਹ ਰੋਜ ਦਿਨ ਵਿੱਚ ਦੋ ਵਾਰ ਉਸ ਨੂੰ ਤਾਰ ਭੇਜੇ ਸਿਰਫ ਇਹ ਦੱਸਣ ਲਈ ਕਿ ਉਹ ਠੀਕ ਠਾਕ ਹੈ। ਉਸ ਦਾ ਨਾਮ ਅਦਾ ਵੈਦਰਿਲ ਹੈ।*[13]

ਇਸ ਮਸਲੇ 'ਤੇ ਉਸ ਨੇ ਬ੍ਰਿਟੇਨ ਦੇ ਟਾਈਮਜ਼ ਅਖ਼ਬਾਰ ਨੂੰ ਪੱਤਰ ਲਿਖ ਵੀ ਆਪਣੀ ਮੰਗ ਰੱਖੀ। ਇਹ ਪੱਤਰ 31 ਅਗਸਤ 1882 ਦੇ ਟਾਈਮਜ਼ ਅਖ਼ਬਾਰ ਵਿੱਚ ਪ੍ਰਕਾਸ਼ਿਤ ਹੋਇਆ। ਇਸ ਵਿੱਚ ਉਸ ਨੇ ਅੰਗਰੇਜ਼ਾਂ ਦੁਆਰਾ ਜਿੱਤੇ ਗਏ ਅਫ਼ਰੀਕਾ ਦੇ ਜ਼ੁੱਲੂ ਕਬੀਲੇ ਦੇ ਇੱਕ ਰਾਜੇ ਸੀਟੈਵੋ ਦੀ ਸੰਪਤੀ ਮੋੜਨ ਦੀ ਉਦਾਹਰਣ ਦਿੰਦੇ ਹੋਏ ਮੰਗ ਕੀਤੀ ਕਿ 'ਮਹਾਨ ਈਸਾਈ ਸਾਮਰਾਜ' ਵੱਲੋਂ ਉਸ 'ਤੇ ਵੀ ਦਿਆਲਤਾ ਦਿਖਾਈ ਜਾਵੇ। ਉਸ ਨੇ ਲਿਖਿਆ ਕਿ ਜਦ ਸਿੱਖ ਅੰਗਰੇਜ਼ਾਂ ਖਿਲਾਫ਼ ਲੜੇ ਤਾਂ ਉਸ ਦਾ ਕੋਈ ਰੋਲ ਨਹੀਂ ਸੀ ਪਰ ਫਿਰ ਵੀ ਉਸ ਨੂੰ ਸਜਾ ਦੇ ਦਿੱਤੀ ਗਈ ਅਤੇ ਉਸ ਦੀ ਲਗਪੱਗ ਸਾਰੀ ਨਿੱਜੀ ਸੰਪਤੀ ਜ਼ਬਤ ਕਰ ਲਈ ਗਈ। ਦਲੀਪ ਸਿੰਘ ਦੇ ਪੱਤਰ ਵਿੱਚ ਦਰਜ ਹੈ - 'ਇਸ ਤਰ੍ਹਾਂ, ਮੈਂ ਜੋ ਨਿਰਦੋਸ਼ ਸੀ, ਜਿਸ ਨੇ ਅੰਗਰੇਜ਼ ਸਰਕਾਰ ਖਿਲਾਫ਼ ਆਪਣੀ ਚੀਚੀ ਵੀ ਨਹੀਂ ਉਠਾਈ ਸੀ, ਨੂੰ ਵੀ ਮੇਰੀ ਉਸ ਪਰਜਾ ਦੇ ਵਾਂਗ ਕਸ਼ਟ ਵਿੱਚ ਸੁੱਟ ਦਿੱਤਾ ਗਿਆ ਜੋ ਮੇਰੇ ਕਹਿਣੇ ਵਿੱਚ ਨਹੀਂ ਸੀ...।'[14] ਪੱਤਰ ਵਿੱਚ ਜਿੱਥੇ ਉਸ ਨੇ ਆਪਣਾ ਰਾਜ ਖੋਹੇ ਜਾਣ ਨੂੰ ਗਲਤ ਦੱਸਿਆ ਉਥੇ ਆਪਣੀਆਂ ਵਿਤੀ ਮੁਸ਼ਕਿਲਾਂ ਦਾ ਹਵਾਲਾ ਦੇ ਕੇ ਇਨਸਾਫ਼ (ਭਾਵ ਵਜ਼ੀਫ਼ਾ ਵਧਾਉਣ) ਦੀ ਮੰਗ ਕੀਤੀ ਤਾਂ ਜੋ ਉਹ ਬ੍ਰਿਟੇਨ ਦਾ ਵਿਸ਼ਵਾਸ਼ਪਾਤਰ ਸੇਵਕ ਬਣਿਆ ਰਹਿ ਸਕੇ।

ਟਾਈਮਜ਼ ਅਖ਼ਬਾਰ ਨੇ ਇਹ ਪੱਤਰ ਛਾਪ ਕੇ ਉਸੇ ਦਿਨ ਇਸ ਵਿਸ਼ੇ 'ਤੇ ਇੱਕ ਸੰਪਾਦਕੀ ਲੇਖ ਲਿਖਿਆ ਜਿਸ ਵਿੱਚ ਮਹਾਰਾਜੇ ਦੇ ਪੱਤਰ ਬਾਰੇ ਇਹ ਸਿੱਟਾ ਕੱਢਿਆ ਗਿਆ, 'ਪੰਜਾਬ ਦੇ ਰਾਜਭਾਗ ਦੇ ਕਨੂੰਨੀ ਹੱਕ ਬਾਰੇ ਉਸ ਦੀਆਂ ਦਲੀਲਾਂ ਸਿਰਫ ਉਸ ਦੇ ਮਾਇਕ ਦਾਅਵਿਆਂ ਦੀ ਪ੍ਰੋੜਤਾ ਲਈ ਹੀ ਹਨ। ਜੇ ਇਹ ਤਸੱਲੀਬਖਸ਼ ਢੰਗ ਨਾਲ ਹੱਲ ਕਰ ਦਿੱਤੇ ਜਾਣ ਤਾਂ ਉਹ ਬਿਨਾਂ ਸ਼ੱਕ ਸੰਤੁਸ਼ਟ ਹੋ ਜਾਵੇਗਾ, ਅਤੇ ਸੰਤੁਸ਼ਟ ਤੋਂ ਵੀ ਵੱਧ, ਉਹ ਅੰਗਰੇਜ਼ਾਂ ਦੇ ਇਸ ਦੇਸ਼ ਵਿੱਚ ਹੀ ਇੱਕ ਭੱਦਰ ਪੁਰਸ਼ ਵਾਂਗ ਜਿਉਣਾ ਅਤੇ ਮਰਨਾ ਪਸੰਦ ਕਰੇਗਾ।'[15]

ਆਪਣੀਆਂ ਫ਼ਜ਼ੂਲ ਖਰਚੀਆਂ ਲਈ ਵਜ਼ੀਫਾ ਨਾ ਵਧਾਉਣ 'ਤੇ ਉਸ ਵਿੱਚ ਦੇਸ਼ ਪਿਆਰ ਅਤੇ ਆਪਣੇ ਧਰਮ ਪ੍ਰਤੀ ਪਿਆਰ ਜਾਗ ਪਿਆ। ਉਸ ਨੇ ਮੁੜ ਸਿੱਖ ਬਣ ਜਾਣ ਅਤੇ ਭਾਰਤ ਵਾਪਸ ਜਾਣ ਦਾ ਫੈਸਲਾ ਕੀਤਾ। ਭਾਰਤ ਆਉਣ ਲਈ ਉਹ ਆਪਣੀ ਪਤਨੀ, 6 ਬੱਚਿਆਂ ਅਤੇ ਨੌਕਰਾਂ ਸਮੇਤ ਇੱਕ ਸਮੁੰਦਰੀ ਜਹਾਜ ਵਿੱਚ ਲੰਡਨ ਤੋਂ ਚੱਲ ਪਿਆ ਪਰ ਅੰਗਰੇਜ਼ ਸਰਕਾਰ ਨੇ ਉਸ ਨੂੰ ਅਦਨ ਦੀ ਬੰਦਰਗਾਹ 'ਤੇ ਰੋਕ ਲਿਆ। ਇਥੇ ਉਸ ਨੇ ਅੰਮ੍ਰਿਤ ਛਕ ਲਿਆ ਅਤੇ ਪੈਰਿਸ ਚਲਾ ਗਿਆ। ਪੈਰਿਸ ਵਿੱਚ ਉਸ ਨੇ ਰੂਸੀ ਦੂਤਘਰ ਨਾਲ ਸੰਪਰਕ ਕੀਤਾ ਅਤੇ ਆਪਣੀ ਸਹੇਲੀ ਅਦਾ ਵੈਦਰਿਲ ਨੂੰ ਨਾਲ ਲੈ ਕੇ ਮਾਸਕੋ ਚਲਾ ਗਿਆ। ਇਥੇ ਉਸ ਨੇ ਜ਼ਾਰ ਨੂੰ ਪੱਤਰ ਲਿਖਿਆ ਕਿ ਮੈਂ ਹਿੰਦੁਸਤਾਨ ਨੂੰ ਆਜਾਦ ਕਰਵਾਉਣਾ ਚਾਹੁੰਦਾ ਹਾਂ ਸੋ ਮੈਨੂੰ ਇਸ ਮਕਸਦ ਲਈ 2 ਲੱਖ ਫੌਜੀ ਅਤੇ ਦੋ ਹਜਾਰ ਤੋਪਾਂ ਦਿੱਤੀਆਂ ਜਾਣ। ਪਰ ਰੂਸੀਆਂ ਨੂੰ ਉਸ ਦੀਆਂ ਬੇਥਵੀਆਂ ਵਿੱਚ ਬਹੁਤੀ ਰੁਚੀ ਨਹੀਂ ਸੀ ਇਸ ਲਈ ਉਸ ਦੀ ਕੋਈ ਮਦਦ ਨਾ

---

[13] ਅਮਰਿੰਦਰ ਸਿੰਘ, *ਆਖਰੀ ਲਮਹੇ ਦੀ ਦਾਸਤਾਨ*, ਸਫਾ 224

[14] Michael Alxander and Sushila Anand, *Queen Victoria's Maharaja, p.152*

[15] Michael Alxander and Sushila Anand, *Queen Victoria's Maharaja, p.155*

ਹੋਈ। ਇਸ ਦੌਰਾਨ ਉਹ ਰੂਸ ਵਿੱਚ ਸ਼ਿਕਾਰ ਖੇਡਦਾ ਰਿਹਾ ਅਤੇ ਅਦਾ ਵੈਦਰਿਲ ਨਾਲ ਬਕਾਇਦਾ ਵਿਆਹ ਕਰਵਾ ਲਿਆ ਜਿਸ ਤੋਂ ਉਸ ਦੇ ਬੱਚੇ ਵੀ ਹੋਏ। ਉਹ ਰੂਸੀ ਸਰਕਾਰ ਦਾ ਦਿਲ ਜਿੱਤਣ ਲਈ ਰੂਸੀ ਆਰਥੋਡਕਸ ਚਰਚ ਵਿੱਚ ਸ਼ਾਮਲ ਹੋਣ ਬਾਰੇ ਸੋਚਣ ਲੱਗਾ ਅਤੇ ਆਪਣੇ ਭਰਾ ਗੁਰਬਚਨ ਸਿੰਘ ਨੂੰ ਇਸ ਸਬੰਧੀ ਚਿੱਠੀ ਵੀ ਲਿਖੀ। ਪਰ ਗੁਰਬਚਨ ਸਿੰਘ ਨੇ ਉਸ ਨੂੰ ਰੋਕ ਦਿੱਤਾ ਕਿ ਇਉਂ ਤਾਂ ਸਿੱਖਾਂ ਉੱਤੇ ਉਸ ਦਾ ਬਹੁਤ ਬੁਰਾ ਪ੍ਰਭਾਵ ਬਣੇਗਾ। ਗੁਰਬਚਨ ਸਿੰਘ ਨੇ ਅਗਲੀ ਚਿੱਠੀ ਵਿੱਚ ਇਹ ਵੀ ਸਲਾਹ ਦਿੱਤੀ -

*ਸਾਡੇ ਖਿਆਲ ਨਾਲ ਤੁਸੀਂ ਓਨਾ ਚਿਰ ਸਿੱਖ ਬਣੇ ਰਹੋ ਜਦ ਤੱਕ ਰੂਸੀ ਸਰਕਾਰ ਦੇਸ਼ ਮੁੜਨ ਲਈ ਆਪ ਦੀ ਮਦਦ ਨਹੀਂ ਕਰਦੀ। ਤਦ ਤੱਕ ਆਪ ਨੂੰ ਬਾਹਰੀ ਤੌਰ 'ਤੇ ਸਿੱਖ ਰਹਿਣਾ ਜਰੂਰੀ ਹੈ, ਜਦ ਤੱਕ ਆਪ ਸਿੰਘਾਸਣ 'ਤੇ ਨਾ ਬੈਠ ਜਾਓ।*[16]

ਆਖਰ 1888 ਦੇ ਸ਼ੁਰੂ ਵਿੱਚ ਦਲੀਪ ਸਿੰਘ ਪੈਰਿਸ ਵਾਪਸ ਆ ਗਿਆ ਜਿੱਥੇ ਉਸ ਨੂੰ 1890 ਵਿੱਚ ਅਧਰੰਗ ਦਾ ਅਟੈਕ ਹੋ ਗਿਆ। ਉਸ ਨੇ ਮਲਕਾ ਵਿਕਟੋਰੀਆ ਪਾਸੋਂ ਆਪਣੀਆਂ ਗਲਤੀਆਂ ਦੀ ਮੁਆਫ਼ੀ ਮੰਗੀ। ਆਖਰ 22 ਅਕਤੂਬਰ 1893 ਨੂੰ ਪੈਰਿਸ ਦੇ ਇੱਕ ਹੋਟਲ ਵਿੱਚ ਉਸ ਦੀ ਮੌਤ ਹੋ ਗਈ ਅਤੇ ਉਸ ਨੂੰ ਇੰਗਲੈਂਡ ਵਿੱਚ ਈਸਾਈ ਰਸਮਾਂ ਮੁਤਾਬਿਕ ਦਫ਼ਨਾ ਦਿੱਤਾ ਗਿਆ।

ਦਲੀਪ ਸਿੰਘ ਨੂੰ ਕੁਝ ਇਤਿਹਾਸਕਾਰਾਂ ਵੱਲੋਂ ਇਉਂ ਪੇਸ਼ ਕੀਤਾ ਜਾਂਦਾ ਹੈ ਕਿ ਉਹ ਅੰਗਰੇਜ਼ਾਂ ਦੇ ਜ਼ੁਲਮਾਂ ਦਾ ਸ਼ਿਕਾਰ ਸੀ ਅਤੇ ਜਦ ਉਸ ਨੂੰ ਸਮਝ ਆਈ ਤਾਂ ਉਹ ਪੰਜਾਬ ਨੂੰ ਅੰਗਰੇਜ਼ਾਂ ਕੋਲੋਂ ਆਜਾਦ ਕਰਵਾਉਣ ਦੀਆਂ ਕੋਸ਼ਿਸ਼ਾਂ ਕਰਨ ਲੱਗਾ। ਪਰ ਜਿਵੇਂ ਉਪਰ ਦਿੱਤੀ ਵਿਥਿਆ ਤੋਂ ਸਪਸ਼ਟ ਹੁੰਦਾ ਹੈ ਸਚਾਈ ਇਹ ਨਹੀਂ ਸੀ। ਅਸਲ ਵਿੱਚ ਉਹ ਆਪਣੇ ਐਸ਼ੋ ਆਰਾਮ 'ਤੇ ਬਹੁਤ ਜਿਆਦਾ ਖਰਚ ਕਰ ਰਿਹਾ ਸੀ ਜਿਸ ਕਰਕੇ ਉਹ ਕਰਜਾਈ ਹੋ ਗਿਆ। ਉਹ ਸਿੱਖਾਂ ਵਿੱਚ ਬਗਾਵਤ ਭੜਕਾਉਣ ਦਾ ਡਰਾਵਾ ਦੇ ਕੇ ਆਪਣਾ ਭੱਤਾ ਵਧਾਉਣਾ ਚਾਹੁੰਦਾ ਸੀ ਪਰ ਅੰਗਰੇਜ਼ਾਂ ਨੂੰ ਪਤਾ ਸੀ ਕਿ ਉਹ ਕਿੰਨੇ ਕੁ ਜੋਗਾ ਹੈ। ਸੋ ਇੰਗਲੈਂਡ ਦੀ ਮਲਕਾ ਵੱਲੋਂ ਉਸ ਦੀ ਤਰਫ਼ਦਾਰੀ ਕਰਨ ਦੇ ਬਾਵਜੂਦ ਅੰਗਰੇਜ਼ ਸਰਕਾਰ ਨੇ ਉਸ ਦੀਆਂ ਹਰਕਤਾਂ ਪ੍ਰਤੀ ਕੋਈ ਬਹੁਤੀ ਤਵੱਜੋਂ ਨਾ ਦਿੱਤੀ।

-------

[16] ਅਮਰਿੰਦਰ ਸਿੰਘ, *ਆਖਰੀ ਲਮਹੇ ਦੀ ਦਾਸਤਾਨ*, ਸਫਾ 229

# ਸ਼ਾਂਤੀ ਅਤੇ ਸਥਿਰਤਾ ਦੇ ਹੇਠ ਸੁਲਗਣ ਦੀ ਸ਼ੁਰੂਆਤ

ਧਨ ਦੌਲਤ ਪੈਦਾ ਕਰਨ ਦੇ ਮਾਮਲੇ ਵਿੱਚ ਸਾਡੇ ਪ੍ਰਬੰਧ ਨੇ ਬਹੁਤ ਪ੍ਰਸੰਸਾਯੋਗ ਕੰਮ ਕੀਤਾ ਹੈ ਪਰ ਇਸ ਦੀ ਆਲੋਚਨਾ ਇਸ ਤੱਥ ਤੋਂ ਬਣਦੀ ਹੈ ਕਿ ਇਸ ਨੇ ਖੁਸ਼ਹਾਲੀ ਨੂੰ ਮਿਹਨਤਕਸ਼ ਲੋਕਾਈ ਤੱਕ ਪਹੁੰਚਾਉਣ ਦੀ ਬਜਾਏ ਉਨ੍ਹਾਂ ਦੀ ਮਿਹਨਤ ਦੇ ਫਲ ਕੁਝ ਸਰਮਾਏਦਾਰਾਂ, ਵਪਾਰੀਆਂ, ਸ਼ਾਹੂਕਾਰਾਂ, ਵਕੀਲਾਂ ਅਤੇ ਸਰਕਾਰ ਦੇ ਹੱਥਾਂ ਵਿੱਚ ਇਕੱਠੇ ਕਰ ਦਿੱਤੇ। .... ਸ਼ਾਸ਼ਕਾਂ ਵਜੋਂ ਅਸੀਂ ਸਭ ਤੋਂ ਵੱਧ ਲੋਕਾਂ ਦਾ ਸਭ ਤੋਂ ਵੱਧ ਭਲਾ ਕਰਨ ਵਾਲੀ ਬੁਨਿਆਦੀ ਜਿੰਮੇਵਾਰੀ ਨੂੰ ਪੂਰਾ ਕਰਨ ਵਿੱਚ ਅਸਫਲ ਰਹੇ ਹਾਂ। ਇੱਕ ਪਾਸੇ ਪਿਛਲੇ ਚਾਲੀ ਸਾਲਾਂ ਦੌਰਾਨ ਸੂਬੇ ਦੀ ਦੌਲਤ ਲਗਾਤਾਰ ਅਤੇ ਤੇਜੀ ਨਾਲ ਵਧ ਰਹੀ ਹੈ ਅਤੇ ਹੁਣ ਸਥਿਤੀ ਇਹ ਹੈ ਕਿ ਸੋਕੇ ਦੇ ਸਾਲਾਂ ਵਿੱਚ ਵੀ ਇਹ ਖੁਰਾਕੀ ਪੈਦਾਵਾਰ ਦੀ ਬਹੁਤਾਤ ਪੈਦਾ ਕਰ ਦਿੰਦਾ ਹੈ ; ਦੂਜੇ ਪਾਸੇ ਕਿਸਾਨੀ ਗਰੀਬੀ ਵਿੱਚ ਧਸਦੀ ਜਾ ਰਹੀ ਸੀ ਜਿਸ ਦੇ ਸਿੱਟੇ ਵਜੋਂ ਹੁਣ ਉਨ੍ਹਾਂ ਦੀ ਇੱਕ ਤਿਹਾਈ ਆਬਾਦੀ ਜਾਨਵਰਾਂ ਵਾਲੀ ਪੱਧਰ ਤੋਂ ਜਰਾ ਕੁ ਹੀ ਉਚੇਰੀ ਜ਼ਿੰਦਗੀ ਜਿਉਂ ਰਹੀ ਹੈ।

- (ਐੱਸ.ਐੱਸ. ਥੌਰਬਰਨ- ਪੰਜਾਬ ਇਨ ਪੀਸ ਐਂਡ ਵਾਰ, ਸਫ਼ਾ 261-62)

1850 ਤੋਂ 1900 ਤੱਕ ਦੀ ਅੱਧੀ ਸਦੀ ਦੌਰਾਨ ਰਾਜਨੀਤਕ ਤੌਰ 'ਤੇ ਪੰਜਾਬ ਵਿੱਚ ਕੋਈ ਵੱਡੀ ਘਟਨਾ ਨਹੀਂ ਵਾਪਰੀ (ਕੂਕਾ ਬਗਾਵਤ ਨੂੰ ਛੱਡ ਕੇ) ਅਤੇ ਇਸ ਸਮੇਂ ਦੌਰਾਨ ਪੰਜਾਬੀਆਂ ਦੀ ਰਾਜਨੀਤਕ ਚੇਤਨਾ ਦਾ ਵਿਕਾਸ ਵੀ ਬਹੁਤ ਘੱਟ ਹੋਇਆ। ਇਸੇ ਰਾਜਨੀਤਕ ਨਿਸ਼ਕ੍ਰਿਆ ਦਾ ਹੀ ਸਿੱਟਾ ਸੀ ਕਿ 1861 ਵਿੱਚ ਪਾਸ ਹੋਏ ਇੰਡੀਅਨ ਕੌਂਸਲ ਐਕਟ ਤਹਿਤ ਜਿੱਥੇ ਭਾਰਤ ਦੇ ਹੋਰ ਬਹੁਤ ਸਾਰੇ ਹਿੱਸਿਆਂ ਵਿੱਚ ਲੈਜਿਸਲੇਟਿਵ ਕੌਂਸਲਾਂ ਸਥਾਪਿਤ ਕੀਤੀਆਂ ਗਈਆਂ ਉਥੇ ਪੰਜਾਬ ਵਿੱਚ ਇਸ ਐਕਟ ਦੇ ਪਾਸ ਹੋਣ ਤੋਂ 36 ਸਾਲ ਬਾਅਦ ਇੱਕ 9 ਮੈਂਬਰੀ ਕੌਂਸਲ ਸਥਾਪਿਤ ਕੀਤੀ ਗਈ ਅਤੇ ਇਹ ਵੀ ਪੂਰੀ ਤਰ੍ਹਾਂ ਨਾਮਜ਼ਦ ਕੀਤੇ ਮੈਂਬਰਾਂ 'ਤੇ ਹੀ ਅਧਾਰਿਤ ਸੀ, ਕਿਉਂਕਿ ਲੋਕਾਂ ਦੀ ਚੋਣਾਂ ਪ੍ਰਤੀ ਕੋਈ ਖਿੱਚ ਨਹੀਂ ਸੀ। ਇਸ ਸਾਰੇ ਸਮੇਂ ਦੌਰਾਨ ਅੰਗਰੇਜ਼ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਹੀ ਅਸੀਮਿਤ ਸ਼ਕਤੀਆਂ ਦੇ ਮਾਲਕ ਸਨ ਜਿਸ ਕਰਕੇ ਨਵੇਂ ਅੰਗਰੇਜ਼ ਅਧਿਕਾਰੀ ਪੰਜਾਬ ਵਿੱਚ ਲੱਗਣ ਨੂੰ ਪਹਿਲ ਦਿੰਦੇ ਸਨ। ਉਨ੍ਹਾਂ ਦੀ ਸਹਾਇਤਾ ਲਈ ਸਥਾਨਿਕ ਨਿਵਾਸੀਆਂ ਵਿਚੋਂ ਨੰਬਰਦਾਰ ਅਤੇ ਜ਼ੈਲਦਾਰ ਹੁੰਦੇ ਸਨ।

ਰਾਜਨੀਤਕ ਪੱਖ ਤੋਂ ਸ਼ਾਂਤ ਹੋਣ ਦੇ ਬਾਵਜੂਦ ਆਰਥਿਕ, ਸਮਾਜਿਕ ਅਤੇ ਧਾਰਮਿਕ ਖੇਤਰ ਵਿੱਚ ਅਜਿਹਾ ਕਾਫੀ ਕੁਝ ਵਾਪਰ ਰਿਹਾ ਸੀ ਜੋ ਪੰਜਾਬੀਆਂ ਦੀ ਸੋਚ ਨੂੰ ਪ੍ਰਭਾਵਿਤ ਕਰ ਰਿਹਾ ਸੀ ਅਤੇ ਵੀਹਵੀਂ ਸਦੀ ਵਿੱਚ ਵਾਪਰਨ ਵਾਲੀਆਂ ਬਹੁਤ ਸਾਰੀਆਂ ਘਟਨਾਵਾਂ ਲਈ ਆਧਾਰ ਤਿਆਰ ਕਰ ਰਿਹਾ ਸੀ।

ਆਰਥਿਕ ਤੌਰ 'ਤੇ ਇਨ੍ਹਾਂ ਸਾਲਾਂ ਦੌਰਾਨ ਪੰਜਾਬ ਦਾ ਵਿਕਾਸ ਵੀ ਹੋਇਆ ਅਤੇ ਨਵੀਆਂ ਸਮੱਸਿਆਵਾਂ ਵੀ ਪੈਦਾ ਹੋਈਆਂ। ਖੇਤੀ ਵਿਕਾਸ ਦੇ ਪੱਖੋਂ ਇਸ ਦੌਰ ਵਿੱਚ ਅੰਗਰੇਜ਼ਾਂ ਦਾ ਸਭ ਤੋਂ ਮਹੱਤਵਪੂਰਨ ਕਾਰਜ ਪੰਜਾਬ ਦੇ ਦਰਿਆਵਾਂ ਵਿਚੋਂ ਵੱਡੀਆਂ ਵੱਡੀਆਂ ਨਹਿਰਾਂ ਕੱਢ ਕੇ ਪੰਜਾਬ ਦੇ ਕਾਫੀ ਵੱਡੇ ਹਿੱਸੇ ਨੂੰ ਸਿੰਚਾਈ ਲਈ ਪਾਣੀ ਮੁਹੱਈਆ ਕਰਵਾਉਣਾ ਸੀ। ਇਹ ਨਹਿਰਾਂ ਬਨਾਉਣ ਲਈ ਅੰਗਰੇਜ਼ਾਂ ਨੇ ਇੰਗਲੈਂਡ ਵਿੱਚ ਵਿਕਸਿਤ ਹੋ ਚੁੱਕੀ ਉੱਚ ਤਕਨੀਕ ਅਤੇ ਤਜਰਬੇ ਨੂੰ ਵਰਤਿਆ, ਜਿਸ ਕਰਕੇ ਪੰਜਾਬ ਦਾ ਇਹ ਨਹਿਰੀ ਸਿਸਟਮ ਉਸ ਵਕਤ ਦੇ ਦੁਨੀਆਂ ਦੇ ਬਿਹਤਰੀਨ ਨਹਿਰੀ ਸਿਸਟਮਾਂ ਵਿਚੋਂ ਇੱਕ ਸੀ। ਨਹਿਰੀ ਪਾਣੀ ਨਾਲ ਉਪਜਾਊ ਬਣਾਇਆ ਇਲਾਕਾ ਵਧੇਰੇ ਕਰਕੇ ਪੱਛਮੀ ਪੰਜਾਬ (ਮੌਜੂਦਾ ਪਾਕਿਸਤਾਨੀ ਪੰਜਾਬ) ਦਾ ਸੀ ਜੋ ਪਹਿਲਾਂ ਵੀਰਾਨ ਅਤੇ ਜੰਗਲੀ ਝਾੜ-ਬੂਟ ਵਾਲੀ ਧਰਤੀ ਸੀ। ਉਥੋਂ ਦੇ ਮੂਲ ਨਿਵਾਸੀ ਮੁੱਖ ਤੌਰ 'ਤੇ ਪਸ਼ੂ ਪਾਲਣ ਵਾਲੇ ਖਾਨਾ-ਬਦੋਸ਼ ਲੋਕ ਸਨ ਜੋ ਖੇਤੀਬਾੜੀ ਤੋਂ ਅਣਜਾਣ ਸਨ, ਇਸ ਤੋਂ ਇਲਾਵਾ ਉਥੇ ਆਬਾਦੀ ਬਹੁਤ ਵਿਰਲੀ ਸੀ। ਸੋ ਨਹਿਰੀ ਪਾਣੀ ਦੀ ਸਹੂਲਤ ਪ੍ਰਾਪਤ ਇਸ ਨਵੀਂ ਜ਼ਮੀਨ ਨੂੰ ਉਪਜਾਊ ਬਨਾਉਣ ਲਈ ਕੇਂਦਰੀ ਪੰਜਾਬ ਦੇ ਜਿਲ੍ਹਿਆਂ (ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰ, ਹੁਸ਼ਿਆਰਪੁਰ, ਜਲੰਧਰ, ਲੁਧਿਆਣਾ, ਫਿਰੋਜ਼ਪੁਰ) ਵਿਚੋਂ ਕਿਸਾਨਾਂ

ਨੂੰ ਉਥੇ ਜ਼ਮੀਨਾਂ ਅਲਾਟ ਕਰਕੇ ਵਸਾਇਆ ਗਿਆ। ਕਈ ਲੱਖ ਆਬਾਦਕਾਰ ਏਧਰਲੇ ਜ਼ਿਲ੍ਹਿਆਂ ਵਿਚੋਂ ਉਧਰ ਵਸਾਏ ਗਏ। ਇਨ੍ਹਾਂ ਵਿਚੋਂ ਬਹੁਤੀ ਗਿਣਤੀ ਮਾਝੇ ਦੇ ਜੱਟ-ਸਿੱਖਾਂ ਦੀ ਸੀ।

ਸਰਕਾਰ ਦੀ ਇੱਕ ਨੀਤੀ ਤਾਂ ਇਸ ਤਰ੍ਹਾਂ ਦੇ ਸੰਤੁਸ਼ਟ ਕਿਸਾਨਾਂ ਦੀ ਜਮਾਤ ਪੈਦਾ ਕਰਨਾ ਸੀ ਜੋ ਖੇਤੀ ਨਾਲ ਜੁੜੀ ਰਹੇ ਅਤੇ ਜਿਸਦਾ ਗੁਜ਼ਾਰਾ ਵਧੀਆ ਹੁੰਦਾ ਰਹੇ ਤਾਂ ਜੋ ਇਹ ਜਮਾਤ ਸਰਕਾਰ ਪੱਖੀ ਅਤੇ ਸ਼ਾਂਤ ਬਣੀ ਰਹੇ। ਇਸ ਦੇ ਲਈ ਸਰਕਾਰ ਨੇ ਪਹਿਲੇ ਦੌਰ ਵਿੱਚ ਵੱਡੀਆਂ ਅਲਾਟਮੈਂਟਾਂ ਘੱਟ ਕਰਨ ਦੀ ਪਹੁੰਚ ਅਪਣਾਈ ਤਾਂ ਕਿ ਕਿਸਾਨ ਖ਼ੁਦ ਹੀ ਖੇਤੀ ਕਰਨ ਅਤੇ ਅੱਗੇ ਮੁਜ਼ਾਰੇ ਨਾ ਰੱਖਣ। ਚਨਾਬ ਕਲੋਨੀ ਵਿੱਚ 80% ਭੂਮੀ ਇਸ ਤਰ੍ਹਾਂ ਦੇ ਆਬਾਦਕਾਰਾਂ ਨੂੰ ਹੀ ਦਿੱਤੀ ਗਈ। ਪਰ ਦੂਜੇ ਪਾਸੇ ਕੁਝ ਹੋਰ ਸਿਆਸੀ ਲੋੜਾਂ ਤਹਿਤ ਖ਼ੁਦਕਾਸ਼ਤ ਵਾਲੀ ਨੀਤੀ ਤੋਂ ਪਾਸੇ ਦੇ ਰਾਹ ਵੀ ਖੋਲ੍ਹ ਦਿੱਤੇ ਜੋ ਸਮਾਂ ਬੀਤਣ ਨਾਲ ਵਧਵੇਂ ਰੂਪ ਵਿੱਚ ਲਾਗੂ ਹੋਣ ਲੱਗੀ। ਜਿਵੇਂ ਕਿ ਗੁਰੂ ਨਾਨਕ ਦੇਵ ਜੀ ਦੇ ਵੰਸ਼ਜ ਖੇਮ ਸਿੰਘ ਬੇਦੀ ਦੇ ਸਿੱਖਾਂ ਉੱਤੇ ਪ੍ਰਭਾਵ ਨੂੰ ਵਰਤਣ ਲਈ ਉਸ ਨੂੰ ਸੁਹਾਗ ਪਾਰਾ ਕਲੋਨੀ ਵਿੱਚ 7800 ਏਕੜ ਜ਼ਮੀਨ ਦਿੱਤੀ ਗਈ। ਇਸੇ ਤਰ੍ਹਾਂ ਜਿਹੜੇ ਫੌਜੀ ਅਤੇ ਸਿਵਲ ਦੇ ਰਿਟਾਇਰਡ ਅਫ਼ਸਰ ਅੰਗਰੇਜ਼ਾਂ ਦੇ ਵਫ਼ਾਦਾਰ ਰਹਿਕੇ ਵਧੀਆ ਕੰਮ ਕਰਦੇ ਰਹੇ ਉਨ੍ਹਾਂ ਨੂੰ ਅਲਾਟਮੈਂਟ ਕਰਦੇ ਵਕਤ ਉਨ੍ਹਾਂ ਉੱਤੋਂ ਉਥੇ ਰਿਹਾਇਸ਼ ਰੱਖਣ ਦੀ ਸ਼ਰਤ ਹਟਾ ਦਿੱਤੀ ਗਈ ਸੋ ਉਹ ਆਪਣੀ ਜ਼ਮੀਨ ਅੱਗੇ ਕਿਰਾਏ 'ਤੇ ਹੀ ਦਿੰਦੇ ਸਨ।[17]

ਇਸ ਨਹਿਰੀ ਪ੍ਰਬੰਧ ਅਤੇ ਨਵੀਂ ਜ਼ਮੀਨ 'ਤੇ ਕੀਤੀ ਮਿਹਨਤ ਨੇ ਖੇਤੀ ਪੈਦਾਵਾਰ ਵਿੱਚ ਬਹੁਤ ਵਾਧਾ ਕੀਤਾ। ਇਥੇ ਵਸੇ ਪੰਜਾਬੀ ਕਿਸਾਨ ਨਾ ਸਿਰਫ ਭਾਰਤ ਬਲਕਿ ਏਸ਼ੀਆ ਦੇ ਸਭ ਤੋਂ ਖੁਸ਼ਹਾਲ ਕਿਸਾਨ ਬਣ ਗਏ। ਇਸ ਦੇ ਨਾਲ ਹੀ 1857 ਤੋਂ ਬਾਅਦ ਸਿੱਖਾਂ ਨੂੰ ਫੌਜ ਵਿੱਚ ਭਰਤੀ ਸਮੇਂ ਤਰਜੀਹ ਦਿੱਤੀ ਜਾਣ ਲੱਗੀ ਸੀ। ਕੁੱਲ ਮਿਲਾ ਕੇ ਨਹਿਰੀ ਕਲੋਨੀਆਂ ਵਸਾਏ ਜਾਣ ਦੇ ਪਹਿਲੇ 2-3 ਦਹਾਕੇ ਅੰਗਰੇਜ਼ਾਂ ਦੇ ਕਬਜੇ ਅਧੀਨ ਪੰਜਾਬ ਦੇ ਸਿੱਖਾਂ ਦੀ ਖੁਸ਼ਹਾਲੀ ਵਾਲਾ ਸਮਾਂ ਸੀ। ਅਜਿਹੇ ਦੌਰ ਵਿੱਚ ਇਥੇ ਅੰਗਰੇਜ਼ ਵਿਰੋਧੀ ਵਿਚਾਰਧਾਰਾ ਦੇ ਪਨਪਣ ਲਈ ਕੋਈ ਖਾਸ ਆਧਾਰ ਨਹੀਂ ਸੀ। ਸੋ ਇਸ ਸਮੇਂ ਦੌਰਾਨ ਪੰਜਾਬ ਰਾਜਨੀਤਕ ਪੱਖ ਤੋਂ ਸਭ ਨਾਲੋਂ ਸ਼ਾਂਤ ਇਲਾਕਾ ਬਣਿਆ ਰਿਹਾ। ਇਸ ਵਰਤਾਰੇ ਬਾਰੇ ਅੰਗਰੇਜ਼ਾਂ ਨੇ ਬੜੀ ਸੰਤੁਸ਼ਟਤਾ ਨਾਲ ਨੋਟ ਕੀਤਾ - ਸਿਆਸੀ ਪੱਖ ਤੋਂ ਵੀ ਇਸ ਦੇ ਸਿੱਟੇ ਬਹੁਤ ਸੰਤੋਸ਼ਜਨਕ ਸਨ ਕਿਉਂਕਿ ਸਿੱਖ, ਜਿਨ੍ਹਾਂ ਨੂੰ ਅਸੀਂ 'ਪੰਜਾਬ ਨੂੰ ਲਤਾੜਣ ਵਾਲੇ ਵਹਿਸ਼ੀਆਂ ਦੇ ਟੋਲੇ' ਕਹਿੰਦੇ ਹੁੰਦੇ ਸਾਂ, ਹੁਣ ਦੋ ਪੀੜ੍ਹੀਆਂ ਤੋਂ ਖੁਸ਼ਹਾਲ ਕਿਸਾਨ ਅਤੇ ਸਾਡੇ ਸਾਮਰਾਜ ਦੇ ਵਫ਼ਾਦਾਰ ਸਿਪਾਹੀ ਹਨ।[18]

ਪਰ ਇਹ ਖੁਸ਼ਹਾਲੀ ਇੱਕ ਸੀਮਿਤ ਖਿੱਤੇ ਅਤੇ ਸੀਮਿਤ ਸਮੇਂ ਤੱਕ ਹੀ ਮਹਿਦੂਦ ਰਹੀ।

ਖੁਸ਼ਹਾਲੀ ਦੇ ਫਲ ਸਾਰੇ ਲੋਕਾਂ ਤੀਕ ਨਾ ਪਹੁੰਚੇ।

ਅੰਗਰੇਜ਼ਾਂ ਨੇ ਜੋ ਮਾਲੀਏ ਦਾ ਸਿਸਟਮ ਵਿਕਸਿਤ ਕੀਤਾ ਹੌਲੀ ਹੌਲੀ ਉਸ ਨੇ ਆਪਣੇ ਰੰਗ ਦਿਖਾਉਣੇ ਸ਼ੁਰੂ ਕਰ ਦਿੱਤੇ। ਜਿਵੇਂ ਪਹਿਲੇ ਚੈਪਟਰ ਵਿੱਚ ਦੱਸਿਆ ਗਿਆ ਹੈ ਕਿ ਅੰਗਰੇਜ਼ਾਂ ਨੇ ਜ਼ਮੀਨ ਉੱਤੇ ਕਿਸਾਨ ਦੀ ਵਿਅਕਤੀਗਤ ਮਾਲਕੀ ਬਣਾ ਦਿੱਤੀ ਅਤੇ ਉਸ ਦਾ ਬਕਾਇਦਾ ਸਰਕਾਰੀ ਰਿਕਾਰਡ ਬਣਾ ਦਿੱਤਾ ਜਿਸ ਨਾਲ ਇਹ ਵੀ ਜਿਣਸ ਵਾਂਗ ਖਰੀਦੇ ਵੇਚੇ ਜਾਣ ਵਾਲੀ ਸ਼ੈਅ ਹੋ ਗਈ। ਮਾਲੀਆ ਜਿਣਸ ਦੀ ਬਜਾਏ ਨਕਦੀ ਦੇ ਰੂਪ ਵਿੱਚ ਅਤੇ ਨਿਸਚਿਤ ਮਿਤੀ ਨੂੰ ਵਸੂਲਣਾ ਲਾਜ਼ਮੀ ਕਰ ਦਿੱਤਾ। ਅੰਗਰੇਜ਼ਾਂ ਨੂੰ ਲਗਦਾ ਸੀ ਕਿ ਉਨ੍ਹਾਂ ਨੇ ਮਾਲੀਆ ਪਹਿਲਾਂ ਨਾਲੋਂ ਘੱਟ ਕਰ ਦਿੱਤਾ ਹੈ ਪਰ ਕਿਸਾਨ ਲਈ ਇਹ ਮਾਰੂ ਸਾਬਤ ਹੋਣ ਲੱਗਿਆ, ਕਿਉਂਕਿ ਬਾਰਸ਼ ਉੱਤੇ ਨਿਰਭਰ ਖੇਤੀ ਵਿੱਚ ਫਸਲ ਦੀ ਪੈਦਾਵਾਰ ਨਿਸਚਿਤ ਨਹੀਂ ਹੁੰਦੀ ਪਰ ਮਾਲੀਆ ਨਿਸਚਿਤ ਰਾਸ਼ੀ ਦੇ ਰੂਪ ਵਿੱਚ ਨਿਸਚਿਤ ਮਿਤੀ ਨੂੰ ਓਨੀ ਹੀ ਸਖਤੀ ਨਾਲ ਵਸੂਲਿਆ ਜਾਂਦਾ ਸੀ, ਮੀਂਹ ਪਵੇ ਚਾਹੇ ਨਾ। ਜਿਨ੍ਹਾਂ ਸਾਲਾਂ ਦੌਰਾਨ ਠੀਕ ਬਾਰਸ਼ ਹੁੰਦੀ ਰਹੀ ਅਤੇ

---

[17] Imran Ali, *The Punjab under imperialism 1885-1947*

[18] S.S. Thorburn, *The Punjab in Peace and War,* p.265

ਫਸਲਾਂ ਚੰਗੀਆਂ ਹੁੰਦੀਆਂ ਰਹੀਆਂ ਉਦੋਂ ਤਾਂ ਕੋਈ ਮੁਸ਼ਕਿਲ ਨਾ ਆਈ, ਪਰ 1860-61 ਵਿੱਚ ਖਰਾਬ ਮਾਨਸੂਨ ਕਾਰਣ ਫਸਲ ਨਾ ਹੋਈ ਅਤੇ ਕਾਲ ਪਿਆ ਤਾਂ ਕਿਸਾਨਾਂ ਦੀ ਬਰਬਾਦੀ ਸ਼ੁਰੂ ਹੋ ਗਈ। ਇਸ ਵਰਤਾਰੇ ਬਾਰੇ ਇੱਕ ਅੰਗਰੇਜ਼ ਅਧਿਕਾਰੀ ਥੌਰਬਰਨ ਦੇ ਸ਼ਬਦ ਹਨ - 1860-61 ਤੱਕ ਸ਼ਾਹੂਕਾਰਾਂ ਦਾ ਕਿਸਾਨੀ ਉਪਰ ਥੋੜ੍ਹਾ ਹੀ ਅਸਰ ਸੀ ਫਿਰ ਜਦੋਂ ਕਾਲ ਵਰਗੀ ਪਹਿਲੀ ਆਫ਼ਤ ਆਈ ਤਦ ਤੋਂ ਇਹ ਸਾਡੇ ਪ੍ਰਬੰਧ ਨਾਲ ਮਿਲ ਕੇ 'ਭਾਰਤ ਦੀ ਸਭ ਤੋਂ ਸ਼ਾਨਦਾਰ ਕਿਸਾਨੀ' ਦੇ ਵੱਡੇ ਹਿੱਸੇ ਦੀ ਬਰਬਾਦੀ ਦੇ ਮੁੱਖ ਕਾਰਣ ਬਣੇ ਹਨ।[19]

ਜ਼ਮੀਨ ਦੇ ਨਵੇਂ ਬੰਦੋਬਸਤ ਅਤੇ ਅੰਗਰੇਜ਼ੀ ਕਾਨੂੰਨਾਂ ਨੇ ਪੰਜਾਬ ਵਿੱਚ ਤਕੜੀ ਸ਼ਾਹੂਕਾਰਾ ਜਮਾਤ ਪੈਦਾ ਕਰ ਦਿੱਤੀ। ਪਹਿਲਾਂ ਜ਼ਮੀਨ ਦਾ ਕੋਈ ਮੁੱਲ ਨਹੀਂ ਸੀ ਅਤੇ ਪੈਸੇ ਦੇਣ ਵਾਲਾ ਜ਼ਮੀਨ ਉੱਤੇ ਪੈਸੇ ਨਹੀਂ ਦਿੰਦਾ ਸੀ ਪਰ ਇਸ ਨਵੇਂ ਪ੍ਰਬੰਧ ਵਿੱਚ ਕਰਜ਼ ਦੇਣਾ ਇੱਕ ਵੱਡਾ ਧੰਦਾ ਬਣ ਗਿਆ। ਪੰਜਾਬ ਵਿੱਚ ਤਿੰਨ ਬਰਾਦਰੀਆਂ ਕਰਜ਼ ਦਿਆ ਕਰਦੀਆਂ ਸਨ- ਪੱਛਮੀ ਜਿਲ੍ਹਿਆਂ (ਭਾਵ ਹੁਣ ਦੇ ਪਾਕਿਸਤਾਨੀ ਪੰਜਾਬ) ਵਿੱਚ ਅਰੋੜੇ ਜਦ ਕਿ ਕੇਂਦਰੀ ਅਤੇ ਦੱਖਣੀ ਜਿਲ੍ਹਿਆਂ ਵਿੱਚ ਖੱਤਰੀ ਅਤੇ ਬਾਣੀਏ। ਮੁਸਲਮਾਨ ਅਤੇ ਜੱਟ ਸੂਦਖੋਰੀ ਨਹੀਂ ਕਰਦੇ ਸਨ। ਸ਼ਾਹੂਕਾਰ ਹਿਸਾਬ ਕਿਤਾਬ ਵਿੱਚ ਬਹੁਤ ਗੜ੍ਹਬੜ ਕਰਦੇ ਸਨ ਅਤੇ ਐਨਾ ਵਿਆਜ ਲੈਂਦੇ ਸਨ ਕਿ ਉਨ੍ਹਾਂ ਦੀ ਅਸਾਮੀ ਸਦਾ ਹੀ ਕਰਜ਼ਦਾਰ ਰਹਿੰਦੀ ਸੀ। ਜੱਟ ਸਿੱਖਾਂ ਨੂੰ ਜਦ ਆਪਣੀ ਹਾਲਤ ਸੁਧਰਦੀ ਨਾ ਲਗਦੀ ਤਾਂ ਉਹ ਸ਼ਰਾਬ ਪੀਣ ਲਗਦੇ ਅਤੇ ਮਾਲਵੇ ਵਿੱਚ ਉਨ੍ਹਾਂ ਦਾ ਝੁਕਾਅ ਅਫ਼ੀਮ ਵੱਲ ਹੋ ਗਿਆ। ਇਸ ਨਾਲ ਜੁਰਮਾਂ ਵਿੱਚ ਵਾਧਾ ਹੋਇਆ ਅਤੇ ਫਿਰ ਉਹ ਅਦਾਲਤਾਂ ਵਿੱਚ ਮੁਕੱਦਮੇ ਭੁਗਤਣ ਲਈ ਕਰਜ਼ਾ ਲੈਂਦੇ। ਪੰਜਾਬ ਦੇ ਕਿਸਾਨ ਭਾਰਤ ਦੇ ਦੂਸਰੇ ਲੋਕਾਂ ਦੇ ਨਾਲੋਂ ਵਧੇਰੇ ਝਗੜਾਲੂ ਅਤੇ ਮੁਕੱਦਮੇਬਾਜ ਸਿੱਧ ਹੋਏ। 1925 ਵਿੱਚ ਪ੍ਰਕਾਸ਼ਿਤ ਇੱਕ ਰਿਪੋਰਟ ਵਿੱਚ ਸਿਵਲ ਜਸਟਿਸ ਕਮੇਟੀ ਨੇ ਪਤਾ ਲਗਾਇਆ ਕਿ ਆਪਣੀ ਗਿਣਤੀ ਦੇ ਹਿਸਾਬ ਪੰਜਾਬੀ ਯੂ.ਪੀ. ਦੇ ਲੋਕਾਂ ਨਾਲੋਂ ਦੁਗਣੇ ਮੁਕੱਦਮੇ ਲੜਦੇ ਹਨ। ਹਰ ਸਾਲ ਲਗਪੱਗ 25 ਲੱਖ ਲੋਕ ਭਾਵ ਬਾਲਗ ਵਸੋਂ ਦਾ 40 % ਹਿੱਸਾ ਧਿਰਾਂ ਵਜੋਂ ਜਾਂ ਗਵਾਹ ਬਣ ਕੇ ਅਦਾਲਤਾਂ ਵਿੱਚ ਪੇਸ਼ ਹੁੰਦੇ ਹਨ (ਐੱਚ. ਕਾਲਵਰਟ, ਦ ਵੈਲਥ ਐਂਡ ਵੈਲਫੇਅਰ ਆਫ਼ ਦ ਪੰਜਾਬ)।

ਫੈਸਲੇ ਸ਼ਾਹੂਕਾਰਾਂ ਦੇ ਹੱਕ ਵਿੱਚ ਹੀ ਹੁੰਦੇ ਕਿਉਂਕਿ ਉਹ ਜਿਆਦਾ ਚੁਸਤ ਸਨ, ਪੈਸੇ ਜਿਆਦਾ ਖਰਚਦੇ ਸਨ ਅਤੇ ਕਾਨੂੰਨ ਉਨ੍ਹਾਂ ਦੇ ਵੱਲ ਸੀ। ਅੰਗਰੇਜ਼ ਸਰਕਾਰ ਨੂੰ ਵੀ ਸਪਸ਼ਟ ਹੋ ਰਿਹਾ ਸੀ ਕਿ ਕਿਸਾਨ ਗੰਭੀਰ ਰੂਪ ਵਿੱਚ ਕਰਜ਼ਦਾਰ ਹੈ ਅਤੇ ਉਸ ਦੀ ਜ਼ਮੀਨ ਸ਼ਾਹੂਕਾਰਾਂ ਪਾਸ ਜਾ ਰਹੀ ਹੈ। 1880 ਵਿੱਚ ਇੱਕ ਅੰਗਰੇਜ਼ ਅਰਥਸ਼ਾਸਤਰੀ ਅਧੀਨ ਬਿਠਾਏ ਕਮਿਸ਼ਨ ਨੇ ਦੱਸਿਆ ਕਿ ਮਾਲਕ ਕਿਸਾਨੀ ਦਾ ਇੱਕ ਤਿਹਾਈ ਹਿੱਸਾ ਕਰਜ਼ੇ ਵਿੱਚ ਐਨਾ ਧਸ ਗਿਆ ਹੈ ਕਿ ਉਹ ਇਸ ਨੂੰ ਲਾਹ ਨਹੀਂ ਸਕਦਾ ਅਤੇ ਹੋਰ ਇੱਕ ਤਿਹਾਈ ਹਿੱਸਾ ਵੀ ਪੂਰਾ ਕਰਜ਼ਦਾਰ ਹੈ ਚਾਹੇ ਉਹ ਕੋਸ਼ਿਸ਼ ਕਰਕੇ ਕਰਜ਼ੇ ਵਿਚੋਂ ਨਿਕਲ ਸਕਦਾ ਹੈ। ਸਰਕਾਰ ਨੂੰ ਇਹ ਸਾਰਾ ਕੁਝ ਨਾ ਸਿਰਫ ਗੰਭੀਰ ਸਗੋਂ ਖਤਰਨਾਕ ਵੀ ਲੱਗਣ ਲੱਗ ਪਿਆ। 1885 ਵਿੱਚ ਲੈਫ਼ਟੀਨੈਂਟ ਗਵਰਨਰ ਸਰ ਡੀ. ਫਿਟਜ਼ਪੈਟਰਿਕ ਨੇ ਤਾੜਨਾ ਕੀਤੀ ਕਿ ਜੇ ਖੇਤੀ ਮਾਲਕ ਕਿਸਾਨ ਮੁਜਾਰੇ ਜਾਂ ਮਜ਼ਦੂਰ ਬਣ ਗਏ ਤਾਂ ਉਹ ਸਿਆਸੀ ਤੌਰ 'ਤੇ ਗੰਭੀਰ ਖਤਰਾ ਬਣ ਜਾਣਗੇ। ਸੋ ਇਹ ਕਾਨੂੰਨ ਪਾਸ ਕੀਤਾ ਗਿਆ ਕਿ ਗੈਰ-ਕਾਸ਼ਤਕਾਰ ਕਿਸਾਨਾਂ ਦੀ ਜ਼ਮੀਨ ਨਹੀਂ ਲੈ ਸਕਦਾ। ਪਰ ਕੌਣ ਕਾਸ਼ਤਕਾਰ ਹੈ ਅਤੇ ਕੌਣ ਗੈਰਕਾਸ਼ਤਕਾਰ ਇਸ ਦਾ ਨਿਪਟਾਰਾ ਜ਼ਮੀਨ ਦੀ ਵਾਸਤਵਿਕ ਮਾਲਕੀ ਨਹੀਂ ਸਗੋਂ ਜਾਤ ਅਨੁਸਾਰ ਹੁੰਦਾ ਸੀ। ਇਸ ਤਰ੍ਹਾਂ ਸਭ ਜੱਟ, ਰਾਜਪੂਤ ਅਤੇ ਅਨੁਸੂਚਿਤ ਜਾਤੀਆਂ ਦੇ ਲੋਕ ਕਾਸ਼ਤਕਾਰ ਮੰਨ ਲਈ ਗਏ ਜਦੋਂ ਕਿ ਸਭ ਖੱਤਰੀ, ਅਰੋੜੇ ਅਤੇ ਬਾਣੀਏ ਗੈਰਕਾਸ਼ਤਕਾਰ ਕਰਾਰ ਦਿੱਤੇ ਗਏ।

---

[19] S.S. Thorburn, *The Punjab in Peace and War,* p.233

ਇਸ ਦਾ ਵੱਖ ਵੱਖ ਜਾਤਾਂ ਉਪਰ ਵੱਖੋ ਵੱਖਰਾ ਅਸਰ ਹੋਇਆ, ਗੈਰ-ਕਾਸ਼ਤਕਾਰ ਕਰਾਰ ਦਿੱਤੀਆਂ ਜਾਤਾਂ ਵਿੱਚ ਅੰਗਰੇਜ਼ਾਂ ਖਿਲਾਫ਼ ਵਿਰੋਧ ਦੀ ਭਾਵਨਾ ਉਤਪੰਨ ਹੋ ਗਈ। ਇਸੇ ਦਾ ਸਿੱਟਾ ਸੀ ਕਿ ਅੰਗਰੇਜ਼ਾਂ ਖਿਲਾਫ਼ ਚੱਲੀਆਂ ਲਹਿਰਾਂ ਦੇ ਮੁਢਲੇ ਦੌਰ ਵਿੱਚ ਪੰਜਾਬੀਆਂ ਵਿਚੋਂ ਆਰੀਆ ਸਮਾਜੀ ਹਿੰਦੂ ਮੂਹਰਲੀਆਂ ਸਫ਼ਾ ਵਿੱਚ ਸਨ। ਦੂਜੇ ਪਾਸੇ ਕਿਸਾਨੀ ਦਾ ਕਰਜੇ ਚੁੱਕ ਕੇ ਜ਼ਮੀਨਾਂ ਗੁਆਉਣ ਦਾ ਮਸਲਾ ਫਿਰ ਵੀ ਹੱਲ ਨਾ ਹੋਇਆ ਕਿਉਂਕਿ ਜੱਟਾਂ ਵਿਚੋਂ ਹੀ ਕੁਝ ਲੋਕ ਸ਼ਾਹੂਕਾਰਾ ਧੰਦਾ ਕਰਨ ਲੱਗ ਪਏ ਅਤੇ ਗਰੀਬ ਕਿਸਾਨਾਂ ਦੀਆਂ ਜ਼ਮੀਨਾਂ ਉਨ੍ਹਾਂ ਦੇ ਹੱਥਾਂ ਵਿੱਚ ਇਕੱਠੀਆਂ ਹੋਣ ਲੱਗੀਆਂ। ਲਗਾਨ ਦੀਆਂ ਵਧਦੀਆਂ ਦਰਾਂ ਨਾਲ ਮਿਲ ਕੇ ਇਹ ਤੱਥ ਕਿਸਾਨਾਂ ਵਿੱਚ ਵੀ ਬੇਚੈਨੀ ਪੈਦਾ ਕਰਨ ਲੱਗਾ। ਇਸ ਦਾ ਅਸਰ ਅਗਲੀ ਸਦੀ ਦੇ ਸ਼ੁਰੂ ਵਿੱਚ ਹੀ 'ਪਗੜੀ ਸੰਭਾਲ ਜੱਟਾ' ਵਰਗੀਆਂ ਲਹਿਰਾਂ ਦੇ ਰੂਪ ਵਿੱਚ ਪ੍ਰਗਟ ਹੋਣ ਲੱਗਾ।

------

# ਧਾਰਮਿਕ ਦੀਵਾਰਾਂ ਦੀ ਉਸਾਰੀ

ਉਹ ਮੂਰਤੀਆਂ ਦੀ ਪੂਜਾ ਕਰਨ ਦੇ ਰੋਜ਼ਾਨਾ ਕਾਰਜ ਨੂੰ ਇੱਕ ਸੱਚੇ ਸ਼ਰਧਾਲੂ ਵਾਂਗ ਕਰਦੇ ਸਨ, ਇਥੋਂ ਤੱਕ ਕਿ ਜਦ ਉਹ ਬਿਮਾਰ ਹੁੰਦੇ ਸਨ ਤਾਂ ਉਹ ਸੁਭ੍ਹਾ ਮੂਰਤੀਆਂ ਨੂੰ ਇਸ਼ਨਾਨ ਕਰਵਾਉਣ, ਉਨ੍ਹਾਂ ਨੂੰ ਪੋਸ਼ਾਕ ਪਹਿਨਾਉਣ ਅਤੇ ਫੁੱਲ, ਮਠਿਆਈਆਂ ਦਾ ਚੜ੍ਹਾਵਾ ਚੜ੍ਹਾਉਣ ਅਤੇ ਧੂਫ਼-ਬੱਤੀ ਆਦਿ ਦੇ ਸਾਰੇ ਕਾਰਜ ਮੈਨੂੰ ਕਰਨ ਲਈ ਕਹਿੰਦੇ। ਅਜਿਹੇ ਮੌਕਿਆਂ 'ਤੇ ਉਨ੍ਹਾਂ ਦੀ ਮੰਜੀ ਮੂਰਤੀਆਂ ਦੇ ਨੇੜੇ ਲਿਆਂਦੀ ਜਾਂਦੀ ਅਤੇ ਉਹ ਲੋੜ ਅਨੁਸਾਰ ਭਜਨ ਗਾਉਂਦੇ। ਜਿੰਨੀਆਂ ਡੂੰਘੀਆਂ ਭਾਵਨਾਵਾਂ ਨਾਲ, ਅਤੇ ਜਿੰਨੇ ਨਿਯਮਿਤ ਰੂਪ ਵਿੱਚ ਉਹ ਇਹ ਪੂਜਾ ਅਰਚਨਾ ਕਰਦੇ ਸਨ ਉਸ ਤੋਂ ਮੈਂ ਸਪਸ਼ਟ ਸਿੱਟਾ ਕਢਦਾ ਸੀ ਕਿ ਉਹ ਖਰੇ ਮੂਰਤੀ-ਪੂਜਕ ਹਨ। ਪਰ ਹੁਣ ਮੇਰੇ ਮਨ ਵਿੱਚ ਇਹ ਤੱਥ ਸ਼ੰਕੇ ਪੈਦਾ ਕਰਦਾ ਹੈ ਕਿਉਂਕਿ ਉਹ ਏਨੀ ਹੀ ਨਿਯਮਿਤਤਾ ਅਤੇ ਏਨੀ ਹੀ ਡੂੰਘੀ ਭਾਵਨਾ ਨਾਲ ਸੁਭ੍ਹਾ ਸ਼ਾਮ, ਸਿੱਖ ਬਾਣੀਆਂ ਸੁਖਮਨੀ ਅਤੇ ਰਹਿਰਾਸ ਦਾ ਪਾਠ ਕਰਦੇ ਸਨ।

- (ਪ੍ਰੋਫੈਸਰ ਰੁਚੀ ਰਾਮ ਸਾਹਨੀ ਦੀਆਂ ਆਪਣੇ ਪਿਤਾ ਬਾਰੇ ਯਾਦਾਂ)[20]

ਇਸ ਦੌਰ ਵਿੱਚ, ਯਾਨੀ ਕਿ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿੱਚ, ਪੰਜਾਬੀ ਸੋਚ ਵਿੱਚ ਸਭ ਤੋਂ ਵੱਡੀ ਤਬਦੀਲੀ ਧਾਰਮਿਕ ਖੇਤਰ ਵਿੱਚ ਆਈ। ਇਸ ਦੌਰ ਵਿੱਚ ਹੀ ਧਾਰਮਿਕ ਸ਼ੁੱਧਤਾ, ਧਾਰਮਿਕ ਕੱਟੜਤਾ ਅਤੇ ਧਾਰਮਿਕ ਵਖਰੇਵਿਆਂ ਦੀਆਂ ਦੀਵਾਰਾਂ ਖੜ੍ਹੀਆਂ ਹੋਈਆਂ ਜਿਨ੍ਹਾਂ ਦਾ ਫਲ ਅੱਜ ਵੀ ਪੰਜਾਬ ਭੁਗਤ ਰਿਹਾ ਹੈ। ਇਸ ਸਮੇਂ ਤੀਕਰ, ਵੱਖ ਵੱਖ ਧਰਮਾਂ ਨਾਲ ਸਬੰਧਿਤ ਆਮ ਲੋਕਾਂ ਵੱਲੋਂ ਕੀਤੇ ਜਾਂਦੇ ਧਾਰਮਿਕ ਕਾਰਜ ਅਤੇ ਧਾਰਮਿਕ ਆਸਥਾਵਾਂ ਆਪਸ ਵਿੱਚ ਐਨੀਆਂ ਰਲਗੱਡ ਸਨ ਕਿ ਉਨ੍ਹਾਂ ਦਾ ਧਾਰਮਿਕ ਆਧਾਰ 'ਤੇ ਵਖਰੇਵਾਂ ਕਰਨਾ ਕਠਿਨ ਹੋ ਜਾਂਦਾ ਸੀ। ਅੰਗਰੇਜ਼ ਇਸ ਗੱਲ ਤੋਂ ਬਹੁਤ ਹੈਰਾਨ ਸਨ, ਕਿਉਂਕਿ ਉਨ੍ਹਾਂ ਦੇ ਸਭਿਆਚਾਰ ਵਿੱਚ ਵੱਖ ਵੱਖ ਧਰਮ ਆਪੋ ਆਪਣੀਆਂ ਪਵਿੱਤਰ ਧਾਰਮਿਕ ਪੁਸਤਕਾਂ ਅਤੇ ਧਾਰਮਿਕ ਪ੍ਰਬੰਧ ਨਾਲ ਪੱਕੀ ਤਰ੍ਹਾਂ ਜੁੜੇ ਹੋਏ ਸਨ। ਪਰ ਇਥੇ ਤਾਂ ਹਜਾਰਾਂ ਹਿੰਦੂ ਅਜਿਹੇ ਸਨ ਜੋ ਮੁਸਲਮਾਨ ਮਜ਼ਾਰਾਂ 'ਤੇ ਮੱਥਾ ਟੇਕਦੇ ਸਨ ਅਤੇ ਬਹੁਤ ਸਾਰੇ ਮੁਸਲਮਾਨ ਆਪਣੇ ਪੂਰਵਜਾਂ ਵਾਲੀਆਂ ਹਿੰਦੂ ਰੀਤੀਆਂ ਅਤੇ ਸਮਾਜਿਕ ਸਬੰਧਾਂ ਨੂੰ ਲਾਗੂ ਕਰਦੇ ਸਨ। ਸਿੱਖ ਅਤੇ ਹਿੰਦੂ ਤਾਂ ਆਪਸ ਵਿੱਚ ਘੁਲੇਮਿਲੇ ਸਨ ਹੀ। ਧਾਰਮਿਕ ਵਖਰੇਵਿਆਂ ਬਾਰੇ ਚੇਤਨਤਾ ਐਨੀ ਘੱਟ ਸੀ ਕਿ 1881 ਦੀ ਮਰਦਮਸ਼ੁਮਾਰੀ ਦੇ ਕਮਿਸ਼ਨਰ ਇਬਟਸਨ ਨੂੰ ਪੰਜਾਬ ਦੀ ਜਨਗਣਨਾ ਰਿਪੋਰਟ ਵਿੱਚ ਇਹ ਨੋਟ ਦੇਣਾ ਪਿਆ -ਜਾਤੀ ਨੂੰ ਛੱਡ ਕੇ ਹੋਰ ਕਿਸੇ ਵੇਰਵੇ ਨੂੰ ਦਰੁਸਤ ਦਰਜ ਕਰਨਾ ਐਨਾ ਔਖਾ ਨਹੀਂ ਜਾਂ ਐਨੀ ਵਿਆਖਿਆ ਨਹੀਂ ਮੰਗਦਾ ਜਿੰਨਾ ਧਰਮ ਦਾ ਮਾਮਲਾ। ....ਸਰਹੱਦੀ ਖੇਤਰਾਂ ਵਿੱਚ, ਜਿੱਥੇ ਇਹ ਧਰਮ ਮਿਲਦੇ ਹਨ, ਖਾਸ ਕਰ ਜਾਹਲ ਕਿਸਾਨੀ ਵਿੱਚ, ਇਹ ਵਹਿਮ ਭਰਮ ਅਤੇ ਰਸਮਾਂ ਤੋਂ ਵੱਧ ਕੁਝ ਨਹੀਂ ਹਨ। ਉਹ ਰੀਤੀ ਰਿਵਾਜ ਅਤੇ ਵਿਸ਼ਵਾਸ, ਜਿਹੜੇ ਵੱਖ ਵੱਖ ਧਰਮਾਂ ਦੇ ਪੈਰੋਕਾਰਾਂ ਨੂੰ ਇੱਕ ਦੂਜੇ ਤੋਂ ਨਿਖੇੜਦੇ ਹਨ, ਉਹ ਐਨੀ ਅਜੀਬ ਤੌਰ 'ਤੇ ਘੁਲੇ-ਮਿਲੇ ਹਨ ਕਿ ਅਕਸਰ ਇਹ ਦੱਸਣਾ ਅਸੰਭਵ ਹੋ ਜਾਂਦਾ ਹੈ ਕਿ ਬੰਦੇ ਨੂੰ ਕਿਹੜੇ ਧਰਮ ਵਾਲੇ ਖਾਨੇ ਵਿੱਚ ਰੱਖਿਆ ਜਾਵੇ।'[21]

ਬਾਅਦ ਦੇ ਜਨਗਣਨਾ ਅਧਿਕਾਰੀਆਂ ਨੇ ਵੀ ਇਹੀ ਰਿਪੋਰਟਾਂ ਦਿੱਤੀਆਂ ਕਿ ਇਥੇ ਧਰਮ ਬਾਰੇ ਅੰਕੜੇ ਇਕੱਠੇ ਕਰਨ ਵਿੱਚ ਬਹੁਤ ਮੁਸ਼ਕਿਲ ਆਉਂਦੀ ਹੈ। ਇੱਕ ਮਰਦਮਸ਼ੁਮਾਰੀ ਤੋਂ ਦੂਸਰੀ ਤੱਕ, ਉਸੇ ਇਲਾਕੇ ਵਿੱਚ, ਵੱਖ ਵੱਖ ਧਰਮਾਂ ਨਾਲ ਸਬੰਧਿਤ ਵਿਅਕਤੀਆਂ ਦੀ ਗਿਣਤੀ ਵਧਦੀ ਘਟਦੀ ਰਹਿੰਦੀ ਸੀ। ਕਦੇ ਬਹੁਤ ਸਾਰੇ ਹਿੰਦੂ ਖ਼ੁਦ ਨੂੰ ਸਿੱਖ ਲਿਖਾ ਦਿੰਦੇ ਅਤੇ ਕਿਸੇ ਹੋਰ ਮੌਕੇ ਉੱਤੇ ਸਿੱਖ ਆਪਣੇ ਆਪ ਨੂੰ ਹਿੰਦੂ ਲਿਖਾ ਦਿੰਦੇ।

---

[20] *Memoirs of Ruchi Ram Sahni*, p. 132

[21] *Report on the census of Punjab*, 1881 vol.1 by D.C.J.Ibbetson.

ਇਸੇ ਗੱਲ ਦੀ ਤਾਈਦ ਸਰ ਜੌਨ੍ਹ ਮੈਲਕਮ ਸਿੱਖਾਂ ਬਾਰੇ ਆਪਣੇ ਇੱਕ ਲੇਖ ਵਿੱਚ ਇਉਂ ਕਰਦੇ ਹਨ -'ਆਪਣਾ ਪਹਿਲਾ ਧਰਮ ਛੱਡ ਕੇ, ਸਿੱਖ ਬਣ ਜਾਣ ਤੋਂ ਬਾਅਦ ਵੀ ਉਹ ਸਾਰੇ ਸਮਾਜਿਕ ਰਸਮੋ ਰਿਵਾਜ ਅਤੇ ਆਪਣੇ ਕੁਨਬੇ ਦੀਆਂ ਰੀਤਾਂ ਨਿਭਾਉਣੀਆਂ ਜਾਰੀ ਰਖਦੇ ਹਨ। ਹਿੰਦੂਆਂ ਵਿਚੋਂ ਆਏ ਸਿੱਖ ਆਪਣੇ ਵਿਆਹ ਸ਼ਾਦੀਆਂ ਉਸੇ ਤਰ੍ਹਾਂ ਆਪਣੀ ਜਾਤ ਬਰਾਦਰੀ ਵਿੱਚ ਹੀ ਕਰਦੇ ਹਨ ਅਤੇ ਹਿੰਦੂ ਰੀਤੀ ਰਿਵਾਜਾਂ ਨੂੰ ਲਾਗੂ ਕਰਦੇ ਹਨ। ਭੋਜਨ ਸਬੰਧੀ ਹਿੰਦੂ ਵਰਤਾਰੇ ਨੂੰ ਓਦਾਂ ਹੀ ਪਵਿੱਤਰ ਮੰਨਿਆ ਜਾਂਦਾ ਹੈ ਅਤੇ ਕੋਈ ਸਿੱਖ ਇਸ ਦੀ ਉਲੰਘਣਾ ਨਹੀਂ ਕਰਦਾ'[22] (ਜਿਵੇਂ ਗਊ ਮਾਸ ਨਾ ਖਾਣਾ-ਲੇਖਕ)। ਸਰ ਮੈਲਕਮ ਅੱਗੇ ਲਿਖਦੇ ਹਨ, 'ਇਨ੍ਹਾਂ ਰੀਤੀ ਰਿਵਾਜਾਂ ਦੀ ਸਖਤੀ ਨਾਲ ਪਾਲਣਾ ਕਰਦੇ ਹੋਣ ਕਰਕੇ ਬਹੁਤੇ ਸਿੱਖ, ਖਾਸ ਕਰ ਜੱਟ ਅਤੇ ਗੁੱਜਰ ਜੋ ਕਿ ਸਤਲੁਜ ਦੇ ਦੱਖਣ ਵੱਲ ਵਸਦੇ ਹਨ, ਆਪਣੇ ਮੂਲ ਭਾਈਚਾਰੇ ਨਾਲ ਉਸੇ ਤਰ੍ਹਾਂ ਜੁੜੇ ਰਹੇ ਅਤੇ ਭਾਈਚਾਰਾ ਇਨ੍ਹਾਂ ਨੂੰ ਬਾਹਰੀ ਵਿਅਕਤੀ ਨਹੀਂ ਸਗੋਂ ਉਹ ਹਿੰਦੂ ਸਮਝਦਾ ਹੈ, ਜੋ ਰਾਜਨੀਤਕ ਜਥੇਬੰਦੀ ਵਿੱਚ ਸ਼ਾਮਲ ਹੋ ਗਏ ਅਤੇ ਉਸ ਜਥੇਬੰਦੀ ਦੀ ਹੋਂਦ ਲਈ ਜਰੂਰੀ ਨਿਯਮਾਂ ਦੀ ਪਾਲਣਾ ਕਰਦੇ ਹਨ, ਸੋ ਇਨ੍ਹਾਂ ਨਾਲ ਰੋਟੀ ਬੇਟੀ ਦੀ ਸਾਂਝ ਕਾਇਮ ਰਖਦਾ ਹੈ।'

ਅੱਜ ਦੀਆਂ ਰਾਜਨੀਤਕ ਲੋੜਾਂ ਤਹਿਤ, ਸਿੱਖਾਂ ਵੱਲੋਂ ਚਾਹੇ ਇਸ ਗੱਲ 'ਤੇ ਬਹੁਤ ਜੋਰ ਦਿੱਤਾ ਜਾਂਦਾ ਹੈ ਕਿ ਸਿੱਖ ਹਿੰਦੂਆਂ ਨਾਲੋਂ ਬਿਲਕੁਲ ਵੱਖਰੇ ਹਨ ਅਤੇ ਸਿੱਖ ਧਾਰਮਿਕ ਕਾਰ ਵਿਹਾਰ ਵਿੱਚ ਜੋ ਹਿੰਦੂ ਧਰਮ ਨਾਲ ਸਬੰਧਿਤ ਅੰਸ਼ ਮਿਲਦੇ ਹਨ ਉਹ ਕਿਸੇ ਬ੍ਰਾਹਮਣੀ ਸਾਜਿਸ਼ ਤਹਿਤ ਇਸ ਵਿੱਚ ਸ਼ਾਮਿਲ ਕੀਤੇ ਗਏ ਹਨ। ਪਰ ਅਸਲ ਵਿੱਚ ਸਿੱਖ ਵੀ ਉਸੇ ਭਾਰਤੀ ਦਾਰਸ਼ਨਿਕ ਪੱਧਤੀ ਦਾ ਇੱਕ ਰੂਪ ਹਨ ਜਿਸ ਪੱਧਤੀ ਦਾ ਹਿੰਦੂ ਕਹਾਉਣ ਵਾਲੇ ਵੱਖ ਵੱਖ ਫਿਰਕੇ ਹਿੱਸਾ ਬਣਦੇ ਹਨ। ਭਾਰਤੀ ਇਤਿਹਾਸ, ਮਿਥਿਹਾਸ ਅਤੇ ਦਾਰਸ਼ਨਿਕ ਸੰਕਲਪ, ਸਿੱਖ ਧਰਮ ਅਪਣਾਅ ਚੁੱਕੇ ਲੋਕਾਂ ਦੇ ਅਵਚੇਤਨ ਦੇ ਪੱਕੇ ਅੰਸ਼ ਬਣੇ ਹੋਏ ਹਨ, ਜੋ ਸਿੱਖ ਰਸਮਾਂ ਰਿਵਾਜਾਂ ਅਤੇ ਧਾਰਮਿਕ ਕਾਰ ਵਿਹਾਰ ਵਿੱਚ ਅਕਸਰ ਪ੍ਰਗਟ ਹੁੰਦੇ ਰਹਿੰਦੇ ਹਨ ਚਾਹੇ ਉਹ ਅਖੰਡ ਪਾਠ ਸਮੇਂ ਹੁੰਦੀ ਆਰਤੀ ਹੋਵੇ, ਗੁਰੂ ਗ੍ਰੰਥ ਸਾਹਿਬ ਨੂੰ ਭੋਗ ਲਗਾਉਣਾ ਹੋਵੇ ਜਾਂ ਗੁਰੂਆਂ ਦੀਆਂ ਤਸਵੀਰਾਂ ਦੀ ਪੂਜਾ ਹੋਵੇ। ਇਸ ਲਈ ਕਿਸੇ ਸਾਜਿਸ਼ ਦੀ ਲੋੜ ਨਹੀਂ। ਇਸ ਦੀ ਇੱਕ ਵੱਡੀ ਉਦਾਹਰਣ ਦਸਮ ਗ੍ਰੰਥ ਨੂੰ ਮਾਨਤਾ ਮਿਲਣ ਦੀ ਹੈ ਕਿਉਂਕਿ ਦਸਮ ਗ੍ਰੰਥ ਵਿੱਚ ਅਜਿਹਾ ਬਹੁਤ ਕੁਝ ਹੈ, ਵਧੇਰੇ ਠੀਕ ਕਹਿਣਾ ਹੋਵੇ ਤਾਂ ਮੁੱਖ ਤੌਰ 'ਤੇ ਅਜਿਹਾ ਕੁਝ ਹੀ ਹੈ, ਜੋ ਗੁਰੂ ਗ੍ਰੰਥ ਸਾਹਿਬ ਦੀ ਮੂਲ ਭਾਵਨਾ ਦੇ ਉਲਟ ਜਾਂਦਾ ਹੈ ਜਿਵੇਂ ਕਿ ਪੌਰਾਣਿਕ ਕਥਾਵਾਂ, ਅਵਤਾਰਵਾਦ, ਤ੍ਰਿਆ ਚਰਿੱਤਰ ਦੀਆਂ ਕਥਾਵਾਂ ਆਦਿ। ਇਹ ਸਾਰਾ ਕੁਝ ਮਾਰਕੰਡੇ ਪੁਰਾਣ, ਮਹਾਂਭਾਰਤ, ਰਮਾਇਣ ਅਤੇ ਅਜਿਹੇ ਹੋਰ ਪੁਰਾਤਨ ਗ੍ਰੰਥਾਂ ਦੀ ਦਾਰਸ਼ਨਿਕ ਰਵਾਇਤ ਨੂੰ ਅੱਗੇ ਤੋਰਦਾ ਹੈ ਨਾ ਕਿ ਗੁਰੂ ਨਾਨਕ ਦੇ ਜਨਮ-ਮਰਨ ਤੋਂ ਰਹਿਤ, ਨਿਰਭਉ, ਨਿਰਵੈਰ ਅਕਾਲ ਪੁਰਖ ਨਾਲ ਮੇਲ ਖਾਂਦਾ ਹੈ। ਚਾਹੇ ਸਿੱਖਾਂ ਦੇ ਇੱਕ ਹਿੱਸੇ ਵੱਲੋਂ ਇਹ ਸ਼ੰਕਾ ਉਠਾਇਆ ਜਾਂਦਾ ਹੈ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਦੀ ਨਹੀਂ ਹੈ, ਪਰ ਜੇ ਇਹ ਰਚਨਾ ਦਸਵੇਂ ਗੁਰੂ ਦੀ ਨਹੀਂ ਵੀ ਹੈ ਤਦ ਵੀ ਵੱਡਾ ਸਵਾਲ ਇਹ ਹੈ ਕਿ ਇਹ ਕਿਵੇਂ ਸੰਭਵ ਹੋਇਆ ਕਿ ਦਸਮ ਗ੍ਰੰਥ ਨੂੰ ਆਦਿ ਗ੍ਰੰਥ ਦੇ ਬਰਾਬਰ ਹੀ ਮਾਨਤਾ ਮਿਲ ਗਈ ਅਤੇ ਉਵੇਂ ਹੀ ਪੂਜਿਆ ਜਾਣ ਲੱਗਾ। ਪੰਜਾਬ ਵਿੱਚ ਧਾਰਮਿਕ ਵਖਰੇਵਿਆਂ ਦੇ ਪੈਦਾ ਹੋਣ ਦਾ ਸ਼ਾਨਦਾਰ ਵਿਸ਼ਲੇਸ਼ਣ ਕਰਨ ਵਾਲੇ ਬ੍ਰਿਟਿਸ਼ ਕੋਲੰਬੀਆ ਯੂਨੀਵਰਸਿਟੀ ਵਿੱਚ ਏਸ਼ੀਅਨ ਸਟਡੀਜ਼ ਵਿਭਾਗ ਦੇ ਪ੍ਰੋ. ਹਰਜੋਤ ਉਬਰਾਏ ਇਸ ਸਵਾਲ ਨੂੰ ਸੰਬੋਧਿਤ ਹੁੰਦਿਆਂ ਸਿੱਟਾ ਕਢਦੇ ਹਨ ਕਿ ਖੰਡੇ ਦੀ ਪਾਹੁਲ ਛਕ ਕੇ ਇੱਕ ਨਿਸਚਿਤ ਜੀਵਨ ਜਾਚ ਅਤੇ ਵਿਚਾਰਧਾਰਾ ਨੂੰ ਮੰਨਣ ਵਾਲਾ ਹਿੱਸਾ ਤਾਂ ਬਹੁਤ ਛੋਟਾ ਸੀ। ਬਾਕੀ ਆਮ ਸਿੱਖ ਤਾਂ ਧਾਰਮਿਕ ਜਾਂ ਦਾਰਸ਼ਨਿਕ ਪੱਖ ਤੋਂ ਭਾਰਤ ਦੀ ਬਹੁਵਾਦੀ ਸਨਾਤਨੀ ਧਾਰਾ ਨਾਲ ਹੀ ਜੁੜਿਆ ਹੋਇਆ ਸੀ। ਇਥੋਂ ਦੇ ਸਭਿਆਚਾਰ ਵਿੱਚ ਪੌਰਾਣਿਕ ਕਥਾਵਾਂ, ਜਾਤਕ ਕਥਾਵਾਂ, ਅਵਤਾਰਵਾਦ ਆਦਿ ਧੁਰ ਅੰਦਰ ਤੱਕ ਰਚਿਆ ਹੋਇਆ ਸੀ ਅਤੇ ਆਮ ਲੋਕਾਈ ਦੇ ਅਵਚੇਤਨ ਵਿੱਚ ਸਮਾਇਆ ਹੋਇਆ ਸੀ। ਦਸਮ ਗ੍ਰੰਥ ਇਸ ਅਵਚੇਤਨ ਵਿੱਚ ਰਚੀ ਹੋਈ ਸੋਚ ਦੀਆਂ ਭਾਵਨਾਵਾਂ ਦੇ ਅਨੁਸਾਰੀ ਸੀ

[22] John Malcolm, *Sketch of the Sikhs,* pp.133-35

ਇਸ ਕਰਕੇ ਇਸ ਨੂੰ ਮਾਨਤਾ ਮਿਲਦੀ ਗਈ। (ਅੱਜ ਜਦ ਸਿੱਖਾਂ ਦੀ ਇਕ ਧਾਰਾ ਬਹੁਵਾਦ ਨੂੰ ਰੱਦ ਕਰਕੇ ਸ਼ੁਧਤਾ ਦੇ ਹੱਕ ਵਿੱਚ ਚੱਲ ਰਹੀ ਹੈ ਤਾਂ ਦਸਮ ਗ੍ਰੰਥ ਮੁੜ ਵਾਦ ਵਿਵਾਦ ਦਾ ਕੇਂਦਰ ਬਣ ਗਿਆ ਹੈ।)

ਅਵਤਾਰਵਾਦ ਨੂੰ ਸਿੱਖ ਗੁਰੂਆਂ ਨਾਲ ਵੀ ਜੋੜ ਦਿੱਤਾ ਗਿਆ ਜਿਵੇਂ 'ਗੁਰਬਿਲਾਸ ਛੇਵੀਂ ਪਾਤਸ਼ਾਹੀ' ਨਾਂ ਦੀ ਰਚਨਾ ਵਿੱਚ ਗੁਰੂ ਹਰਗੋਬਿੰਦ ਨੂੰ ਵਿਸ਼ਨੂੰ ਦਾ ਚੌਵੀਵਾਂ ਅਵਤਾਰ ਮੰਨਿਆ ਗਿਆ ਅਤੇ ਇਸੇ ਤਰ੍ਹਾਂ ਕੋਇਰ ਸਿੰਘ ਵੀ ਗੁਰੂ ਗੋਬਿੰਦ ਸਿੰਘ ਦੀ ਜੀਵਨੀ 'ਗੁਰਬਿਲਾਸ ਪਾਤਸ਼ਾਹੀ 10' ਵਿੱਚ ਉਨ੍ਹਾਂ ਨੂੰ ਵਿਸ਼ਨੂੰ ਦਾ ਅਵਤਾਰ ਹੀ ਕਰਾਰ ਦਿੰਦਾ ਹੈ।

ਹਿੰਦੂਆਂ ਦਾ ਇੱਕ ਹਿੱਸਾ ਜੋ ਦੇਵੀ ਦੇਵਤਿਆਂ ਦੀ ਮੂਰਤੀ ਪੂਜਾ ਕਰਦਾ ਸੀ ਉਹ ਸਿੱਖ ਧਰਮ ਦੇ ਪ੍ਰਭਾਵ ਵੀ ਮੰਨਦਾ ਸੀ, ਸਿੱਖ ਗੁਰੂਆਂ ਨਾਲ ਸਬੰਧਿਤ ਧਾਰਮਿਕ ਸਥਾਨਾਂ 'ਤੇ ਜਾਂਦਾ ਸੀ ਅਤੇ ਗੁਰੂਬਾਣੀ ਦਾ ਪਾਠ ਕਰਦਾ ਸੀ, ਜਿਵੇਂ ਕਿ ਇਸ ਚੈਪਟਰ ਦੇ ਸ਼ੁਰੂ ਵਿੱਚ ਪ੍ਰੋ. ਰੁਚੀ ਰਾਮ ਸਾਹਨੀ ਵੱਲੋਂ ਆਪਣੀਆਂ ਯਾਦਾਂ ਲਿਖਦਿਆਂ ਆਪਣੇ ਪਿਤਾ ਬਾਰੇ ਦੱਸਿਆ ਗਿਆ ਹੈ।

ਧਰਮ ਦੀਆਂ ਜੋ ਮਾਨਤਾਵਾਂ ਅਤੇ ਪੂਜਾ ਵਿਧੀਆਂ ਅਮਲ ਵਿੱਚ ਲਾਗੂ ਹੁੰਦੀਆਂ ਹਨ, ਉਹ ਕੇਵਲ ਉਸ ਧਰਮ ਦੇ ਆਗੂਆਂ ਵੱਲੋਂ ਨਿਸਚਿਤ ਕੀਤੀਆਂ ਨਹੀਂ ਹੁੰਦੀਆਂ, ਉਨ੍ਹਾਂ ਵਿੱਚ ਬਹੁਤ ਕੁਝ ਉਸ ਧਰਮ ਨੂੰ ਮੰਨਣ ਵਾਲੇ ਲੋਕਾਂ ਵੱਲੋਂ ਵੀ ਰਲਾਇਆ ਜਾਂਦਾ ਹੈ। ਮੂਲ ਮਾਨਤਾਵਾਂ ਦੀ ਵਿਆਖਿਆ ਕਰਨ ਸਮੇਂ ਅਤੇ ਵਿਧੀਆਂ ਨੂੰ ਲਾਗੂ ਕਰਨ ਸਮੇਂ, ਇਨ੍ਹਾਂ ਨੂੰ ਸਮਾਜਿਕ ਹਕੀਕਤਾਂ ਅਨੁਸਾਰ ਢਾਲਣ ਦਾ ਅਮਲ ਚਲਦਾ ਰਹਿੰਦਾ ਹੈ। ਅਜਿਹਾ ਕਰਦੇ ਹੋਏ ਕਈ ਵਾਰ ਅਮਲ ਵਿੱਚ ਅਜਿਹਾ ਕੁਝ ਹੋਣ ਲਗਦਾ ਹੈ ਜੋ ਉਸ ਧਰਮ ਦੀਆਂ ਮੂਲ ਸਥਾਪਨਾਵਾਂ ਨਾਲ ਮੇਲ ਨਹੀਂ ਕਰਦਾ। ਉਨ੍ਹੀਵੀਂ ਸਦੀ ਵਿੱਚ ਮੂਰਤੀ ਪੂਜਾ ਦੇ ਪ੍ਰਸੰਗ ਵਿੱਚ ਸਿੱਖ ਧਰਮ ਨਾਲ ਵੀ ਅਜਿਹਾ ਵਰਤਾਰਾ ਵਾਪਰਨ ਲੱਗਾ ਜਦ ਦਰਬਾਰ ਸਾਹਿਬ ਵਿੱਚ ਵੀ ਮੂਰਤੀ ਪੂਜਾ ਹੋਣੀ ਸ਼ੁਰੂ ਹੋ ਗਈ। ਸਭ ਤੋਂ ਪਹਿਲੀ ਮੂਰਤੀ ਗੁਰੂ ਹਰਗੋਬਿੰਦ ਜੀ ਦੀ ਧਾਤ ਦੀ ਮੂਰਤੀ ਚੰਬੇ ਦੇ ਰਾਜੇ ਵੱਲੋਂ ਰਣਜੀਤ ਸਿੰਘ ਦੇ ਰਾਜ ਸਮੇਂ ਭੇਂਟ ਕੀਤੀ ਗਈ।[23] ਇਸ ਤੋਂ ਬਿਨਾਂ ਗੁਰੂ ਹਰਗੋਬਿੰਦ ਦੀ ਇੱਕ ਸੋਨੇ ਦੀ ਮੂਰਤੀ ਅਕਾਲ ਤਖਤ ਦੇ ਹੇਠ, ਗੁਰੂ ਨਾਨਕ ਦੀ ਇੱਕ ਛੋਟੀ ਮੂਰਤੀ ਦਰਬਾਰ ਸਾਹਿਬ ਵਿੱਚ ਅਤੇ ਵੱਡੀਆਂ ਮੂਰਤੀਆਂ ਬਾਬਾ ਅਟਲ ਵਿਖੇ ਰੱਖੀਆਂ ਗਈਆਂ। 1880 ਵਿੱਚ ਹਰਮੰਦਰ ਸਾਹਿਬ ਦੀ ਮਨੇਜਮੈਂਟ ਵੱਲੋਂ ਦਸਾਂ ਗੁਰੂਆਂ ਦੀਆਂ ਮੂਰਤੀਆਂ ਰੱਖਣ ਬਾਰੇ ਵਿਚਾਰ ਕੀਤੀ ਗਈ। ਹਰਮੰਦਰ ਸਾਹਿਬ ਕੰਪਲੈਕਸ ਵਿੱਚ ਹੋਰ ਥਾਂਈਂ ਵੀ ਪੁਜਾਰੀ ਪੱਥਰ ਦੀਆਂ ਮੂਰਤੀਆਂ ਰੱਖ ਕੇ ਤੀਰਥ ਯਾਤਰੀਆਂ ਨੂੰ ਉਨ੍ਹਾਂ ਦੀ ਪੂਜਾ ਕਰਨ ਲਈ ਕਹਿੰਦੇ ਸਨ।[24]

ਇਸ ਤੋਂ ਇਲਾਵਾ ਸਿੱਖਾਂ ਵਿੱਚ ਜਾਤਪਾਤੀ ਸਿਸਟਮ ਵੀ ਪੂਰੀ ਤਰ੍ਹਾਂ ਕਾਇਮ ਸੀ। ਨੀਵੀਂਆਂ ਮੰਨੀਆਂ ਜਾਂਦੀਆਂ ਜਾਤੀਆਂ ਨੂੰ ਮੁੱਖ ਸਿੱਖ ਧਾਰਮਿਕ ਸਥਾਨਾਂ ਅੰਦਰ ਆਉਣ ਦੀ ਸਖਤ ਮਨਾਹੀ ਸੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜੇ ਸਿੱਖ ਅਤੇ ਹਿੰਦੂ ਐਨੇ ਹੀ ਘੁਲੇ ਮਿਲੇ ਹੋਏ ਸਨ ਅਤੇ ਮੁਸਲਮਾਨ ਪੀਰਾਂ ਫ਼ਕੀਰਾਂ ਦੀ ਵੀ ਮੰਨਤਾ ਕਰ ਲੈਂਦੇ ਸਨ ਤਾਂ ਇਸ ਦੌਰ ਵਿੱਚ ਕੀ ਵਾਪਰਿਆ ਕਿ ਪੰਜਾਬ ਦੇ ਤਿੰਨੇ ਫਿਰਕਿਆਂ ਵਿੱਚ ਧਾਰਮਿਕ ਕੱਟੜਤਾ ਫੈਲ ਗਈ? ਖਾਸ ਕਰ ਸਿੱਖ ਕਿਉਂ ਹਿੰਦੂ ਦਾਇਰੇ ਵਿਚੋਂ ਬਾਹਰ ਆਉਣ ਲਈ ਜੋਰ ਸ਼ੋਰ ਨਾਲ ਸਰਗਰਮ ਹੋ ਗਏ, ਆਪਣੀਆਂ ਧਾਰਮਿਕ ਰਹੁ-ਰੀਤਾਂ ਦੀ ਪੁਨਰ ਵਿਆਖਿਆ ਕਰ ਕੇ ਉਨ੍ਹਾਂ 'ਤੇ ਕੱਟੜਤਾ ਨਾਲ ਪਹਿਰਾ ਦੇਣ ਲੱਗੇ? ਇਨ੍ਹਾਂ ਸਵਾਲਾਂ ਦੇ ਜਵਾਬ ਐਨੇ ਸਿੱਧੇ ਨਹੀਂ ਕਿ ਇਹ ਤਾਂ ਅੰਗਰੇਜ਼ਾਂ ਦੀ ਪਾੜੋ ਅਤੇ ਰਾਜ ਕਰੋ ਦੀ ਨੀਤੀ ਸੀ ਜਾਂ ਕੇਵਲ ਆਰੀਆ ਸਮਾਜੀਆਂ ਦੀਆਂ ਦੂਸਰੇ ਧਰਮਾਂ ਪ੍ਰਤੀ ਕੀਤੀਆਂ ਚੁਭਵੀਆਂ ਟਿੱਪਣੀਆਂ ਕਰਕੇ ਅਜਿਹਾ ਵਾਪਰਿਆ।

---

[23] Harjot Obroi - *Construction of Religious Boundaries,* p.103.

[24] Harjot Obroi - *Construction of Religious Boundaries,* p.104.

ਅਸਲ ਵਿੱਚ ਇਸ ਦੇ ਕਾਰਣ ਬਹੁਪੱਖੀ ਅਤੇ ਬਹੁਪਰਤੀ ਸਨ, ਜਿਨ੍ਹਾਂ ਦਾ ਆਧਾਰ ਬਰਤਾਨਵੀ ਸਾਮਰਾਜ ਵੱਲੋਂ ਪੰਜਾਬ ਉੱਤੇ ਕਬਜਾ ਕਰਨ ਨਾਲ ਵਾਪਰਨ ਵਾਲੀਆਂ ਆਰਥਿਕ, ਸਮਾਜਿਕ, ਸਭਿਆਚਾਰਕ ਤਬਦੀਲੀਆਂ ਬਣੀਆਂ। ਅੰਗਰੇਜ਼ਾਂ ਦੇ ਆਉਣ ਨਾਲ ਇੱਕ ਤਾਂ ਇਸਾਈ ਮਿਸ਼ਨਰੀ ਆਏ ਜਿਨ੍ਹਾਂ ਨੇ ਸਥਾਨਿਕ ਲੋਕਾਂ ਵਿਚਕਾਰ ਆਪਣੇ ਧਰਮ ਦਾ ਪ੍ਰਚਾਰ ਸ਼ੁਰੂ ਕੀਤਾ, ਦੂਸਰਾ ਅੰਗਰੇਜ਼ ਹਾਕਮਾਂ ਨਾਲ ਉਨ੍ਹਾਂ ਦੇ ਨਵੇਂ ਵਿਚਾਰ ਅਤੇ ਨਵੇਂ ਸਮਾਜਿਕ, ਰਾਜਨੀਤਕ ਅਤੇ ਪ੍ਰਬੰਧਕੀ ਵਰਤਾਰੇ ਆਏ।

ਇਹ ਨਵੇਂ ਵਰਤਾਰੇ ਲੋਕਾਂ ਦੀ ਸੋਚ ਨੂੰ ਕਿਵੇਂ ਅਣਕਿਆਸੇ ਢੰਗ ਨਾਲ ਪ੍ਰਭਾਵਿਤ ਕਰਦੇ ਸਨ, ਅੰਗਰੇਜ਼ਾਂ ਦੁਆਰਾ ਸ਼ੁਰੂ ਕੀਤੀ ਮਰਦਮਸ਼ੁਮਾਰੀ ਦੀ ਪ੍ਰਕਿਰਿਆ ਇਸ ਦੀ ਬੜੀ ਠੋਸ ਉਦਾਹਰਣ ਪੇਸ਼ ਕਰਦੀ ਹੈ। ਇਸ ਵਿੱਚ ਧਰਮ ਦਾ ਖਾਨਾ ਸ਼ਾਮਲ ਹੋਣ ਕਰਕੇ ਲੋਕਾਂ ਨੂੰ ਆਪਣੇ ਧਾਰਮਿਕ ਚੌਖਟੇ ਬਾਰੇ ਸੋਚਣਾ ਪੈਂਦਾ ਸੀ ਅਤੇ ਰਲੇ ਮਿਲੇ ਧਾਰਮਿਕ ਪ੍ਰਭਾਵਾਂ ਵਿਚੋਂ ਨਿਕਲ ਕੇ ਕਿਸੇ ਵਿਸ਼ੇਸ਼ ਧਰਮ ਦੇ ਖਾਨੇ ਵਿੱਚ ਫਿੱਟ ਹੋਣਾ ਪੈਂਦਾ ਸੀ। ਇਸ ਤਰ੍ਹਾਂ ਮਰਦਮਸ਼ੁਮਾਰੀ ਨੇ ਵੀ ਧਾਰਮਿਕ ਵੰਡਾਂ ਨੂੰ ਪੱਕਿਆਂ ਕਰਨ ਵਿੱਚ ਹਿੱਸਾ ਪਾਇਆ। ਫਿਰ ਮਰਦਮਸ਼ੁਮਾਰੀ ਦੇ ਇਨ੍ਹਾਂ ਅੰਕੜਿਆਂ ਦੇ ਆਧਾਰ 'ਤੇ ਸਰਕਾਰੀ ਨੌਕਰੀਆਂ ਵਿੱਚ ਵੱਖ ਵੱਖ ਧਰਮਾਂ ਦੇ ਲੋਕਾਂ ਦਾ ਤਵਾਜ਼ਨ ਕਾਇਮ ਰੱਖਣ ਅਤੇ ਬਾਅਦ ਵਿੱਚ ਅਸੈਂਬਲੀਆਂ ਵਿੱਚ ਧਾਰਮਿਕ ਗਿਣਤੀ ਦੇ ਆਧਾਰ 'ਤੇ ਸਿਆਸੀ ਪ੍ਰਤੀਨਿਧਤਾ ਦੇਣ ਦੀਆਂ ਨੀਤੀਆਂ ਨੇ ਧਾਰਮਿਕ ਵਖਰੇਵਿਆਂ ਨੂੰ ਹੁਲਾਰਾ ਦੇਣ ਵਿੱਚ ਹੋਰ ਹਿੱਸਾ ਪਾਇਆ। ਸੋ ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਧਾਰਮਿਕ ਵੰਡਾਂ ਦਾ ਪੈਦਾ ਹੋਣਾ ਅੰਗਰੇਜ਼ਾਂ ਦੀ ਕਿਸੇ ਯੋਜਨਾ ਨਾਲੋਂ ਉਨ੍ਹਾਂ ਦੁਆਰਾ ਲਿਆਂਦੇ ਨਵੇਂ ਵਰਤਾਰਿਆਂ ਦੀ ਉਪਜ ਵੱਧ ਸੀ।

ਧਾਰਮਿਕ ਕੱਟੜਤਾ ਦੇ ਵਰਤਾਰੇ ਵਿੱਚ ਅੰਗਰੇਜ਼ਾਂ ਦਾ ਰੋਲ ਮੁੱਖ ਤੌਰ 'ਤੇ ਫੌਜ ਰਾਹੀਂ ਹੀ ਲਾਗੂ ਹੋਇਆ। 1857 ਦੇ ਗਦਰ ਦੌਰਾਨ ਸਿੱਖਾਂ ਦੇ ਸਾਥ ਨੇ ਅੰਗਰੇਜ਼ਾਂ ਨੂੰ ਬਹੁਤ ਜਿਆਦਾ ਪ੍ਰਭਾਵਿਤ ਕੀਤਾ। ਉਨ੍ਹਾਂ ਨੂੰ ਜਾਪਿਆ ਕਿ ਸਿੱਖ ਧਾਰਮਿਕ ਭਾਵਨਾ ਅਧੀਨ ਵੱਧ ਲੜਦੇ ਹਨ ਇਸ ਲਈ ਉਨ੍ਹਾਂ ਨੇ ਸਿੱਖਾਂ ਨੂੰ ਆਪਣੇ ਧਰਮ ਵਿੱਚ ਪ੍ਰਪੱਕ ਰੱਖਣ ਲਈ ਕਾਨੂੰਨ ਲਾਗੂ ਕਰ ਦਿੱਤੇ। ਜਿਸ ਤਹਿਤ ਹਰ ਸਿੱਖ ਫੌਜੀ ਨੂੰ ਕੇਸ ਦਾੜ੍ਹੀ ਕੱਟਣ ਦੀ ਮਨਾਹੀ ਸੀ। ਇਸ ਤਰ੍ਹਾਂ ਸਿੱਖ ਰਹਿਤ ਮਰਿਆਦਾ 'ਤੇ ਪੂਰੇ ਰਹਿਣ ਵਾਲੇ ਫੌਜੀ ਜਦ ਆਪਣੇ ਪਿੰਡਾਂ ਵਿੱਚ ਆਉਂਦੇ ਤਾਂ ਉਨ੍ਹਾਂ ਦਾ ਉਥੇ ਵੀ ਤਕੜਾ ਪ੍ਰਭਾਵ ਪੈਂਦਾ। ਉਹ ਆਪਣੇ ਬੱਚਿਆਂ, ਰਿਸ਼ਤੇਦਾਰਾਂ ਅਤੇ ਹੋਰਾਂ ਉੱਤੇ ਵੀ ਇਹ ਲਾਗੂ ਕਰਨ ਦੀ ਕੋਸ਼ਿਸ਼ ਕਰਦੇ। ਫੌਜੀਆਂ ਦੇ ਸਿੱਖ ਰਹਿਤ ਮਰਿਆਦਾ ਪ੍ਰਤੀ ਯੋਗਦਾਨ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ 'ਹਮ ਹਿੰਦੂ ਨਹੀਂ' ਵਿੱਚ ਇਸ ਤਰ੍ਹਾਂ ਜ਼ਿਕਰ ਕੀਤਾ ਹੈ -'ਜੇ ਕਿਤੇ ਸਿੱਖਾਂ ਦਾ ਕੁਝ ਹਿੱਸਾ ਸਰਕਾਰੀ ਫੌਜ ਵਿੱਚ, ਔਰ ਵਾਹਿਗੁਰੂ ਦੀ ਦਇਆ ਕਰਕੇ ਜਿਹਾ ਕਿ ਹੁਣ ਨਿੱਤ ਨਵਾਂ ਵਿਦਿਆ ਦਾ ਪ੍ਰਕਾਸ਼ ਹੋ ਰਿਹਾ ਹੈ, ਨਾ ਹੁੰਦਾ ਤਾਂ ਹੁਣ ਨੂੰ ਆਪ ਸਿੱਖ ਧਰਮ ਕਾਗਜਾਂ ਵਿੱਚ ਹੀ ਦੇਖਦੇ।'

- - 0 - -

ਪੰਜਾਬ ਵਿੱਚ ਈਸਾਈਆਂ ਦੀ ਇੱਕ ਵੱਡੀ ਪ੍ਰਾਪਤੀ 1853 ਵਿੱਚ ਮਹਾਰਾਜਾ ਦਲੀਪ ਸਿੰਘ ਦਾ ਈਸਾਈ ਬਣ ਜਾਣਾ ਸੀ। ਇਸ ਤੋਂ ਪਹਿਲਾਂ ਈਸਾਈ ਧਰਮ ਅਪਨਾਉਣ ਵਾਲਿਆਂ ਵਿੱਚ ਜਿਆਦਾਤਰ ਅਛੂਤ ਜਾਤੀਆਂ ਨਾਲ ਸਬੰਧਿਤ ਲੋਕ ਸਨ ਜਿਸ ਕਾਰਣ ਈਸਾਈ ਸ਼ਬਦ ਦਲਿਤ ਜਾਤੀਆਂ ਦਾ ਹੀ ਸਮਾਨ-ਅਰਥੀ ਬਣ ਗਿਆ। ਇਸ ਨਾਲ ਉਨ੍ਹਾਂ ਨੂੰ ਅਹਿਸਾਸ ਹੋਇਆ ਕਿ ਧਰਮ ਤਬਦੀਲੀ ਉਨ੍ਹਾਂ ਤੋਂ ਅਛੂਤਪੁਣੇ ਜਾਂ ਭਿੱਟ ਦਾ ਦਾਗ ਨਹੀਂ ਮਿਟਾ ਸਕੀ ਸੀ। ਉਸ ਪਿਛੋਂ ਨੀਵੀਂਆਂ ਜਾਤੀਆਂ ਵਿਚੋਂ ਧਰਮ ਬਦਲਣ ਵਾਲਿਆਂ ਦੀ ਗਿਣਤੀ ਘਟ ਗਈ। ਇਸ ਤੇ ਈਸਾਈ ਪ੍ਰਚਾਰਕਾਂ ਨੇ ਆਪਣਾ ਧਿਆਨ ਅਮੀਰ ਜੱਟਾਂ ਅਤੇ ਖੱਤਰੀਆਂ ਵੱਲ ਕੀਤਾ ਜਿਸ ਦੇ ਸਿੱਟੇ ਵਜੋਂ ਕਈ ਉੱਘੇ ਸਿੱਖ ਪਰਿਵਾਰਾਂ (ਉਦਾਹਰਣ ਵਜੋਂ ਮਹਾਰਾਜਾ ਕਪੂਰਥਲਾ ਦੇ ਭਰਾ ਰਾਜਾ ਹਰਨਾਮ ਸਿੰਘ ਦਾ ਪਰਿਵਾਰ) ਨੇ ਈਸਾਈ ਧਰਮ

ਅਪਣਾਅ ਲਿਆ। ਪੜ੍ਹੇ ਲਿਖਿਆਂ ਅਤੇ ਉੱਚ ਵਰਗੀ ਸਰਦਾਰ ਘਰਾਣਿਆਂ ਦੇ ਧਰਮ ਪਰਿਵਰਤਨ ਨੇ ਸਿੱਖ ਆਗੂਆਂ ਨੂੰ ਆਪਣੇ ਅਛੂਤ ਭਰਾਵਾਂ ਦੇ ਧਰਮ ਛੱਡ ਕੇ ਜਾਣ ਦੇ ਘਾਟੇ ਨਾਲੋਂ ਵਧੇਰੇ ਚਿੰਤਤ ਕਰ ਦਿੱਤਾ।[25]

ਕੁੱਲ ਮਿਲਾ ਕੇ ਈਸਾਈ ਮਿਸ਼ਨਰੀ ਪੰਜਾਬ ਦੇ ਲੋਕਾਂ ਨੂੰ ਈਸਾਈ ਬਨਾਉਣ ਵਿੱਚ ਗਿਣਤੀ ਪੱਖੋਂ ਤਾਂ ਬਹੁਤੇ ਕਾਮਯਾਬ ਨਾ ਹੋਏ (1881 ਦੀ ਜਨਗਣਨਾ ਮੁਤਾਬਿਕ ਈਸਾਈ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਕੇਵਲ 3796 ਹੀ ਸੀ), ਪਰ ਉਨ੍ਹਾਂ ਦਾ ਪ੍ਰਚਾਰ-ਤੰਤਰ ਬਹੁਤ ਵੱਡਾ ਸੀ। ਈਸਾਈ ਮਿਸ਼ਨਰੀਆਂ ਨੇ 1835 ਵਿੱਚ ਹੀ ਲੁਧਿਆਣੇ ਵਿਖੇ ਪ੍ਰੈਸ ਲਗਾ ਦਿੱਤੀ ਜਿਸ ਵਿਚੋਂ ਉਨ੍ਹਾਂ ਨੇ ਹਿੰਦੀ, ਪੰਜਾਬੀ ਅਤੇ ਉਰਦੂ ਆਦਿ ਸਥਾਨਿਕ ਜ਼ੁਬਾਨਾਂ ਵਿੱਚ ਲੱਖਾਂ ਦੀ ਗਿਣਤੀ ਵਿੱਚ ਮਸੀਹੀ ਸਾਹਿਤ ਛਾਪ ਕੇ ਵੰਡਿਆ। ਬਹੁਤ ਸਾਲਾਂ ਤੱਕ ਤਾਂ ਲੁਧਿਆਣਾ ਮਿਸ਼ਨ ਪ੍ਰੈਸ ਹੀ ਇਕੋ ਇੱਕ ਪ੍ਰੈਸ ਸੀ ਜਿਸ ਕੋਲ ਪੰਜਾਬੀ ਟਾਈਪ ਮੌਜੂਦ ਸੀ। ਈਸਾਈ ਮਿਸ਼ਨਰੀਆਂ ਨੇ ਆਪਣੀ ਰਵਾਇਤੀ ਸਮਰਪਣ ਭਾਵਨਾ ਨਾਲ ਨਾ ਸਿਰਫ ਸਥਾਨਿਕ ਭਾਸ਼ਾਵਾਂ ਸਿੱਖੀਆਂ ਸਗੋਂ ਇਨ੍ਹਾਂ ਦੇ ਲਿਖਤੀ ਵਿਕਾਸ ਵਿੱਚ ਵੀ ਵੱਡਾ ਯੋਗਦਾਨ ਪਾਇਆ। 1851 ਵਿੱਚ ਜਾਨ੍ਹ ਨਿਊਟਨ ਨੇ ਪੰਜਾਬੀ ਵਿਆਕਰਣ ਅਤੇ 1854 ਵਿੱਚ ਉਸ ਨੇ ਆਪਣੇ ਇੱਕ ਹੋਰ ਸਾਥੀ ਨਾਲ ਰਲ ਕੇ ਪਹਿਲੀ ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ ਤਿਆਰ ਕੀਤੀ। ਅੰਗਰੇਜ਼ ਅਧਿਕਾਰੀਆਂ ਨੇ ਮੁਢਲੇ ਦੌਰ ਵਿੱਚ ਈਸਾਈ ਮਿਸ਼ਨਰੀਆਂ ਨੂੰ ਪੂਰਾ ਸਹਿਯੋਗ ਦਿੱਤਾ। ਈਸਾਈਆਂ ਵੱਲੋਂ ਬਹੁਤ ਸਾਰੇ ਮਿਸ਼ਨ ਸਕੂਲ ਖੋਲ੍ਹੇ ਗਏ ਜਿੱਥੇ ਹੋਰ ਪੜ੍ਹਾਈ ਦੇ ਨਾਲ ਨਾਲ ਬਾਈਬਲ ਅਤੇ ਈਸਾਈ ਮੱਤ ਦੀਆਂ ਸਿਖਿਆਵਾਂ ਵੀ ਪੜ੍ਹਾਈਆਂ ਜਾਂਦੀਆਂ ਸਨ। ਚਾਹੇ ਇਨ੍ਹਾਂ ਸਕੂਲਾਂ ਵਿੱਚ ਈਸਾਈ ਧਰਮ ਅਤੇ ਬਾਈਬਲ ਦੀ ਪੜ੍ਹਾਈ ਹੁੰਦੀ ਸੀ ਅਤੇ ਵਿਦਿਆਰਥੀਆਂ ਦੇ ਧਰਮ ਬਦਲਣ ਦਾ ਖਤਰਾ ਬਣਿਆ ਰਹਿੰਦਾ ਸੀ, ਫਿਰ ਵੀ ਬਹੁਤ ਲੋਕਾਂ ਨੇ ਆਪਣੇ ਬੱਚਿਆਂ ਨੂੰ ਇਨ੍ਹਾਂ ਸਕੂਲਾਂ ਵਿੱਚ ਪੜ੍ਹਨ ਲਾਇਆ ਕਿਉਂਕਿ ਅੰਗਰੇਜ਼ੀ ਭਾਸ਼ਾ ਅਤੇ ਆਧੁਨਿਕ ਗਿਆਨ ਇਥੋਂ ਹੀ ਪ੍ਰਾਪਤ ਹੋ ਸਕਦਾ ਸੀ। ਇਸਦੇ ਬਾਵਜੂਦ ਜਦ ਵੀ ਵਿਦਿਆਰਥੀਆਂ ਦੇ ਈਸਾਈ ਧਰਮ ਅਪਨਾਉਣ ਦੀ ਗੱਲ ਉਠਦੀ ਤਾਂ ਪੂਰਾ ਵਿਰੋਧ ਖੜ੍ਹਾ ਹੋ ਜਾਂਦਾ ਜਿਵੇਂ 1873 ਵਿੱਚ ਜਦ ਅੰਮ੍ਰਿਤਸਰ ਦੇ ਮਿਸ਼ਨ ਸਕੂਲ ਦੇ ਚਾਰ ਲੜਕਿਆਂ ਨੇ ਈਸਾਈ ਧਰਮ ਅਪਨਾਉਣ ਦਾ ਫੈਸਲਾ ਕੀਤਾ ਤਾਂ ਸਾਰੇ ਪੰਜਾਬ ਵਿੱਚ ਵਿਰੋਧ ਵਿੱਚ ਜਲਸੇ ਹੋਏ ਅਤੇ ਸਿੱਖ ਪ੍ਰਚਾਰਕਾਂ ਨੇ ਉਨ੍ਹਾਂ ਲੜਕਿਆਂ ਨਾਲ ਗੱਲਬਾਤ ਕਰ ਕੇ ਧਰਮ ਬਦਲਣ ਤੋਂ ਰੋਕ ਲਿਆ। ਇਵੇਂ ਹੀ ਪ੍ਰੋ. ਰੁਚੀ ਰਾਮ ਸਾਹਨੀ ਦੀਆਂ ਯਾਦਾਂ ਵਿੱਚ ਦਰਜ ਹੈ ਕਿ ਡੇਰਾ ਇਸਮਾਈਲ ਖ਼ਾਂ ਦੇ ਮਿਸ਼ਨਰੀ ਸਕੂਲ ਵਿਚੋਂ 3 ਹਿੰਦੂ ਲੜਕਿਆਂ ਨੇ ਈਸਾਈ ਧਰਮ ਅਪਣਾਅ ਲਿਆ ਤਾਂ ਸਾਰੇ ਸਥਾਨਿਕ ਲੋਕਾਂ ਨੇ ਆਪਣੇ ਬੱਚੇ ਉਥੋਂ ਹਟਾ ਲਏ।

ਸੋ ਇੱਕ ਪਾਸੇ ਈਸਾਈ ਮਿਸ਼ਨਰੀਆਂ ਦੀਆਂ ਸਰਗਰਮੀਆਂ ਇਥੋਂ ਦੇ ਧਾਰਮਿਕ ਆਗੂਆਂ ਦੇ ਮਨਾਂ ਵਿੱਚ ਖਤਰਾ ਖੜ੍ਹਾ ਕਰ ਰਹੀਆਂ ਸਨ ਦੂਸਰੇ ਪਾਸੇ ਨਵੇਂ ਵਿਚਾਰਾਂ ਪ੍ਰਤੀ ਆਮ ਜਨਤਾ ਦੇ ਮਨ ਵਿੱਚ ਜੋ ਸੁਭਾਵਿਕ ਜੜ੍ਹਤਾ ਹੁੰਦੀ ਹੈ ਉਸ ਨੇ ਸਮੂਹਿਕ ਅਵਚੇਤਨ ਵਿੱਚ ਆਪਣੀਆਂ ਧਾਰਮਿਕ ਪਰੰਪਰਾਵਾਂ ਨੂੰ ਕਾਇਮ ਰੱਖਣ ਦੀ ਭਾਵਨਾ ਪੈਦਾ ਕੀਤੀ। ਇਸ ਦੇ ਸਿੱਟੇ ਵਜੋਂ ਤਿੰਨੋ ਫਿਰਕਿਆਂ ਵਿੱਚ ਹੀ ਮੂਲਵਾਦੀ ਲਹਿਰਾਂ ਪੈਦਾ ਹੋਈਆਂ ਅਤੇ ਉਨ੍ਹਾਂ ਨੂੰ ਸਬੰਧਿਤ ਫਿਰਕੇ ਦੇ ਲੋਕਾਂ ਦਾ ਤਕੜਾ ਹੁੰਗਾਰਾ ਮਿਲਿਆ। ਲੋਕਾਂ ਦਾ ਹੁੰਗਾਰਾ ਮਿਲਣਾ ਹੀ ਮਹੱਤਵਪੂਰਨ ਹੁੰਦਾ ਹੈ ਕਿਉਂਕਿ ਹਰ ਵਿਚਾਰਧਾਰਾ ਦੇ ਕੱਟੜ ਵਿਆਖਿਆਕਾਰ ਤਾਂ ਹਮੇਸ਼ਾ ਹੀ ਮੌਜੂਦ ਰਹਿੰਦੇ ਹਨ ਪਰ ਉਨ੍ਹਾਂ ਦਾ ਸਮਾਜਿਕ ਪ੍ਰਭਾਵ ਤਦ ਹੀ ਬਣਦਾ ਹੈ ਜਦ ਹਾਲਤਾਂ ਦੇ ਜੋੜਮੇਲ ਵਿਚੋਂ ਲੋਕ ਉਨ੍ਹਾਂ ਨੂੰ ਹੁੰਗਾਰਾ ਦੇ ਕੇ ਇੱਕ ਲਹਿਰ ਖੜ੍ਹੀ ਕਰ ਦਿੰਦੇ ਹਨ।

ਇਨ੍ਹਾਂ ਕਾਰਣਾਂ ਕਰਕੇ ਹੀ ਦਯਾਨੰਦ ਸਰਸਵਤੀ ਵੱਲੋਂ ਸ਼ੁਰੂ ਕੀਤੀ ਆਰੀਆ ਸਮਾਜੀ ਲਹਿਰ ਨੂੰ ਪੰਜਾਬ ਵਿੱਚ ਭਰਪੂਰ ਹੁੰਗਾਰਾ ਮਿਲਿਆ। ਦਯਾਨੰਦ ਅਨੁਸਾਰ ਸਾਰਾ ਗਿਆਨ ਵੇਦਾਂ ਵਿੱਚ ਹੀ ਹੈ, ਇਸ ਲਈ ਉਸ ਦਾ ਮੁੱਖ ਨਾਅਰਾ ਸੀ -'ਵੇਦਾਂ ਵੱਲ ਵਾਪਸ ਮੁੜੋ'। ਇਸ ਤਹਿਤ ਉਹ ਬੁੱਤਪੂਜਾ ਅਤੇ ਜਾਤਪਾਤ ਦਾ ਵਿਰੋਧ ਵੀ ਕਰਦਾ ਸੀ ਕਿਉਂਕਿ ਵੇਦਾਂ ਵਿੱਚ ਇਨ੍ਹਾਂ ਗੱਲਾਂ ਦਾ ਕੋਈ ਜ਼ਿਕਰ ਨਹੀਂ ਹੈ,

---

[25] ਖੁਸ਼ਵੰਤ ਸਿੰਘ, *ਸਿੱਖ ਇਤਿਹਾਸ ਭਾਗ-2*, ਸਫਾ 146

ਉਸ ਅਨੁਸਾਰ ਵੇਦ ਇੱਕ ਅਦ੍ਰਿਸ਼ਟ ਪਰ ਸਰਵਸ਼ਕਤੀਮਾਨ ਪ੍ਰਮਾਤਮਾ ਵਿੱਚ ਵਿਸ਼ਵਾਸ ਪ੍ਰਗਟ ਕਰਦੇ ਹਨ। ਇਹ ਤਿੰਨੋ ਗੱਲਾਂ ਯਾਨੀ ਇੱਕ ਨਿਰਾਕਾਰ ਪ੍ਰਮਾਤਮਾ ਵਿੱਚ ਵਿਸ਼ਵਾਸ, ਬੁੱਤਪੂਜਾ ਅਤੇ ਜਾਤਪਾਤ ਨੂੰ ਰੱਦ ਕਰਨ ਦੇ ਵਿਚਾਰ ਪੰਜਾਬ ਦੇ ਹਿੰਦੂ ਸਿੱਖਾਂ ਲਈ ਵਿਸ਼ੇਸ਼ ਖਿੱਚ ਦਾ ਕਾਰਣ ਬਣੇ ਕਿਉਂਕਿ ਇਹ ਤਿੰਨ ਗੱਲਾਂ ਸਿੱਖ ਗੁਰੂਆਂ ਵੱਲੋਂ ਪੰਜਾਬ ਵਿੱਚ ਪਹਿਲਾਂ ਪ੍ਰਚਾਰੀਆਂ ਜਾ ਚੁੱਕੀਆਂ ਸਨ। ਸੋ ਪੰਜਾਬ ਵਿੱਚ ਨਾ ਸਿਰਫ ਹਿੰਦੂ ਸਗੋਂ ਬਹੁਤ ਸਾਰੇ ਪੜ੍ਹੇ ਲਿਖੇ ਸਿੱਖ ਵੀ ਆਰੀਆ ਸਮਾਜ ਨਾਲ ਜੁੜ ਗਏ ਜਿਵੇਂ ਗਿਆਨੀ ਦਿੱਤ ਸਿੰਘ, ਜਵਾਹਰ ਸਿੰਘ ਕਪੂਰ ਅਤੇ ਭਗਤ ਸਿੰਘ ਦੇ ਦਾਦਾ ਸ. ਅਰਜਨ ਸਿੰਘ ਆਦਿ।

ਪਰ ਛੇਤੀ ਹੀ ਇਸੇ ਆਰੀਆ ਸਮਾਜ ਨੇ ਹਿੰਦੂ ਸਿੱਖਾਂ (ਵਧੇਰੇ ਠੀਕ ਕਹਿਣਾ ਹੋਵੇ ਤਾਂ ਆਰੀਆ ਸਮਾਜੀ ਹਿੰਦੂਆਂ ਅਤੇ ਸਿੱਖਾਂ) ਵਿਚਕਾਰ ਵਿਰੋਧ ਦਾ ਮੁੱਢ ਬੰਨ੍ਹ ਦਿੱਤਾ। ਦਯਾਨੰਦ ਦਾ ਵੇਦਾਂ ਦੀ ਸਰਵਉਚਤਾ ਵਿੱਚ ਵਿਸ਼ਵਾਸ ਐਨਾ ਕੱਟੜਤਾਪੂਰਨ ਸੀ ਕਿ ਉਹ ਬਾਕੀ ਧਰਮਾਂ ਦੇ ਗ੍ਰੰਥਾਂ ਅਤੇ ਗੁਰੂਆਂ ਨੂੰ ਬੜੇ ਕੁੱਢਰ ਢੰਗ ਨਾਲ ਰੱਦ ਕਰਦਾ ਸੀ ਅਤੇ ਉਨ੍ਹਾਂ ਲਈ ਮਹਾਂਮੂਰਖ ਸ਼ਬਦ ਵਰਤਦਾ ਸੀ। ਗੁਰੂ ਨਾਨਕ ਬਾਰੇ ਉਸ ਨੇ 'ਧੂਰਤ' ਯਾਨੀ ਕਿ ਦੰਭੀ ਸ਼ਬਦ ਵਰਤਿਆ ਅਤੇ ਕਿਹਾ ਕਿ ਉਸ ਨੇ ਲੋਕਾਂ ਨੂੰ ਆਪਣੇ ਮਗਰ ਲਾਉਣ ਲਈ ਐਧਰੋਂ ਓਧਰੋਂ ਚੁੱਕ ਕੇ ਬਾਣੀ ਰਚ ਦਿੱਤੀ। ਉਸ ਮੁਤਾਬਿਕ ਜੋ ਸੰਸਕ੍ਰਿਤ ਨਹੀਂ ਜਾਣਦਾ ਉਸ ਨੂੰ ਕੋਈ ਗਿਆਨ ਨਹੀਂ ਅਤੇ ਇਸੇ ਕਸਵੱਟੀ 'ਤੇ ਉਹ ਸਿੱਖ ਗੁਰੂਆਂ ਨੂੰ ਪਰਖਦਾ ਸੀ। ਉਸ ਦੀ ਪੁਸਤਕ 'ਸਤਿਆਰਥ ਪ੍ਰਕਾਸ਼', ਜੋ 1874 ਵਿੱਚ ਛਪੀ, ਵਿੱਚ ਮੁਸਲਮਾਨਾਂ, ਈਸਾਈਆਂ, ਸਿੱਖਾਂ ਦੇ ਮੋਢੀ ਆਗੂਆਂ ਅਤੇ ਧਾਰਮਿਕ ਵਿਚਾਰਾਂ ਪ੍ਰਤੀ ਬਹੁਤ ਅਪਮਾਨਜਨਕ ਢੰਗ ਨਾਲ ਟਿੱਪਣੀਆਂ ਕੀਤੀਆਂ ਗਈਆਂ ਸਨ ਜਿਸ ਕਰਕੇ ਇਸ ਉੱਤੇ ਪੰਜਾਬ ਸਰਕਾਰ ਨੇ ਪਾਬੰਦੀ ਲਗਾ ਦਿੱਤੀ ਸੀ।

ਸੁਭਾਵਿਕ ਹੀ ਸੀ ਕਿ ਸਿੱਖ ਇਸ ਤੋਂ ਛੇਤੀ ਹੀ ਮੂੰਹ ਮੋੜ ਗਏ। ਆਰੀਆ ਸਮਾਜ ਦੇ ਕੁਝ ਅਤਿ ਉਤਸਾਹੀ ਪ੍ਰਚਾਰਕਾਂ ਨੇ ਆਪਣੇ ਭਾਸ਼ਨਾਂ ਰਾਹੀਂ ਬਲਦੀ 'ਤੇ ਹੋਰ ਤੇਲ ਪਾਇਆ ਜਿਵੇਂ ਕਿ 24-25 ਨਵੰਬਰ 1888 ਨੂੰ ਲਾਹੌਰ ਵਿਖੇ ਹੋਈ ਆਰੀਆ ਸਮਾਜ ਦੀ ਗਿਆਰਵੀਂ ਸਾਲਾਨਾ ਕਾਨਫਰੰਸ ਵਿੱਚ ਪੰਡਿਤ ਗੁਰੂ ਦੱਤ ਅਤੇ ਲੇਖ ਰਾਮ ਨੇ ਬਹੁਤ ਭੜਕਾਊ ਭਾਸ਼ਨ ਦਿੱਤੇ। ਲੇਖ ਰਾਮ ਨੇ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਮੇਜ ਉੱਤੇ ਰੱਖ ਕੇ ਇਸ ਬਾਰੇ ਅਪਮਾਨਜਨਕ ਟਿੱਪਣੀਆਂ ਕੀਤੀਆਂ। ਇਸ ਦੇ ਪ੍ਰਤੀਕਰਮ ਵਜੋਂ 2 ਦਸੰਬਰ 1888 ਨੂੰ ਬਾਉਲੀ ਸਾਹਿਬ ਲਾਹੌਰ ਵਿਖੇ ਹਿੰਦੂ ਸਿੱਖਾਂ ਦੀ ਇੱਕ ਸਾਂਝੀ ਮੀਟਿੰਗ ਸੱਦੀ ਗਈ ਜਿਸ ਦੀ ਪ੍ਰਧਾਨਗੀ ਲਾਲਾ ਨੰਦ ਗੋਪਾਲ ਨੇ ਕੀਤੀ ਅਤੇ ਇਸ ਦੇ ਮੁੱਖ ਬੁਲਾਰਿਆਂ ਵਿੱਚ ਲਾਲਾ ਲਾਡਲੀ ਪ੍ਰਸਾਦ, ਭਾਈ ਜਵਾਹਰ ਸਿੰਘ, ਭਾਈ ਦਿੱਤ ਸਿੰਘ ਅਤੇ ਡਾ. ਨਰਾਇਣ ਸਿੰਘ ਸਨ ਜਿਨ੍ਹਾਂ ਨੇ ਆਰੀਆ ਸਮਾਜੀਆਂ ਦੀ ਇਸ ਕਾਰਵਾਈ ਦੀ ਨਿੰਦਾ ਕੀਤੀ ਅਤੇ ਆਪਣਾ ਰੋਸ ਜਤਾਇਆ।[26] ਇਸ ਤਰ੍ਹਾਂ ਹੋਰ ਬਹੁਤ ਸਾਰੇ ਹਿੰਦੂਆਂ ਨੇ ਵੀ ਇਸ ਦਾ ਦੁੱਖ ਮਨਾਇਆ ਪਰ ਇਸ ਨਾਲ ਪਾੜਾ ਅਤੇ ਪੁਆੜਾ ਤਾਂ ਪੈ ਚੁੱਕਾ ਸੀ।

= - 0 - -

ਸਿੱਖਾਂ ਵਿੱਚ ਨਵੀਆਂ ਹਾਲਤਾਂ ਦਾ ਪ੍ਰਤੀਕਰਮ ਸਿੰਘ ਸਭਾ ਲਹਿਰ ਦੇ ਰੂਪ ਵਿੱਚ ਪ੍ਰਗਟ ਹੋਇਆ। ਸਿੰਘ ਸਭਾ ਲਹਿਰ ਦੇ ਤੇਜੀ ਨਾਲ ਫੈਲਣ ਅਤੇ ਸਿੱਖੀ ਦੀ ਨਵੀਂ ਪਰਿਭਾਸ਼ਾ ਸਥਾਪਿਤ ਕਰ ਦੇਣ ਵਿੱਚ ਸਫਲ ਰਹਿਣ ਪਿੱਛੇ ਕਿਹੜੀਆਂ ਹਾਲਤਾਂ ਅਤੇ ਤਾਕਤਾਂ ਦਾ ਰੋਲ ਸੀ ਇਸ ਬਾਰੇ ਵਿਸਥਾਰ ਵਿੱਚ ਗੱਲ ਅੱਗੇ ਜਾ ਕੇ ਕੀਤੀ ਜਾਵੇਗੀ ਪਰ ਸਿੰਘ ਸਭਾ ਬਨਣ ਪਿੱਛੇ ਫੌਰੀ ਘਟਨਾ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਸਿੱਖ ਵਿਦਿਆਰਥੀਆਂ ਵੱਲੋਂ ਈਸਾਈ ਬਣ ਜਾਣ ਦਾ ਫੈਸਲਾ ਕਰਨਾ ਸੀ। ਚਾਹੇ ਸਿੱਖਾਂ ਤੋਂ ਈਸਾਈ ਬਣਨ ਦੀ ਇਹ ਪਹਿਲੀ ਘਟਨਾ ਨਹੀਂ ਸੀ ਪਰ ਇਸ ਨੇ ਇਹ ਖਤਰਾ ਖੜ੍ਹਾ ਕਰ ਦਿੱਤਾ ਕਿ ਜੇ ਇਹ ਰੁਝਾਨ ਚੱਲ ਪਿਆ ਤਾਂ ਪੜ੍ਹੀ ਲਿਖੀ ਸਾਰੀ ਨਵੀਂ ਪੀੜ੍ਹੀ ਸਿੱਖ ਧਰਮ ਛੱਡ ਜਾਵੇਗੀ। ਸੋ ਇਸ 'ਤੇ ਵਿਚਾਰ ਕਰਨ ਲਈ ਸਰਦਾਰ ਠਾਕਰ ਸਿੰਘ ਸੰਧਾਵਾਲੀਆ ਅਤੇ ਗਿਆਨੀ ਹਰਸ਼ਾ ਸਿੰਘ ਧੂਪੀਆ ਵੱਲੋਂ ਨਾਮੀ ਸਿੱਖਾਂ ਅਤੇ ਗਿਆਨੀ ਸਿੱਖਾਂ ਦੀ ਇੱਕ ਮੀਟਿੰਗ ਸੱਦੀ ਗਈ। ਇਸ ਮੀਟਿੰਗ ਨੂੰ ਤਕੜਾ ਹੁੰਗਾਰਾ

---

[26] Dr. Ganda Singh, *Origin of Hindu Sikh tension in the Panjab*

ਮਿਲਿਆ ਜਿਸ ਦੇ ਸਿੱਟੇ ਵਜੋਂ 1873 ਵਿੱਚ ਸ੍ਰੀ ਗੁਰੂ ਸਿੰਘ ਸਭਾ ਹੋਂਦ ਵਿੱਚ ਆਈ। ਅੰਮ੍ਰਿਤਸਰ ਦੀ ਸਿੰਘ ਸਭਾ ਦਾ ਕੰਟਰੋਲ ਮੁੱਖ ਤੌਰ 'ਤੇ ਖਾਨਦਾਨੀ ਸਰਦਾਰ ਅਤੇ ਰਾਜੇ ਜਿਵੇਂ ਠਾਕਰ ਸਿੰਘ ਸੰਧਾਵਾਲੀਆ, ਫ਼ਰੀਦਕੋਟ ਦਾ ਰਾਜਾ ਬਿਕਰਮ ਸਿੰਘ, ਕਪੂਰਥਲੇ ਦੇ ਰਾਜੇ ਦਾ ਭਾਈ ਕੰਵਰ ਬਿਕਰਮ ਸਿੰਘ ਅਤੇ ਗੁਰੂ ਨਾਨਕ ਦੇ ਖ਼ਾਨਦਾਨ ਵਿਚੋਂ ਵੱਡੀ ਮਾਨਤਾ ਅਤੇ ਵੱਡੀ ਜਾਗੀਰ ਵਾਲੇ ਬਾਬਾ ਖੇਮ ਸਿੰਘ ਬੇਦੀ ਦੇ ਹੱਥ ਵਿੱਚ ਸੀ। ਇਨ੍ਹਾਂ ਨਾਲ ਕੁਝ ਸਿੱਖ ਗਿਆਨੀ ਅਤੇ ਭਾਈ ਸਨ।

ਇਸ ਸਭਾ ਨੇ ਸਿੱਖੀ ਨਾਲ ਸਬੰਧਿਤ ਸੰਕਲਪਾਂ ਨੂੰ ਪ੍ਰੀਭਾਸ਼ਿਤ ਕਰਨ ਦੀ ਕੋਸ਼ਿਸ਼ ਤਾਂ ਕੀਤੀ, ਜਿਸ ਤਰ੍ਹਾਂ ਗੁਰਪੁਰਬਾਂ ਦੀਆਂ ਤਾਰੀਕਾਂ ਨਿਸਚਿਤ ਕਰਨੀਆਂ ਅਤੇ ਇਨ੍ਹਾਂ ਨੂੰ ਮਨਾਉਣ ਦੇ ਢੰਗ ਤਰੀਕੇ ਨਿਸਚਿਤ ਕਰਨੇ, ਸਿੱਖ ਗੁਰੂਆਂ ਦੀਆਂ ਜੀਵਨੀਆਂ ਲਿਖਣੀਆਂ, ਗੁਰਬਾਣੀ ਦੀ ਵਿਆਖਿਆ ਕਰਨੀ (ਗੁਰਬਾਣੀ ਦਾ ਫ਼ਰੀਦਕੋਟੀ ਟੀਕਾ ਇਸੇ ਅਮਲ ਵਿੱਚ ਤਿਆਰ ਹੋਇਆ), ਪਰ ਇਹ ਸਭਾ ਸਨਾਤਨੀ ਸਿੱਖ ਰਵਾਇਤਾਂ ਤੋਂ ਬਹੁਤਾ ਪਾਸੇ ਨਹੀਂ ਹਟੀ। ਜਿਵੇਂ ਕਿ ਇਸ ਸਭਾ ਵੱਲੋਂ ਪ੍ਰਕਾਸ਼ਿਤ ਮੈਗ਼ਜ਼ੀਨ ਗੁਰਮਤ ਪ੍ਰਕਾਸ਼ (ਮਈ 1887) ਵਿੱਚ ਸਿੱਖ ਕੌਣ ਹੈ? ਬਾਰੇ ਸਵਾਲ ਦਾ ਜਵਾਬ ਦਿੰਦਿਆਂ ਲਿਖਿਆ ਗਿਆ ਕਿ ਜੋ ਵੀ ਸਿੱਖ ਗੁਰੂਆਂ ਅਤੇ ਆਦਿ ਗ੍ਰੰਥ ਨੂੰ ਮੰਨਦਾ ਹੈ ਉਹ ਸਿੱਖ ਹੈ। ਸਪਸ਼ਟ ਕੀਤਾ ਗਿਆ ਕਿ ਸਹਿਜਧਾਰੀ ਅਤੇ ਖਾਲਸੇ ਦੋਹਵੇਂ ਹੀ ਸਿੱਖ ਅਖਵਾਉਣ ਦੇ ਇਕੋ ਜਿਹੇ ਅਧਿਕਾਰੀ ਹਨ ਅਤੇ ਕਿਸੇ ਕੋਲ ਇਹ ਅਧਿਕਾਰ ਨਹੀਂ ਕਿ ਉਹ ਪਹਿਲੇ ਵਰਗ ਨੂੰ ਮੋਨੇ ਕਹਿ ਕੇ ਬੇਇਜ਼ਤ ਕਰੇ। ਜੂਨ ਅਤੇ ਜੁਲਾਈ 1887 ਦੇ ਅੰਕਾਂ ਵਿੱਚ ਮਜ਼ਬੀ ਸਿੱਖਾਂ ਅਤੇ ਅਜਿਹੀਆਂ ਹੋਰ ਜਾਤੀਆਂ ਨਾਲ ਸਬੰਧਿਤ ਸਿੱਖਾਂ ਬਾਰੇ ਲਿਖਿਆ ਗਿਆ 'ਜਿਥੋਂ ਤੱਕ ਨੀਵੀਂ ਜਾਤੀ ਸਿੱਖਾਂ ਦੀ ਗੱਲ ਹੈ ਉਨ੍ਹਾਂ ਨੂੰ ਯਕੀਨੀ ਤੌਰ 'ਤੇ ਉੱਚ ਜਾਤੀ ਸਿੱਖਾਂ ਦੇ ਬਰਾਬਰ ਅਧਿਕਾਰ ਨਹੀਂ ਦਿੱਤੇ ਜਾ ਸਕਦੇ'।[27] ਇੱਕ ਹੋਰ ਹਦਾਇਤ ਇਹ ਸੀ ਕਿ ਸਿੱਖ ਮਰਦਾਂ ਨੂੰ ਆਪਣੀ ਦਾੜ੍ਹੀ ਨਾ ਤਾਂ ਰੰਗਣੀ ਚਾਹੀਦੀ ਹੈ ਅਤੇ ਨਾ ਹੀ ਬੰਨ੍ਹਣੀ ਚਾਹੀਦੀ ਹੈ। ਸੋ ਇਸ ਸਿੰਘ ਸਭਾ ਦਾ ਅਜੰਡਾ ਸਿੱਖ ਸੋਚ ਵਿੱਚ ਕੋਈ ਕ੍ਰਾਂਤੀਕਾਰੀ ਤਬਦੀਲੀ ਕਰਨਾ ਨਹੀਂ ਸੀ ਸਗੋਂ ਉਨ੍ਹਾਂ ਸਿੱਖ ਰੀਤੀਆਂ ਅਤੇ ਰਵਾਇਤਾਂ ਨੂੰ ਕਾਇਮ ਰੱਖਣਾ ਸੀ ਜੋ ਅੰਗਰੇਜ਼ਾਂ ਦੇ ਪੰਜਾਬ ਆਉਣ ਨਾਲ ਖੁਰ ਰਹੀਆਂ ਸਨ। ਅਜਿਹੀ ਸਨਾਤਨੀ ਸੋਚ ਹੋਣ ਦੇ ਦੋ ਮੁੱਖ ਕਾਰਣ ਸਨ - ਇੱਕ ਤਾਂ ਇਹ ਇਸ ਲਹਿਰ ਦਾ ਮੁਢਲਾ ਦੌਰ ਸੀ, ਦੂਸਰਾ ਇਸ ਸਭਾ ਦੇ ਮੁੱਖ ਆਗੂ ਵੱਡੇ ਸਰਦਾਰ ਅਤੇ ਰਜਵਾੜੇ ਸਨ ਜੋ ਸੁਭਾਵਿਕ ਤੌਰ 'ਤੇ ਹੀ ਕ੍ਰਾਂਤੀਕਾਰੀ ਤਬਦੀਲੀਆਂ ਦੇ ਵਿਰੋਧੀ ਹੁੰਦੇ ਹਨ। ਸੋ ਇਹ ਕਾਰਜ ਬਾਅਦ ਵਾਲੀਆਂ ਸਭਾਵਾਂ ਦੇ ਹਿੱਸੇ ਆਇਆ।

ਅੰਮ੍ਰਿਤਸਰ ਵਾਲੀ ਸਭਾ ਤੋਂ 6 ਸਾਲ ਬਾਅਦ ਸਿੰਘ ਸਭਾ ਲਾਹੌਰ ਬਣੀ ਜਿਸ ਤੋਂ ਬਾਅਦ ਸਿੰਘ ਸਭਾਵਾਂ ਬਨਾਉਣ ਦੀ ਇੱਕ ਲਹਿਰ ਚੱਲ ਪਈ। ਸਦੀ ਦੇ ਅੰਤ ਤੱਕ (1900 ਤੱਕ) ਛੋਟੇ ਵੱਡੇ ਸ਼ਹਿਰਾਂ ਵਿੱਚ ਸੌ ਤੋਂ ਉਪਰ ਸਭਾਵਾਂ ਸਥਾਪਿਤ ਕੀਤੀਆਂ ਜਾ ਚੁੱਕੀਆਂ ਸਨ। ਇਹ ਗੱਲ ਨੋਟ ਕਰਨ ਵਾਲੀ ਹੈ ਕਿ ਇਹ ਸਭਾਵਾਂ ਮੁੱਖ ਤੌਰ 'ਤੇ ਅੰਗਰੇਜ਼ੀ ਰਾਜ ਵਾਲੇ ਇਲਾਕੇ ਵਿੱਚ ਹੀ ਸਥਾਪਿਤ ਹੋਈਆਂ, ਸਿੱਖ ਰਿਆਸਤਾਂ ਵਿੱਚ ਕੇਵਲ 7-8 ਸਭਾਵਾਂ ਹੀ ਬਣੀਆਂ।[28] ਅੰਮ੍ਰਿਤਸਰ ਵਾਲੀ ਸਭਾ ਦੇ ਮੁਕਾਬਲੇ ਸਿੰਘ ਸਭਾ ਲਾਹੌਰ ਬਹੁਤ ਸਰਗਰਮ ਸੀ ਅਤੇ ਸਿੰਘ ਸਭਾ ਲਹਿਰ ਨੂੰ ਸਾਰੇ ਪੰਜਾਬ ਵਿੱਚ ਫੈਲਾਉਣ ਵਿੱਚ ਇਸ ਦਾ ਆਗੂ ਰੋਲ ਸੀ। ਇਸ ਦੇ ਆਗੂਆਂ ਨੇ ਸਿੱਖਾਂ ਦੇ ਅਖ਼ਬਾਰ ਜਿਵੇਂ ਗੁਰਮੁਖੀ ਅਖ਼ਬਾਰ, ਖਾਲਸਾ ਅਖ਼ਬਾਰ ਆਦਿ ਸ਼ੁਰੂ ਕੀਤੇ। ਭਾਈ ਦਿੱਤ ਸਿੰਘ ਨੇ ਸਿੱਖ ਗੁਰੂਆਂ ਦੀਆਂ ਜੀਵਨੀਆਂ, ਸਿੰਘਾਂ ਦੀਆਂ ਸ਼ਹੀਦੀਆਂ, ਸਿੱਖ ਜੀਵਨ ਜਾਚ ਤੋਂ ਇਲਾਵਾ ਮੜ੍ਹੀਆਂ ਅਤੇ ਪੀਰਾਂ ਫ਼ਕੀਰਾਂ ਦੀ ਪੂਜਾ ਦੇ ਖਿਲਾਫ਼ ਬਹੁਤ ਵੱਡੀ ਗਿਣਤੀ ਵਿੱਚ ਲੇਖ ਅਤੇ ਕਿਤਾਬਚੇ ਲਿਖੇ। ਉਨ੍ਹਾਂ ਦੇ ਸਖੀ ਸਰਵਰ ਦੀ ਪੂਜਾ ਦੇ ਖੰਡਨ ਵਿੱਚ ਲਿਖਿਆ 'ਸੁਲਤਾਨ ਪੁਆੜਾ', ਗੁੱਗੇ ਪੀਰ ਬਾਰੇ 'ਗੁੱਗਾ ਗਪੌੜਾ', ਸੀਤਲਾ ਦੇਵੀ ਦੀ ਪੂਜਾ ਬਾਰੇ '... ' ਅਤੇ ਹੋਰ ਕਿਤਾਬਚੇ ਬਹੁਤ ਚਰਚਿਤ ਹੋਏ। ਸਿੰਘ ਸਭਾ ਲਹਿਰ ਨੇ ਕਰੂਏ ਦਾ ਵਰਤ ਰੱਖਣ, ਮੱਸਿਆ/ਪੁੰਨਿਆ ਨੂੰ ਮਨਾਉਣ, ਅਸ਼ਟਮੀ/ਇਕਾਦਸ਼ੀ 'ਤੇ ਵਰਤ ਰੱਖਣ, ਸਰਾਧ ਕਰਨ ਆਦਿ ਬਾਰੇ

---

[27] Harjot Oberoi, *Construction of Religious Boundaries* -p.242

[28] ibid, *List of Singh Sabhas* -Appendix p.427

ਸਪਸ਼ਟ ਕੀਤਾ ਕਿ ਇਹ ਸਿੱਖ ਰਹਿਤ ਮਰਿਆਦਾ ਦੇ ਖਿਲਾਫ਼ ਹਨ। ਤਰਨਤਾਰਨ ਦੀ ਮੱਸਿਆ 'ਤੇ ਜੋ ਮੇਲਾ ਲਗਦਾ ਸੀ ਉਸ ਵਿੱਚ ਰਾਗ-ਰੰਗ, ਮਨੋਰੰਜਨ, ਔਰਤਾਂ ਨੂੰ ਛੇੜਣ, ਨਸ਼ੇ ਕਰਕੇ ਆਉਣ ਵਰਗਾ ਬਹੁਤ ਕੁਝ ਵਾਪਰਦਾ ਸੀ ਜਿਸ ਖਿਲਾਫ਼ ਤਰਨਤਾਰਨ ਦੀ ਸਭਾ ਨੇ ਮੁਹਿੰਮ ਚਲਾਈ ਅਤੇ ਇਸ ਨੂੰ ਨਿਰੋਲ ਧਾਰਮਿਕ ਪੁਰਬ ਬਨਾਉਣ ਦੀ ਕੋਸ਼ਿਸ਼ ਕੀਤੀ। ਇਵੇਂ ਸਿੱਖਾਂ ਵਿੱਚ ਮੂਰਤੀ ਪੂਜਾ ਖਿਲਾਫ਼ ਜੋਰਦਾਰ ਪ੍ਰਚਾਰ ਕੀਤਾ ਗਿਆ ਅਤੇ ਦਰਬਾਰ ਸਾਹਿਬ ਵਿਚੋਂ ਮੂਰਤੀਆਂ ਚੁਕਵਾਉਣ ਲਈ ਮੁਹਿੰਮ ਚਲਾਈ ਗਈ ਜਿਸ ਦੇ ਸਿੱਟੇ ਵਜੋਂ 2 ਮਈ 1905 ਨੂੰ ਹਰਮੰਦਰ ਸਾਹਿਬ ਦੇ ਮੈਨੇਜਰ ਅਰੂੜ ਸਿੰਘ ਵੱਲੋਂ ਮੂਰਤੀਆਂ ਚੁਕਵਾਈਆਂ ਗਈਆਂ। ਸਿੰਘ ਸਭਾ ਦੌਰ ਤੋਂ ਪਹਿਲਾਂ ਜਨਮ, ਵਿਆਹ ਅਤੇ ਮੌਤ ਸਮੇਂ ਦੀਆਂ ਬਹੁਤ ਸਾਰੀਆਂ ਰਸਮਾਂ ਹਿੰਦੂਆਂ ਨਾਲ ਸਾਂਝੀਆਂ ਸਨ। ਸਿੰਘ ਸਭਾ ਲਹਿਰ ਨੇ ਸਿੱਖਾਂ ਲਈ ਵੱਖਰੀਆਂ ਰਸਮਾਂ ਨਿਸਚਿਤ ਕੀਤੀਆਂ ਜੋ ਮੁੱਖ ਤੌਰ ਉੱਤੇ ਗੁਰੂ ਗ੍ਰੰਥ ਸਾਹਿਬ ਦੇ ਦੁਆਲੇ ਕੇਂਦਰਿਤ ਸਨ। ਇਨ੍ਹਾਂ ਵਿਚੋਂ ਸਭ ਤੋਂ ਪ੍ਰਮੁੱਖ ਵਿਆਹ ਸਮੇਂ ਫੇਰਿਆਂ ਦੀ ਜਗ੍ਹਾ ਆਨੰਦ ਕਾਰਜ ਦੀ ਰਸਮ ਲਾਗੂ ਕਰਨਾ ਸੀ ਜਿਸ ਲਈ ਅਕਤੂਬਰ 1909 ਵਿੱਚ ਅੰਗਰੇਜ਼ ਸਰਕਾਰ ਪਾਸੋਂ ਕਾਨੂੰਨੀ ਮਾਨਤਾ ਲੈਣ ਲਈ ਆਨੰਦ ਮੈਰਿਜ ਐਕਟ ਵੀ ਪਾਸ ਕਰਵਾਇਆ ਗਿਆ।

ਇਸੇ ਲੜੀ ਵਿੱਚ ਹਿੰਦੂਆਂ ਨੂੰ ਸਿੱਖਾਂ ਨਾਲੋਂ ਵੱਖਰਾ ਸਿੱਧ ਕਰਨ ਵਾਲੀ ਬਹੁ ਚਰਚਿਤ ਪੁਸਤਕ 'ਹਮ ਹਿੰਦੂ ਨਹੀਂ' 1898 ਵਿੱਚ ਪ੍ਰਕਾਸ਼ਿਤ ਹੋਈ। ਇਸ ਪੁਸਤਕ ਵਿੱਚ ਇੱਕ ਈਸ਼ਵਰ ਵਿੱਚ ਵਿਸ਼ਵਾਸ਼, ਬੁੱਤਪੂਜਾ, ਜਾਤਪਾਤ ਦਾ ਵਿਰੋਧ, ਅਵਤਾਰਵਾਦ ਨੂੰ ਰੱਦ ਕਰਨ ਅਤੇ ਹਵਨ, ਯੱਗ, ਵਰਤ, ਸਰਾਧ ਆਦਿ ਕਰਮ-ਕਾਂਡਾਂ ਨੂੰ ਸਿੱਖੀ ਵਿੱਚ ਮਾਨਤਾ ਨਾ ਹੋਣ ਨੂੰ ਆਧਾਰ ਬਣਾ ਕੇ ਸਿੱਖਾਂ ਨੂੰ ਹਿੰਦੂਆਂ ਨਾਲੋਂ ਵੱਖਰੇ ਧਰਮ ਦੇ ਅਨੁਆਈ ਸਿੱਧ ਕੀਤਾ ਗਿਆ ਸੀ। ਚਾਹੇ ਇਸ ਦੇ ਉਲਟ ਵੀ ਬਹੁਤ ਸਾਰੀਆਂ ਦਲੀਲਾਂ ਦਿੱਤੀਆਂ ਗਈਆਂ ਅਤੇ ਹਿੰਦੂ-ਸਿੱਖਾਂ ਦੇ ਧਾਰਮਿਕ ਕ੍ਰਿਆ ਕਲਾਪਾਂ ਵਿੱਚ ਸਾਂਝ ਦੀਆਂ ਗੱਲਾਂ ਕੀਤੀ ਗਈਆਂ ਪਰ ਅਜਿਹੇ ਮਸਲਿਆਂ ਦਾ ਫੈਸਲਾ ਕੇਵਲ ਦਲੀਲਾਂ ਦੇ ਆਧਾਰ 'ਤੇ ਨਹੀਂ ਹੁੰਦਾ ਸਗੋਂ ਠੋਸ ਇਤਿਹਾਸਕ ਪ੍ਰਸਥਿਤੀਆਂ ਕਰਦੀਆਂ ਹਨ। ਜਿਵੇਂ ਪਹਿਲਾਂ ਵਰਣਨ ਕੀਤਾ ਜਾ ਚੁੱਕਾ ਹੈ ਇਸ ਦੌਰ ਵਿੱਚ ਸਿੱਖ ਹਿੰਦੂਆਂ ਨਾਲੋਂ ਅੱਡ ਹੋਣ ਦੇ ਰਾਹ ਪੈ ਚੁੱਕੇ ਸਨ ਜਿਸ ਕਰਕੇ ਇਸ ਪੁਸਤਕ ਨੂੰ ਸਿੰਘ ਸਭਾਈ ਪ੍ਰਚਾਰਕਾਂ ਨੇ ਹੱਥਾਂ 'ਤੇ ਚੁੱਕ ਲਿਆ। ਵਰਣਨਯੋਗ ਹੈ ਕਿ ਇਸ ਦੇ ਪਹਿਲੇ ਐਡੀਸ਼ਨ ਵਿੱਚ ਭਾਈ ਕਾਨ੍ਹ ਸਿੰਘ ਨੇ ਲੇਖਕ ਵਜੋਂ ਆਪਣਾ ਨਾਮ ਨਹੀਂ ਦਿੱਤਾ ਸੀ ਪਰ ਜਦ ਹੁੰਗਾਰਾ ਮਿਲਣ ਲੱਗਾ ਤਾਂ ਅਗਲੇ ਐਡੀਸ਼ਨਾਂ ਵਿੱਚ ਆਪਣੇ ਬਾਰੇ ਸਪਸ਼ਟ ਕੀਤਾ। ਇਸ ਤੋਂ ਪਤਾ ਚਲਦਾ ਹੈ ਕਿ ਉਸ ਸਮੇਂ ਹਿੰਦੂ ਸਿੱਖਾਂ ਨੂੰ ਵੱਖਰੇ ਸਿੱਧ ਕਰਨਾ ਕੋਈ ਛੋਟੀ ਗੱਲ ਨਹੀਂ ਸੀ ਜਿਸ ਨੂੰ ਸ਼ਰੇਆਮ ਕਹਿਣ ਤੋਂ ਭਾਈ ਸਾਹਿਬ ਵਰਗਾ ਪ੍ਰਤਿਸ਼ਿਠਤ ਆਦਮੀ ਵੀ ਝਿਜਕਦਾ ਸੀ।

ਇਨ੍ਹਾਂ ਸਿੰਘ ਸਭਾਵਾਂ ਦੇ ਅੰਗਰੇਜ਼ ਸਰਕਾਰ ਪ੍ਰਤੀ ਕੀ ਵਿਚਾਰ ਸਨ ਇਸ ਦਾ ਇੱਕ ਨਮੂੰਨਾ ਸਿੰਘ ਸਭਾਵਾਂ ਦੇ ਪ੍ਰਧਾਨਾਂ ਵੱਲੋਂ ਵਾਇਸਰਾਏ ਲਾਰਡ ਰਿਪਨ ਦੀ ਭਾਰਤ ਵਿਚੋਂ ਵਿਦਾਇਗੀ ਮੌਕੇ ਉਸ ਨੂੰ ਭੇਜੇ ਵਿਦਾਇਗੀ ਸੰਦੇਸ਼ ਵਿਚੋਂ ਲਗਾਇਆ ਜਾ ਸਕਦਾ ਹੈ। ਇਸ ਵਿੱਚ ਲਿਖਿਆ ਗਿਆ- 'ਸਾਡੀਆਂ ਸੰਸਥਾਵਾਂ ਪੂਰੀ ਤਰ੍ਹਾਂ ਅੰਗਰੇਜ਼ ਭਗਤ ਹਨ। ਇਸ ਦੇ ਉਪਰੰਤ ਅਸੀਂ ਤਹਿ ਦਿਲੋਂ ਬਾਦਸ਼ਾਹ ਸਲਾਮਤ ਦੀ ਸੇਵਾ ਦੇ ਪਾਬੰਦ ਹਾਂ ਤੇ ਇਸ ਤਰ੍ਹਾਂ ਅਸੀਂ ਗੁਰੂ ਦੀ ਇੱਛਾ ਦੇ ਅਨੁਸਾਰ ਕਰਦੇ ਹਾਂ। ਅਸੀਂ ਸਦੀਵੀ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਹਿੰਦੇ ਹਾਂ ਕਿ ਜਿੱਥੇ ਵੀ ਅਤੇ ਜਦੋਂ ਵੀ ਲੋੜ ਪਵੇ ਅਸੀਂ ਮਲਕਾ ਮੁਅੱਜ਼ਮਾਂ ਦੇ ਪ੍ਰਥਮ ਸੇਵਕ ਹੋਵਾਂਗੇ ਤੇ ਤਾਜ ਦੇ ਮਾਨ ਸਤਿਕਾਰ ਦੀ ਰੱਖਿਆ ਕਰਾਂਗੇ। ਅਸੀਂ ਆਪਣੇ ਆਪ ਨੂੰ ਮਹਾਂਰਾਣੀ ਦੇ ਲਾਡਲੇ ਪੁੱਤਰ ਸਮਝਦੇ ਹਾਂ। ਭਾਵੇਂ ਅਸੀਂ ਮਹਾਂਰਾਣੀ ਦੇ ਚਰਨਾਂ ਤੋਂ ਬਹੁਤ ਦੂਰ ਰਹਿੰਦੇ ਹਾਂ ਫਿਰ ਵੀ ਅਸੀਂ ਆਪਣੇ ਆਪ ਨੂੰ ਇੰਗਲੈਂਡ ਦੇ ਲੋਕਾਂ ਦੇ ਭਰਾ ਸਮਝਦੇ ਹਾਂ।' (ਦ ਟ੍ਰਿਬਿਊਨ 15 ਨਵੰਬਰ 1889)

- - 0 - -

ਜਿਨ੍ਹਾਂ ਹਾਲਤਾਂ ਅਤੇ ਸਰਗਰਮੀਆਂ ਨੇ ਆਰੀਆ ਸਮਾਜ ਅਤੇ ਸਿੰਘ ਸਭਾ ਲਹਿਰ ਪੈਦਾ ਕੀਤੀ ਉਨ੍ਹਾਂ ਦਾ ਅਸਰ ਪੰਜਾਬ ਦੀ ਸਭ ਤੋਂ ਵੱਡੀ ਆਬਾਦੀ ਮੁਸਲਮਾਨਾਂ ਉੱਤੇ ਪੈਣਾ ਵੀ ਲਾਜ਼ਮੀ ਸੀ। ਇਹ ਕੁਦਰਤੀ ਸੀ ਕਿ ਉਨ੍ਹਾਂ ਵਿੱਚ ਵੀ ਆਪਣੀਆਂ ਧਰਮ ਅਧਾਰਿਤ ਸੰਸਥਾਵਾਂ ਬਨਾਉਣ ਦੀ ਇੱਛਾ ਪੈਦਾ ਹੁੰਦੀ। ਨਵੀਆਂ ਹਾਲਤਾਂ ਵਿੱਚ ਜਦ ਸਰਕਾਰੀ ਨੌਕਰੀਆਂ ਦੇ ਰੂਪ ਵਿੱਚ ਪੜ੍ਹਾਈ ਦਾ ਮੁੱਲ ਪੈਣ

ਲੱਗਾ ਤਾਂ ਮੁਸਲਮਾਨਾਂ ਨੂੰ ਆਪਣਾ ਵਿਦਿਅਕ ਪਛੜੇਵਾਂ ਵੀ ਵੱਧ ਰੜਕਣ ਲੱਗਾ। ਮੁਸਲਮਾਨਾਂ ਦੇ ਵਿਦਿਅਕ ਪਛੜੇਵੇਂ ਬਾਰੇ 1891 ਦੀ ਮਰਦਮਸ਼ੁਮਾਰੀ ਦੇ ਅੰਕੜੇ ਦੇਖੇ ਜਾ ਸਕਦੇ ਹਨ ਜਿਨ੍ਹਾਂ ਮੁਤਾਬਿਕ ਮੁਸਲਿਮ ਮਰਦਾਂ ਵਿੱਚ ਸਾਖਰਤਾ ਦਰ ਕੇਵਲ 2.25% ਸੀ ਜਦ ਕਿ ਇਹ ਹਿੰਦੂਆਂ ਵਿੱਚ 9.44% ਅਤੇ ਸਿੱਖਾਂ ਵਿੱਚ 7.84% ਸੀ। ਪਹਿਲਾਂ ਸਰਕਾਰੀ ਕੰਮਕਾਜ ਵਿੱਚ ਫਾਰਸੀ ਨੂੰ ਪ੍ਰਮੁਖਤਾ ਹੋਣ ਕਰਕੇ ਅਧਿਆਪਕ ਕਿੱਤੇ ਵਿੱਚ ਮੁਸਲਮਾਨਾਂ ਦਾ ਬੋਲਬਾਲਾ ਸੀ ਪਰ ਅੰਗਰੇਜ਼ੀ ਸਕੂਲਾਂ ਦੇ ਖੁੱਲ੍ਹ ਜਾਣ ਨਾਲ ਅਤੇ ਹੋਰ ਕਈ ਸਰਕਾਰੀ ਨੀਤੀਆਂ ਕਾਰਣ ਸਦੀ ਦੇ ਅੰਤ ਤੀਕ ਅਧਿਆਪਕਾਂ ਅਤੇ ਸਿੱਖਿਆ ਅਧਿਕਾਰੀਆਂ ਵਿੱਚ ਮੁਸਲਮਾਨਾਂ ਦੀ ਗਿਣਤੀ ਬਿਲਕੁਲ ਨਿਗੂਣੀ ਰਹਿ ਗਈ। ਵਿਦਿਅਕ ਪਛੜੇਵੇਂ ਕਾਰਣ, ਫੌਜ ਅਤੇ ਪੁਲੀਸ ਨੂੰ ਛੱਡ ਕੇ, ਬਾਕੀ ਸਰਕਾਰੀ ਮਹਿਕਮਿਆਂ ਵਿੱਚ ਤਾਂ ਮੁਸਲਮਾਨਾਂ ਦੀ ਗਿਣਤੀ ਆਟੇ ਵਿੱਚ ਲੂਣ ਬਰਾਬਰ ਹੀ ਸੀ ਜਿਵੇਂ ਕਿ ਉਰਦੂ ਪੱਤਰ 'ਪੈਸਾ ਅਖ਼ਬਾਰ' ਨੇ ਅੰਕੜੇ ਦਿੱਤੇ ਕਿ ਡਾਕ-ਤਾਰ ਵਿਭਾਗ ਦੇ 455 ਵਿੱਚੋਂ ਕੇਵਲ 2 ਕਰਮਚਾਰੀ ਹੀ ਮੁਸਲਮਾਨ ਸਨ।

ਸੋ ਆਪਣੇ ਧਾਰਮਿਕ ਵਿਸ਼ਵਾਸ਼ਾਂ ਦੀ ਈਸਾਈ ਮਿਸ਼ਨਰੀਆਂ ਅਤੇ ਆਰੀਆ ਸਮਾਜੀਆਂ ਦੇ ਵਿਚਾਰਕ ਹਮਲਿਆਂ ਤੋਂ ਰੱਖਿਆ ਕਰਨ, ਆਪਣੇ ਧਾਰਮਿਕ ਰੀਤੀ ਰਿਵਾਜਾਂ ਨੂੰ ਨਵੀਆਂ ਹਾਲਤਾਂ ਵਿੱਚ ਬਚਾਈ ਰੱਖਣ ਅਤੇ ਵਿਦਿਅਕ ਖੇਤਰ ਵਿੱਚ ਤਰੱਕੀ ਲਈ ਮੁਸਲਿਮ ਭਾਈਚਾਰੇ ਵੱਲੋਂ ਵੀ ਆਪਣੀਆਂ ਸੰਸਥਾਵਾਂ ਬਣਾਈਆਂ ਜਾਣ ਲੱਗੀਆਂ। ਇਸ ਤਹਿਤ ਪਹਿਲੀ ਅੰਜੁਮਨ-ਏ-ਇਸਲਾਮੀਆ ਲਾਹੌਰ ਵਿਖੇ ਸਥਾਪਿਤ ਕੀਤੀ ਗਈ ਅਤੇ ਉਸ ਤੋਂ ਬਾਅਦ ਅੰਜੁਮਨ-ਏ-ਇਸਲਾਮੀਆ ਅੰਮ੍ਰਿਤਸਰ ਬਣੀ ਅਤੇ ਫਿਰ ਸਿੰਘ ਸਭਾਵਾਂ ਵਾਂਗ ਹੀ ਸਾਰੇ ਛੋਟੇ ਵੱਡੇ ਸ਼ਹਿਰਾਂ ਵਿੱਚ ਇਹ ਅੰਜੁਮਨਾਂ ਕਾਇਮ ਹੋ ਗਈਆਂ। ਇਨ੍ਹਾਂ ਮੁਸਲਮਾਨ ਬੱਚਿਆਂ ਦੀ ਸਿੱਖਿਆ ਲਈ ਕੋਸ਼ਿਸ਼ਾਂ ਕੀਤੀਆਂ ਅਤੇ ਇਸਲਾਮੀਆ ਕਾਲਜ ਲਾਹੌਰ ਸਥਾਪਿਤ ਕੀਤਾ।

ਅਜਿਹੇ ਪ੍ਰਤੀਕਰਮਾਂ ਦੀ ਲੜੀ ਵਿੱਚ ਹੀ ਮੁਸਲਮਾਨਾਂ ਵਿੱਚ ਕਾਦੀਆਂ (ਗੁਰਦਾਸਪੁਰ) ਵਿਖੇ ਅਹਿਮਦੀਆ ਫਿਰਕੇ ਦੀ ਸ਼ੁਰੂਆਤ ਹੋਈ। ਇਸਦੇ ਮੋਢੀ ਮਿਰਜਾ ਗੁਲਾਮ ਅਹਿਮਦ ਨੇ ਈਸਾਈਆਂ ਅਤੇ ਆਰੀਆ ਸਮਾਜੀਆਂ ਨਾਲ ਇਸਲਾਮਿਕ ਧਾਰਨਾਵਾਂ ਬਾਰੇ ਜੋਰਦਾਰ ਬਹਿਸ ਕੀਤੀ ਅਤੇ ਉਨ੍ਹਾਂ ਦੀਆਂ ਗੱਲਾਂ ਦਾ ਪ੍ਰਭਾਵਸ਼ਾਲੀ ਢੰਗ ਨਾਲ ਖੰਡਨ ਕੀਤਾ। ਇਸ ਨਾਲ ਬਹੁਤ ਸਾਰੇ ਮੁਸਲਮਾਨ ਉਸ ਦੇ ਪ੍ਰਸੰਸਕ ਬਣ ਗਏ ਅਤੇ ਉਸ ਨੂੰ ਇਸਲਾਮ ਦੇ ਬਹੁਤ ਵੱਡੇ ਰਖਿਅਕ ਦਾ ਦਰਜਾ ਦੇਣ ਲੱਗੇ। ਪਰ ਜਿਵੇਂ ਕਿ ਅਕਸਰ ਹੁੰਦਾ ਹੈ ਜਿਆਦਾ ਵਡਿਆਈ ਬੰਦੇ ਦੇ ਪੈਰ ਜ਼ਮੀਨ ਤੋਂ ਚੁੱਕ ਦਿੰਦੀ ਹੈ, ਮਿਰਜਾ ਗੁਲਾਮ ਅਹਿਮਦ ਵੀ ਆਪਣੇ ਆਪ ਨੂੰ ਰੱਬ ਦਾ ਦੂਤ ਸਮਝਣ ਲੱਗ ਪਿਆ ਜਿਸ ਨੂੰ ਅੱਲ੍ਹਾ ਵੱਲੋਂ ਇਲਹਾਮ ਹੁੰਦਾ ਹੈ। ਇਸ ਗੱਲ ਨੇ ਕੱਟੜ ਮੁਸਲਮਾਨਾਂ ਵਿੱਚ ਉਸ ਦਾ ਵਿਰੋਧ ਪੈਦਾ ਕਰ ਦਿੱਤਾ ਅਤੇ ਉਸ ਖਿਲਾਫ਼ ਫਤਵੇ ਜਾਰੀ ਹੋ ਗਏ। ਅੱਜ ਪਾਕਿਸਤਾਨ ਵਿੱਚ ਤਾਂ ਅਹਿਮਦੀਆਂ ਨੂੰ ਮੁਸਲਮਾਨ ਹੀ ਨਹੀਂ ਮੰਨਿਆ ਜਾਂਦਾ।

ਇਹ ਦੌਰ ਇੱਕ ਦੂਜੇ ਦੇ ਧਰਮ ਉੱਤੇ ਸਿੱਧੇ ਹਮਲੇ ਕਰਨ ਦਾ ਸੀ। ਸਤਿਆਰਥ ਪ੍ਰਕਾਸ਼ ਤੋਂ ਇਲਾਵਾ ਹਜ਼ਰਤ ਮੁਹੰਮਦ ਸਾਹਿਬ ਦੇ ਅਨੇਕਾਂ ਵਿਆਹਾਂ ਅਤੇ ਹੋਰ ਅਜਿਹੇ ਵਿਲਾਸੀ ਪੱਖਾਂ ਨੂੰ ਬਿਆਨ ਕਰਦੀ ਪੁਸਤਕ 'ਰੰਗੀਲਾ ਰਸੂਲ' ਪ੍ਰਕਾਸ਼ਿਤ ਹੋਈ ਜਿਸ ਨੇ ਮਾਹੌਲ ਵਿੱਚ ਬਹੁਤ ਤਲਖੀ ਲਿਆਂਦੀ। ਇਸ ਪੁਸਤਕ ਦੇ ਲੇਖਕ ਦਾ ਤਾਂ ਪਤਾ ਨਾ ਚੱਲਿਆ ਪਰ ਇਸ ਦੇ ਪ੍ਰਕਾਸ਼ਕ ਰਾਜਪਾਲ ਨੂੰ 1929 ਵਿੱਚ ਇੱਕ ਮੁਸਲਮਾਨ ਦੁਆਰਾ ਛੁਰਾ ਮਾਰ ਕੇ ਕਤਲ ਕਰ ਦਿੱਤਾ ਗਿਆ। ਇਸੇ ਤਰ੍ਹਾਂ ਮੁਸਲਮਾਨਾਂ ਵੱਲੋਂ ਹਿੰਦੂ ਦੇਵੀ ਦੇਵਤਿਆਂ ਖਿਲਾਫ਼ ਅਤੇ ਕੁਰਾਨ ਨੂੰ ਵੇਦਾਂ ਤੋਂ ਉਤਮ ਸਿੱਧ ਕਰਨ ਲਈ ਲੇਖ ਲਿਖੇ ਗਏ। ਇਨ੍ਹਾਂ ਗੱਲਾਂ ਨਾਲ ਧਾਰਮਿਕ ਵਿਰੋਧ ਆਮ ਲੋਕਾਂ ਦੀ ਸੋਚ ਦਾ ਅੰਗ ਬਣ ਗਏ ਅਤੇ ਉਹ ਭਾਵਨਾਤਮਿਕ ਸੁੱਰਖਿਆ ਲਈ ਆਪੋ ਆਪਣੇ ਧਰਮ ਦੀਆਂ ਜਥੇਬੰਦੀਆਂ ਨਾਲ ਜੁੜਨ ਲੱਗੇ। ਸਿੱਟੇ ਵਜੋਂ ਸਿੰਘ ਸਭਾਵਾਂ, ਅੰਜੁਮਨਾਂ ਅਤੇ ਆਰੀਆ ਸਮਾਜੀ ਸ਼ਾਖਾਵਾਂ ਜੋਰ ਸ਼ੋਰ ਨਾਲ ਵਧਣ ਫੁੱਲਣ ਲੱਗੀਆਂ।

- - 0 - -

ਤਿੰਨਾਂ ਫਿਰਕਿਆਂ ਦੀਆਂ ਉਪਰੋਕਤ ਜਥੇਬੰਦੀਆਂ ਚਾਹੇ ਆਪਣੇ ਆਪਣੇ ਧਰਮ ਦੇ ਲੋਕਾਂ ਨੂੰ ਧਾਰਮਿਕ ਕੱਟੜਪੁਣੇ ਨਾਲ ਜੋੜਨ ਲਈ ਸਰਗਰਮ ਰਹੀਆਂ ਪਰ ਇੱਕ ਪੱਖ ਚੰਗਾ ਰਿਹਾ ਕਿ ਇਨ੍ਹਾਂ ਨੇ ਪੱਛਮੀ ਸਿੱਖਿਆ ਨੂੰ ਨਕਾਰਿਆ ਨਹੀਂ। ਸਗੋਂ ਇਹ ਸਾਰੀਆਂ ਸੰਸਥਾਵਾਂ ਆਪੋ ਆਪਣੇ ਧਰਮ ਦੇ ਲੋਕਾਂ ਲਈ ਆਧੁਨਿਕ ਸਿੱਖਿਆ ਦਾ ਪ੍ਰਬੰਧ ਕਰਨ ਲਈ ਸਫਲ ਕੋਸ਼ਿਸ਼ਾਂ ਕਰਦੀਆਂ ਰਹੀਆਂ ਅਤੇ ਇਸ ਲਈ ਅੰਗਰੇਜ਼ ਸਰਕਾਰ ਤੋਂ ਵੀ ਸਹਿਯੋਗ ਲੈਂਦੀਆਂ ਰਹੀਆਂ। ਇਸ ਦਾ ਬਾਅਦ ਵਿੱਚ ਕਾਫੀ ਹਾਂ-ਪੱਖੀ ਅਸਰ ਹੋਇਆ। ਪੱਛਮੀ ਸਾਹਿਤ ਅਤੇ ਸਿੱਖਿਆ ਨੇ ਨਵੀਂ ਪੀੜ੍ਹੀ ਨੂੰ ਆਜਾਦੀ, ਬਰਾਬਰੀ, ਜਮਹੂਰੀਅਤ, ਧਰਮ ਨਿਰਪੱਖਤਾ ਆਦਿ ਦੇ ਸੰਕਲਪਾਂ ਤੋਂ ਜਾਣੂ ਕਰਵਾਇਆ ਅਤੇ ਇਨ੍ਹਾਂ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਸਮਝਣ ਦੇ ਕਾਬਲ ਬਣਾਇਆ। ਜੇ ਕਿਤੇ ਅਜੋਕੇ ਤਾਲਿਬਾਨੀ ਮੂਲਵਾਦੀਆਂ ਵਾਂਗ ਇਹ ਵੀ ਪੱਛਮੀ ਸਿੱਖਿਆ ਦੇ ਵਿਰੋਧ ਦਾ ਪੈਂਤੜਾ ਲੈ ਲੈਂਦੇ ਤਾਂ ਪੰਜਾਬ ਦਾ ਹਸ਼ਰ ਵੀ ਅਫ਼ਗਾਨਿਸਤਾਨ ਜਾਂ ਅਫ਼ਰੀਕੀ ਮੁਲਕਾਂ ਵਰਗਾ ਹੋਣਾ ਸੀ। ਸੋ ਇਨ੍ਹਾਂ ਦਾ ਰੋਲ ਦੂਹਰਾ ਰਿਹਾ ; ਇਹ ਪੁਰਾਤਨ ਧਾਰਮਿਕ ਰਵਾਇਤਾਂ ਵੱਲ ਵੀ ਮੋੜਦੇ ਰਹੇ ਅਤੇ ਅੰਗਰੇਜ਼ ਹਾਕਮਾਂ ਨਾਲ ਮੇਲਜੋਲ ਅਤੇ ਪੱਛਮੀ ਸਿੱਖਿਆ ਪ੍ਰਣਾਲੀ ਰਾਹੀਂ ਆਉਣ ਵਾਲੇ ਨਵੇਂ ਵਿਚਾਰਾਂ ਪ੍ਰਤੀ ਬੂਹੇ ਵੀ ਖੁੱਲ੍ਹੇ ਰਖਦੇ ਰਹੇ। ਇਸੇ ਕਰਕੇ ਬਾਅਦ ਦੇ ਸਮਿਆਂ ਵਿੱਚ ਪੰਜਾਬ ਵਿੱਚ ਮੂਲਵਾਦੀ ਅਤੇ ਅਗਾਂਹਵਧੂ ਦੋਵੇਂ ਕਿਸਮ ਦੀਆਂ ਲਹਿਰਾਂ ਚਲਦੀਆਂ ਰਹੀਆਂ।

-----

# ਕੂਕਾ ਲਹਿਰ

ਮੇਰੀ ਸੋਚ ਅਨੁਸਾਰ, ਬਾਬਾ ਰਾਮ ਸਿੰਘ ਇੱਕ ਮਹਾਨ ਆਤਮਾ ਸੀ ਜੋ ਸਿੱਖਾਂ ਦੇ ਧਾਰਮਿਕ ਪੁਨਰਉਥਾਨ ਅਤੇ ਮਹਾਨ ਗੁਰੂਆਂ ਦੁਆਰਾ ਦੱਸੀ ਜੀਵਨ ਜਾਚ ਵੱਲ ਮੋੜਨ ਵਿੱਚ ਵਡੇਰੀਆਂ ਪ੍ਰਾਪਤੀਆਂ ਕਰ ਸਕਣ ਦੇ ਕਾਬਲ ਸੀ। ਪਰ ਮੰਦੇ ਭਾਗੀਂ, ਉਨ੍ਹਾਂ ਦਾ ਮਿਸ਼ਨ ਅਤੇ ਯੋਜਨਾਵਾਂ, ਉਨ੍ਹਾਂ ਦੇ ਕੁਝ ਸ਼ਰਧਾਲੂਆਂ ਦੇ ਗਲਤ ਦਿਸ਼ਾ ਵਿੱਚ ਲੱਗੇ ਜੋਸ਼ ਕਾਰਣ ਅਸਫਲ ਹੋ ਗਈਆਂ, ਜਿਨ੍ਹਾਂ ਨੇ ਬ੍ਰਾਹਮਣੀ ਪ੍ਰਭਾਵਾਂ ਹੇਠ ਆਪਣੇ ਆਪ ਨੂੰ ਗਊ-ਹੱਤਿਆ ਕਰਨ ਵਾਲੇ ਬੁੱਚੜਾਂ ਉਪਰ ਕਾਤਲਾਨਾ ਹਮਲਿਆਂ ਵਿੱਚ ਉਲਝਾ ਲਿਆ ਅਤੇ ਜਿਨ੍ਹਾਂ ਨੂੰ ਅੰਗਰੇਜ਼ ਸਰਕਾਰ ਨੇ ਖਤਰੇ ਦੇ ਝੂਠੇ ਤੌਖਲੇ ਹੇਠ ਬੇਲੋੜੀ ਸਖਤੀ ਨਾਲ ਸਜਾ ਦਿੱਤੀ।

- ਡਾ. ਗੰਡਾ ਸਿੰਘ

ਨਾਮਧਾਰੀ ਜਾਂ ਕੂਕਾ ਲਹਿਰ ਇੱਕ ਧਾਰਮਿਕ ਸੁਧਾਰਕ ਲਹਿਰ ਸੀ ਜਿਸ ਨੇ ਸਿੱਖ ਧਰਮ ਵਿੱਚ ਆਈਆਂ ਕੁਰੀਤੀਆਂ ਜਿਵੇਂ ਬਾਲ ਵਿਆਹ, ਜਾਤ ਪਾਤ, ਸ਼ਰਾਬਨੋਸ਼ੀ, ਖਰਚੀਲੀਆਂ ਤੇ ਗੁੰਝਲਦਾਰ ਰਸਮੋ ਰਿਵਾਜਾਂ ਨੂੰ ਖਤਮ ਕਰਕੇ ਸਿੱਖ ਧਰਮ ਦੀਆਂ ਮੁਢਲੀਆਂ ਸਾਦਾ ਰਵਾਇਤਾਂ ਵੱਲ ਮੋੜਨ ਦਾ ਜਤਨ ਕੀਤਾ। ਪਰ ਇਨ੍ਹਾਂ ਵਿੱਚ ਕੱਟੜਤਾ, ਸੁੱਚਮਤਾ ਅਤੇ ਧਾਰਮਿਕ ਜਨੂੰਨ ਦੀ ਮਾਤਰਾ ਬਹੁਤ ਜਿਆਦਾ ਸੀ ਇਸ ਕਰਕੇ ਇਹ ਕੇਵਲ ਸਾਧਾਰਣ ਸੁਧਾਰਕ ਲਹਿਰ ਨਾ ਰਹੀ। ਇਨ੍ਹਾਂ ਦਾ ਨਾਮ 'ਕੂਕੇ' ਵੀ ਇਸ ਕਰਕੇ ਪਿਆ ਕਿ ਸ਼ਬਦ ਪੜ੍ਹਦੇ ਸਮੇਂ ਇਹ ਵਜਦ ਵਿੱਚ ਆ ਕੇ ਕੂਕਾਂ ਮਾਰਨ ਲੱਗ ਜਾਂਦੇ ਸਨ।

ਇਸ ਲਹਿਰ ਦੇ ਮੋਢੀ ਬਾਬਾ ਰਾਮ ਸਿੰਘ ਦਾ ਜਨਮ 1816 ਵਿੱਚ ਲੁਧਿਆਣਾ ਜਿਲ੍ਹੇ ਦੇ ਪਿੰਡ ਭੈਣੀ ਵਿਖੇ ਇੱਕ ਤਰਖਾਣ ਪਰਿਵਾਰ ਵਿੱਚ ਹੋਇਆ। ਜਵਾਨੀ ਸਮੇਂ ਆਪ ਸਿੱਖ ਰਾਜ ਦੀ ਫੌਜ ਵਿੱਚ ਭਰਤੀ ਹੋ ਗਏ ਪਰ ਧਾਰਮਿਕ ਬਿਰਤੀ ਹੋਣ ਕਰਕੇ ਜਲਦੀ ਹੀ ਫੌਜ ਛੱਡ ਕੇ ਪਿੰਡ ਆ ਗਏ। ਇਸੇ ਦੌਰਾਨ ਇਨ੍ਹਾਂ ਦਾ ਮੇਲ ਹਜ਼ਰੋ (ਹੁਣ ਪਾਕਿਸਤਾਨ ਵਿੱਚ) ਦੀ ਧਾਰਮਿਕ ਸ਼ਖਸੀਅਤ ਬਾਬਾ ਬਾਲਕ ਸਿੰਘ ਨਾਲ ਹੋਇਆ। ਬਾਲਕ ਸਿੰਘ ਦੀ ਮੌਤ ਉਪਰੰਤ 1863 ਵਿੱਚ ਬਾਬਾ ਰਾਮ ਸਿੰਘ ਨੂੰ ਨਾਮਧਾਰੀ ਫਿਰਕੇ ਦਾ ਮੁਖੀ ਥਾਪ ਦਿੱਤਾ ਗਿਆ। ਇਨ੍ਹਾਂ ਸਾਰੇ ਪੰਜਾਬ ਵਿੱਚ ਘੁੰਮ ਫਿਰ ਕੇ ਖੂਬ ਪ੍ਰਚਾਰ ਕੀਤਾ, ਸਿੱਟੇ ਵਜੋਂ ਕਾਫੀ ਵੱਡੀ ਗਿਣਤੀ ਵਿੱਚ ਲੋਕ ਇਨ੍ਹਾਂ ਦੇ ਪੈਰੋਕਾਰ ਬਣੇ। ਇਨ੍ਹਾਂ ਪੈਰੋਕਾਰਾਂ ਵਿੱਚ ਮੁੱਖ ਤੌਰ 'ਤੇ ਜੱਟ (41.8%) ਅਤੇ ਰਾਮਗੜ੍ਹੀਏ (46.9%) ਸਨ ਜਦ ਕਿ ਹੋਰ ਜਾਤਾਂ ਦੇ ਲੋਕ ਬਹੁਤ ਥੋੜ੍ਹੇ ਸਨ।[29] ਧਾਰਮਿਕ ਪੱਖ ਤੋਂ ਇਨ੍ਹਾਂ ਦੇ ਵਿਚਾਰ ਸਿੱਖੀ ਅਤੇ ਬ੍ਰਾਹਮਣਵਾਦ ਦਾ ਮਿਲਗੋਭਾ ਜਿਹਾ ਬਣ ਜਾਂਦੇ ਸਨ। ਸਿਧਾਂਤਕ ਤੌਰ 'ਤੇ ਇਹ ਸਿੱਖੀ ਦੇ ਪੁਰਾਤਨ ਸਾਦਾ ਰੂਪ ਵੱਲ ਮੁੜਨ ਦਾ ਨਾਅਰਾ ਦਿੰਦੇ ਸਨ, ਉਹ ਮੂਰਤੀ ਪੂਜਾ ਅਤੇ ਮਟੀਆਂ ਆਦਿ ਦੀ ਪੂਜਾ ਦੇ ਉਲਟ ਪ੍ਰਚਾਰ ਹੀ ਨਹੀਂ ਕਰਦੇ ਸਨ ਸਗੋਂ ਉਨ੍ਹਾਂ ਨੂੰ ਜਬਰਦਸਤੀ ਢਾਹ ਵੀ ਆਉਂਦੇ ਸਨ। ਉਹ ਕਹਿੰਦੇ ਸਨ -

ਮੜ੍ਹੀ ਮਸਾਨਾਂ ਢਾਹ ਕੇ ਕਰ ਦਿਉ ਮੈਦਾਨਾ,

ਪਹਿਲੇ ਮਾਰੋ ਪੀਰ ਬਨੋਈ, ਫਿਰ ਮਾਰੋ ਸੁਲਤਾਨਾ,

ਉਮੱਤ ਸਭੀ ਮਹੰਮਦੀ ਖਪ ਜਾਏ ਮੈਦਾਨਾ,

ਸੁੰਨਤ ਕੋਈ ਨਾ ਕਰ ਸਕੇ, ਕੰਬਣ ਤੁਰਕਾਨਾਂ,

---

[29] Dr. Navtej Singh, *Re-exploring Baba Ram Singh and Namdhari Movement.* p.15

ਭੈਣੀ ਸਤਿਗੁਰ ਜਾਗਿਆ, ਔਰ ਝੂਠ ਜਹਾਨਾ।[30]

ਪਰ ਦੂਜੇ ਪਾਸੇ ਇਹ ਹਵਨ ਕਰਦੇ ਸਨ, ਗਊ ਹੱਤਿਆ ਦੇ ਵਿਰੋਧ ਅਤੇ ਸੁਚੱਮਤਾ ਰੱਖਣ ਵਿੱਚ ਇਹ ਬ੍ਰਾਹਮਣਾਂ ਤੋਂ ਵੀ ਕਈ ਗੁਣਾਂ ਅੱਗੇ ਸਨ। ਆਪਣੀ ਕੱਟੜਤਾ ਅਤੇ ਤੰਗ ਨਜ਼ਰ ਸੋਚ ਕਾਰਣ ਇਹ ਦੂਜਿਆਂ ਦੀਆਂ ਪੂਜਾ ਪੱਧਤੀਆਂ ਅਤੇ ਧਾਰਮਿਕ ਵਿਸ਼ਵਾਸ਼ਾਂ ਨੂੰ ਨਾ ਸਿਰਫ ਰੱਦ ਕਰਦੇ ਸਨ ਸਗੋਂ ਰੋਕਣ ਦਾ ਯਤਨ ਵੀ ਕਰਦੇ ਸਨ। ਇਸੇ ਜਨੂੰਨ ਵਿੱਚ ਇਹ ਗਊ ਹੱਤਿਆ ਕਰਨ ਵਾਲੇ ਮੁਸਲਮਾਨਾਂ ਨੂੰ ਮਾਰਨ ਚੱਲ ਪੈਂਦੇ ਸਨ।

ਇਨ੍ਹਾਂ ਨੂੰ ਨਾਮਿਲਵਰਤਣ ਲਹਿਰ ਦੇ ਮੋਢੀ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਨਾ ਅੰਗਰੇਜ਼ਾਂ ਦਾ ਡਾਕ-ਤਾਰ ਵਿਭਾਗ ਵਰਤਦੇ ਸਨ, ਨਾ ਰੇਲ ਗੱਡੀ 'ਤੇ ਚੜ੍ਹਦੇ ਸਨ ਅਤੇ ਨਾ ਹੀ ਕੋਈ ਵਿਦੇਸ਼ੀ ਕੱਪੜਾ ਜਾਂ ਹੋਰ ਵਿਦੇਸ਼ੀ ਵਸਤੂ ਵਰਤਦੇ ਸਨ। ਪ੍ਰੰਤੂ ਅਸਲ ਵਿੱਚ ਇਸ ਪਿੱਛੇ ਨਵੀਨਤਾ ਨੂੰ ਰੱਦ ਕਰ ਕੇ ਪੁਰਾਤਨ ਜੀਵਨ ਢੰਗ ਵੱਲ ਪਰਤਣ ਦੀ ਭਾਵਨਾ ਭਾਰੂ ਸੀ, ਨਾ ਕਿ ਕੋਈ ਰਾਜਸੀ ਸੰਘਰਸ਼। ਕੂਕਿਆਂ ਵੱਲੋਂ 'ਸੌ ਸਾਖੀ' ਦਾ ਇੱਕ ਨਵਾਂ ਸੰਸਕਰਣ ਪ੍ਰਚਲਿਤ ਕੀਤਾ ਗਿਆ ਜਿਸ ਵਿੱਚ ਇਹ ਭਵਿੱਖਬਾਣੀ ਕੀਤੀ ਗਈ ਸੀ ਕਿ ਪਿੰਡ ਭੈਣੀ ਦੇ ਰਾਮ ਸਿੰਘ ਦੇ ਰੂਪ ਵਿੱਚ ਗੁਰੂ ਗੋਬਿੰਦ ਸਿੰਘ ਮੁੜ ਜਨਮ ਲੈਣਗੇ, ਉਹ ਅੰਗਰੇਜ਼ਾਂ ਨੂੰ ਹਿੰਦੁਸਤਾਨ ਵਿਚੋਂ ਕੱਢ ਕੇ ਸਿੱਖ ਰਾਜ ਕਾਇਮ ਕਰਨਗੇ।[31] ਇਸ ਗੱਲ ਨੇ ਆਮ ਸਿੱਖਾਂ ਨਾਲ ਵੀ ਇਨ੍ਹਾਂ ਦਾ ਵਿਰੋਧ ਖੜ੍ਹਾ ਕਰ ਦਿੱਤਾ ਕਿਉਂਕਿ ਸਿੱਖ ਮੱਤ ਅਨੁਸਾਰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਹੀ ਗੁਰੂ ਹੈ, ਕੋਈ ਹੋਰ ਦੇਹਧਾਰੀ ਗੁਰੂ ਨਹੀਂ ਹੋ ਸਕਦਾ।

ਉਨ੍ਹਾਂ ਦੀ ਇੱਛਾ ਸੀ ਕਿ ਇਥੇ ਅੰਗਰੇਜ਼ਾਂ ਦੀ ਬਜਾਏ ਸਿੱਖਾਂ ਦਾ ਰਾਜ ਹੋਵੇ ਪਰ ਉਨ੍ਹਾਂ ਦੀਆਂ ਕਾਰਵਾਈਆਂ ਅੰਗਰੇਜ਼ਾਂ ਖਿਲਾਫ਼ ਸੇਧਿਤ ਹੋਣ ਦੀ ਬਜਾਏ ਮੁਸਲਮਾਨ ਬੁੱਚੜਾਂ ਖਿਲਾਫ਼ ਹੀ ਹੋਈਆਂ। ਜਿਵੇਂ ਕਿ ਪਹਿਲਾਂ ਲਿਖਿਆ ਗਿਆ ਹੈ ਗਊ ਹੱਤਿਆ ਦੇ ਮਾਮਲੇ ਵਿੱਚ ਕੂਕੇ ਕੁਝ ਵਧੇਰੇ ਹੀ ਜਜ਼ਬਾਤੀ ਪਹੁੰਚ ਰਖਦੇ ਸਨ। ਇਸੇ ਜਜ਼ਬਾਤੀ ਜੋਸ਼ ਵਿੱਚ ਕੂਕਿਆਂ ਨੇ ਅੰਮ੍ਰਿਤਸਰ ਅਤੇ ਰਾਏਕੋਟ ਵਿਖੇ ਕੁਝ ਕਸਾਈਆਂ ਅਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਕਤਲ ਕਰ ਦਿੱਤਾ। ਇਸ ਅਪਰਾਧ ਵਿੱਚ 8 ਕੂਕਿਆਂ ਨੂੰ ਫਾਂਸੀ ਲਾ ਦਿੱਤਾ ਗਿਆ, ਕੁਝ ਨੂੰ ਲੰਮੀਆਂ ਸਜਾਵਾਂ ਹੋ ਗਈਆਂ ਅਤੇ ਬਾਬਾ ਰਾਮ ਸਿੰਘ ਨੂੰ ਉਨ੍ਹਾਂ ਦੇ ਪਿੰਡ ਭੈਣੀ ਵਿਖੇ ਜੂਹਬੰਦ ਕਰ ਦਿੱਤਾ ਗਿਆ। ਪਰ ਇਸ ਨਾਲ ਉਨ੍ਹਾਂ ਦਾ ਜੋਸ਼ ਠੰਡਾ ਨਾ ਹੋਇਆ। 1872 ਦੀ ਮਾਘੀ ਮੌਕੇ ਵੱਡੀ ਗਿਣਤੀ ਵਿੱਚ ਕੂਕੇ ਭੈਣੀ ਸਾਹਿਬ ਪਹੁੰਚ ਗਏ, ਉਥੇ ਦੀਵਾਨ ਲਾਏ ਗਏ ਅਤੇ ਫਾਹੇ ਲਾਏ ਗਏ ਕੂਕਿਆਂ ਦੀ ਵਡਿਆਈ ਵਿੱਚ ਭਾਸ਼ਨ ਹੋਏ। ਉਤੇਜਿਤ ਹੋਏ 150 ਦੇ ਲਗਪੱਗ ਕੂਕੇ ਅਗਲੇ ਦਿਨ ਗਊ-ਹੱਤਿਆ ਕਰਨ ਵਾਲੇ ਮੁਸਲਮਾਨ ਬੁੱਚੜਾਂ ਨੂੰ ਮਾਰਨ ਲਈ ਮਲੇਰਕੋਟਲੇ ਵੱਲ ਚੱਲ ਪਏ। ਬਾਬਾ ਰਾਮ ਸਿੰਘ ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਆਪਣੇ ਗੁਰੂ ਦੇ ਕਹਿਣ 'ਤੇ ਵੀ ਨਾ ਰੁਕੇ। ਰਾਹ ਵਿੱਚ ਉਨ੍ਹਾਂ ਨੇ ਮਲੌਦ ਦੇ ਸਰਦਾਰਾਂ ਦੇ ਘਰ ਉੱਤੇ ਹਮਲਾ ਕਰ ਕੇ ਕੁਝ ਹਥਿਆਰ ਖੋਹੇ। ਜਦ ਉਹ ਮਲੇਰਕੋਟਲਾ ਰਿਆਸਤ ਦੀ ਹੱਦ ਅੰਦਰ ਦਾਖਲ ਹੋਏ ਤਾਂ ਉਨ੍ਹਾਂ ਦੀ ਰਿਆਸਤ ਦੀ ਪੁਲੀਸ ਨਾਲ ਟੱਕਰ ਹੋਈ ਜਿਸ ਵਿੱਚ ਕੁਝ ਕੂਕੇ ਅਤੇ ਰਿਆਸਤੀ ਪੁਲੀਸ ਦੇ ਸਿਪਾਹੀ ਮਾਰੇ ਗਏ। ਕੂਕੇ ਪਿੱਛੇ ਹਟ ਕੇ ਰੜ੍ਹ ਪਿੰਡ ਕੋਲ ਆ ਗਏ ਜਿੱਥੇ ਪਟਿਆਲਾ ਰਿਆਸਤ ਦੀ ਫੌਜ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਮਗਰੇ ਹੀ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਕਾਵਨ ਪਹੁੰਚ ਗਿਆ ਜਿਸ ਨੇ 17 ਜੁਲਾਈ ਨੂੰ ਬਹੁਤ ਸਖਤ ਕਾਰਵਾਈ ਕਰਦੇ ਹੋਏ ਗ੍ਰਿਫਤਾਰ ਕੀਤੇ 68 ਕੂਕਿਆਂ ਵਿਚੋਂ ਦੋ ਇਸਤਰੀਆਂ ਨੂੰ ਛੱਡ ਕੇ 49 ਕੂਕੇ ਤੋਪਾਂ ਨਾਲ ਉਡਾ ਦਿੱਤੇ ਜਦ ਕਿ ਇੱਕ ਘੱਟ ਉਮਰ ਦੇ ਕੂਕੇ ਬਿਸ਼ਨ ਸਿੰਘ ਨੇ ਜਦ ਕਾਵਨ 'ਤੇ ਹਮਲਾ ਕਰ ਦਿੱਤਾ ਤਾਂ ਉਸ ਨੂੰ ਤਲਵਾਰਾਂ ਨਾਲ ਵੱਢ ਦਿੱਤਾ ਗਿਆ। ਅਗਲੇ ਦਿਨ ਮਲੇਰਕੋਲਾ ਵਿਖੇ 16 ਹੋਰ ਕੂਕੇ ਤੋਪਾਂ ਨਾਲ ਉਡਾਏ ਗਏ। ਬਾਬਾ ਰਾਮ ਸਿੰਘ ਨੂੰ ਗ੍ਰਿਫਤਾਰ ਕਰਕੇ ਬਰਮਾ ਵਿੱਚ ਜਲਾਵਤਨ ਕਰ ਦਿੱਤਾ ਗਿਆ ਜਿੱਥੇ 1885 ਵਿੱਚ ਉਨ੍ਹਾਂ ਦਾ

---

[30] Dr. Navtej Singh, *Re-exploring Baba Ram Singh and Namdhari Movement.* pp.190-191

[31] ਖੁਸ਼ਵੰਤ ਸਿੰਘ, *ਸਿੱਖ ਇਤਿਹਾਸ ਭਾਗ ਦੂਜਾ*, ਸਫਾ 138

ਦਿਹਾਂਤ ਹੋ ਗਿਆ। ਮਹਾਰਾਜਾ ਪਟਿਆਲਾ ਨੇ ਆਪਣੀ ਰਿਆਸਤ ਵਿਚੋਂ ਸਭ ਕੂਕਿਆਂ ਨੂੰ ਗ੍ਰਿਫਤਾਰ ਕਰਨ ਦਾ ਹੁਕਮ ਜਾਰੀ ਕਰ ਦਿੱਤਾ ਅਤੇ ਬਾਕੀ ਰਿਆਸਤਾਂ ਨੇ ਵੀ ਅਜਿਹਾ ਹੀ ਕੀਤਾ।

ਕੂਕਿਆਂ ਦਾ ਬਾਅਦ ਵਿੱਚ ਉਠੀ ਸਿੰਘ ਸਭਾ ਲਹਿਰ ਅਤੇ ਅਕਾਲੀ ਲਹਿਰ ਨਾਲੋਂ ਵਖਰੇਵਾਂ ਹੀ ਰਿਹਾ। ਚਾਹੇ ਸਿੰਘ ਸਭਾ ਲਹਿਰ ਨੇ ਵੀ ਸਿੱਖਾਂ ਵਿੱਚ ਆਈਆਂ ਕੁਰੀਤੀਆਂ ਨੂੰ ਮੁੱਖ ਮੁੱਦਾ ਬਣਾਇਆ ਪਰ ਨਾਮਧਾਰੀ ਫਿਰਕੇ ਵਿੱਚ ਜੋ ਰਸਮੋ ਰਿਵਾਜ ਅਤੇ ਪੂਜਾ ਦੀਆਂ ਪੱਧਤੀਆਂ ਸਥਾਪਿਤ ਹੋ ਗਈਆਂ ਸਨ ਉਨ੍ਹਾਂ ਨੂੰ ਸਿੰਘ ਸਭਾ ਵਾਲੇ ਅਤੇ ਅਕਾਲੀ ਪ੍ਰਵਾਨ ਨਹੀਂ ਕਰਦੇ ਸਨ। ਇਸ ਤਰ੍ਹਾਂ ਕੂਕਾ ਲਹਿਰ ਆਮ ਸਿੱਖਾਂ ਦੀ ਸੁਧਾਰਕ ਲਹਿਰ ਨਾ ਰਹਿ ਕੇ ਇੱਕ ਵੱਖਰਾ ਫਿਰਕਾ ਬਣ ਗਈ।

ਕੂਕਾ ਲਹਿਰ ਨੂੰ ਆਜਾਦੀ ਦੀ ਲੜਾਈ ਨਾਲ ਵੀ ਜੋੜਿਆ ਜਾਂਦਾ ਹੈ ਅਤੇ ਜਿਵੇਂ ਕਿ ਪਹਿਲਾਂ ਲਿਖਿਆ ਗਿਆ ਹੈ ਉਨ੍ਹਾਂ ਵੱਲੋਂ ਅੰਗਰੇਜ਼ਾਂ ਦੁਆਰਾ ਲਿਆਂਦੇ ਆਧੁਨਿਕ ਸਾਧਨਾਂ ਦੀ ਵਰਤੋਂ ਨਾ ਕਰਨ ਨੂੰ ਕਾਂਗਰਸ ਦੀ ਨਾਮਿਲਵਰਤਣ ਲਹਿਰ ਦਾ ਪਹਿਲਾ ਰੂਪ ਕਿਹਾ ਜਾਂਦਾ ਹੈ ਪਰ ਸਾਰੇ ਇਤਿਹਾਸਕਾਰ ਇਨ੍ਹਾਂ ਦਾਹਵਿਆਂ ਨਾਲ ਸਹਿਮਤ ਨਹੀਂ ਹਨ। ਡਾ. ਗੰਡਾ ਸਿੰਘ ਦੇ ਸ਼ਬਦਾਂ ਵਿੱਚ -

ਕੂਕਿਆਂ ਨੇ ਕਿਸੇ ਸਰਕਾਰੀ ਅਧਿਕਾਰੀ ਖਿਲਾਫ਼ ਆਪਣੀ ਚੀਚੀ ਵੀ ਨਹੀਂ ਉਠਾਈ; ਉਨ੍ਹਾਂ ਨੇ ਆਪਣੀ ਕਥਿਤ ਬਗਾਵਤ ਦੌਰਾਨ ਕਿਸੇ ਅੰਗਰੇਜ਼ ਨੂੰ ਮਾਰਨਾ ਤਾਂ ਕੀ, ਕਿਸੇ ਇੱਕ ਅੰਗਰੇਜ਼'ਤੇ ਹਮਲਾ ਵੀ ਨਹੀਂ ਕੀਤਾ; ਉਨ੍ਹਾਂ ਨੇ ਕਦੇ ਕਿਸੇ ਸਰਕਾਰੀ ਅਧਿਕਾਰੀ ਦੀ ਹੁਕਮ ਅਦੂਲੀ ਨਹੀਂ ਕੀਤੀ ਅਤੇ ਨਾ ਹੀ ਜ਼ਮੀਨੀ ਮਾਮਲਾ ਦੇਣ ਤੋਂ ਇਨਕਾਰ ਕੀਤਾ। ਉਨ੍ਹਾਂ ਦੇ ਆਗੂਆਂ ਬਾਬਾ ਬਾਲਕ ਸਿੰਘ ਅਤੇ ਬਾਬਾ ਰਾਮ ਸਿੰਘ ਨੇ ਕਿਸੇ ਵੀ ਸਟੇਜ 'ਤੇ ਬਗਾਵਤ ਦਾ ਪ੍ਰਚਾਰ ਨਹੀਂ ਕੀਤਾ। ਬਾਬਾ ਰਾਮ ਸਿੰਘ ਨੇ ਤਾਂ ਆਪਣੇ ਪੈਰੋਕਾਰਾਂ ਨੂੰ ਕੋਈ ਵੀ ਗੜਬੜ੍ਹ ਕਰਨ ਜਾਂ ਕਿਸੇ ਖਿਲਾਫ਼ ਕੋਈ ਅਪਰਾਧਿਕ ਕਾਰਵਾਈ ਕਰਨ ਤੋਂ ਕਈ ਵਾਰ ਵਰਜਿਆ। ਉਸ ਨੇ ਖ਼ੁਦ ਆਪਣੇ ਆਨੰਦਪੁਰ, ਅੰਮ੍ਰਿਤਸਰ ਆਦਿ ਦੇ ਦੌਰਿਆਂ ਦੌਰਾਨ ਪੁਲੀਸ ਅਤੇ ਸਿਵਲ ਅਧਿਕਾਰੀਆਂ ਨਾਲ ਪੂਰਾ ਸਹਿਯੋਗ ਕੀਤਾ।[32]

ਡਾ. ਗੰਡਾ ਸਿੰਘ ਨਾਮਧਾਰੀਆਂ ਦੁਆਰਾ ਵੱਖਰਾ ਡਾਕ ਪ੍ਰਬੰਧ ਕਾਇਮ ਕਰਨ ਦੀ ਵੀ ਹੇਠ ਦਿੱਤੀ ਵਿਆਖਿਆ ਕਰਦੇ ਹਨ -

ਇਹ ਮੰਨ ਲੈਣਾ ਦਰੁਸਤ ਨਹੀਂ ਹੈ ਕਿ ਕੂਕਿਆਂ ਨੇ ਸਰਕਾਰ ਦੇ ਵਿਰੋਧ ਵਿੱਚ ਆਪਣਾ ਸਮਾਨਅੰਤਰ ਡਾਕ ਪ੍ਰਬੰਧ ਕਾਇਮ ਕੀਤਾ ਸੀ। ਇਹੋ ਜਿਹਾ ਕੁਝ ਨਹੀਂ ਸੀ। ਬਾਬਾ ਰਾਮ ਸਿੰਘ ਦੇ ਪੇਂਡੂ ਇਲਾਕਿਆਂ ਵਿੱਚ ਪ੍ਰਚਾਰ ਦੌਰਿਆਂ ਦੌਰਾਨ, ਸਰਕਾਰੀ ਡਾਕ ਪ੍ਰਬੰਧ ਦੇ ਪੂਰਾ ਵਿਕਸਿਤ ਨਾ ਹੋਣ ਕਾਰਣ, ਲੋਕਾਂ ਨੂੰ ਸੂਚਨਾ ਦੇਣ ਲਈ ਆਪਣੇ ਵਾਲੰਟੀਅਰਾਂ 'ਤੇ ਟੇਕ ਰੱਖਣੀ ਪੈਂਦੀ ਸੀ ਜੋ ਅੱਗੇ ਤੋਂ ਅੱਗੇ ਸੁਨੇਹੇ ਭੇਜਦੇ ਜਾਂਦੇ ਸਨ। ਅਠਾਰਵੀਂ ਸਦੀ ਦੇ ਛੇਵੇਂ ਅਤੇ ਸਤਵੇਂ ਦਹਾਕੇ ਦੇ ਡਾਕਖਾਨਿਆਂ ਦੀ ਸੂਚੀ 'ਤੇ ਨਜ਼ਰ ਮਾਰਿਆਂ ਪਤਾ ਚੱਲ ਜਾਂਦਾ ਹੈ ਕਿ ਡਾਕਖਾਨੇ ਬਹੁਤ ਘੱਟ ਅਤੇ ਦੂਰ ਦੂਰ ਸਨ, ਅਤੇ ਬਹੁਤੇ ਪਿੰਡਾਂ ਵਿੱਚ ਡਾਕੀਆ ਹਫਤੇ ਵਿੱਚ ਮੁਸ਼ਕਿਲ ਨਾਲ ਇੱਕ ਵਾਰ ਜਾਂਦਾ ਸੀ। ਇਸ ਹਾਲਤ ਵਿੱਚ ਦੂਰ ਦੁਰਾਡੇ ਪਿੰਡਾਂ ਵਿੱਚ ਇਕੱਤਰਤਾਵਾਂ ਕਰਨ ਲਈ ਵਾਲੰਟੀਅਰ ਸੰਦੇਸ਼ ਵਾਹਕਾਂ ਰਾਹੀਂ ਸੂਚਨਾ ਭੇਜਣ ਦਾ ਹੋਰ ਕੋਈ ਬਦਲ ਨਹੀਂ ਸੀ। ਅਸੀਂ ਸਿੰਘ ਸਭਾ ਦੀਆਂ ਇਕੱਤਰਤਾਵਾਂ ਲਈ ਵੀ ਇਹੋ ਤਰੀਕਾ ਵਰਤਦੇ ਰਹੇ। ਇਹ ਉਸ ਸਮੇਂ ਦੀ ਲੋੜ ਸੀ ਨਾ ਕਿ ਕੋਈ ਸਮਾਨੰਤਰ ਡਾਕ ਪ੍ਰਬੰਧ।[33]

ਕਿਹਾ ਜਾ ਸਕਦਾ ਹੈ ਕਿ ਡਾ. ਗੰਡਾ ਸਿੰਘ, ਸਿੰਘ ਸਭਾ ਲਹਿਰ ਦਾ ਸਮਰਥਕ ਹੋਣ ਕਾਰਣ ਕੂਕਾ ਲਹਿਰ ਨੂੰ ਅਲੋਚਨਾਤਮਿਕ ਨਜ਼ਰ ਤੋਂ ਦੇਖਦਾ ਸੀ ਪਰ ਨਿਰਪੱਖ ਤੌਰ 'ਤੇ ਨਾਮਧਾਰੀਆਂ ਦੀਆਂ ਉਸ ਸਮੇਂ ਦੀਆਂ ਕੁੱਲ ਸਰਗਰਮੀਆਂ ਦਾ ਵਿਸ਼ਲੇਸ਼ਣ ਕੀਤਿਆਂ ਵੀ ਇਹੀ ਸਿੱਟਾ ਨਿਕਲਦਾ ਹੈ ਕਿ ਕੂਕਾ ਲਹਿਰ ਦਾ ਦੇਸ਼ ਦੀ ਆਜਾਦੀ ਦੇ ਸੰਦਰਭ ਵਿੱਚ ਇਤਿਹਾਸਕ ਜਾਂ ਰਾਜਨੀਤਕ ਪੱਖ ਤੋਂ ਕੋਈ

---

[32] Dr. Ganda Singh' paper, *Was the Kuka movement a rebellion against the British government* published in Punjabi Uni. Publication: *Re-exploring Baba Ram Singh and Namdhari Movement.* page 200

[33] *ibid,p.202*

ਖਾਸ ਰੋਲ ਨਹੀਂ ਸੀ। ਇੱਕ ਸ਼ੁੱਧ ਧਾਰਮਿਕ ਬਿਰਤੀਆਂ ਵਾਲੇ ਸਮਾਜ ਦੀ ਚਾਹਨਾ ਰੱਖਣ ਕਰ ਕੇ ਉਹ ਚਾਹੁੰਦੇ ਜਰੂਰ ਸਨ ਕਿ ਇਥੇ ਪੰਜਾਬ ਵਿੱਚ ਅੰਗਰੇਜ਼ਾਂ ਦੀ ਜਗ੍ਹਾ ਸ਼ੁੱਧ ਸਿੱਖਾਂ ਦਾ ਰਾਜ ਹੋਵੇ। ਇਹ ਇੱਛਾ ਉਹ ਆਪਣੇ ਦੀਵਾਨਾਂ ਵਿੱਚ ਪ੍ਰਗਟ ਵੀ ਕਰ ਦਿੰਦੇ ਸਨ ਪਰ ਇਸ ਦੇ ਲਈ ਉਨ੍ਹਾਂ ਪਾਸ ਕੋਈ ਠੋਸ ਕਾਰਜ ਵਿਉਂਤ ਨਹੀਂ ਸੀ। ਤੱਤ ਰੂਪ ਵਿੱਚ ਕਹਿਣਾ ਹੋਵੇ ਤਾਂ ਕੂਕਾ ਲਹਿਰ ਸਿੱਖ ਰਾਜ ਜਾਣ ਅਤੇ ਸਿੱਖਾਂ ਦੇ ਜੀਵਨ ਢੰਗ ਵਿੱਚ ਆ ਰਹੀਆਂ ਤਬਦੀਲੀਆਂ ਪ੍ਰਤੀ ਇੱਕ ਭਾਵੁਕ ਜਿਹਾ ਪ੍ਰਤੀਕਰਮ ਸੀ ਜਿਸ ਕੋਲ ਨਵੀਆਂ ਹਾਲਤਾਂ ਨੂੰ ਸਮਝ ਕੇ ਉਨ੍ਹਾਂ ਦੇ ਅਨੁਸਾਰੀ ਕੋਈ ਵਿਉਂਤਬੱਧ ਲਹਿਰ ਚਲਾਉਣ ਦੀ ਬੌਧਿਕ ਸਮਰੱਥਾ ਨਹੀਂ ਸੀ।

ਉਂਜ ਆਪਣੇ ਧਾਰਮਿਕ ਜੋਸ਼ ਵਿੱਚ ਉਨ੍ਹਾਂ ਜਿਸ ਤਰ੍ਹਾਂ ਮਲੇਰਕੋਟਲਾ ਵਿਖੇ ਮੌਤ ਦਾ ਸਾਹਮਣਾ ਕੀਤਾ ਇਸ ਗੱਲ ਨੇ ਬਾਅਦ ਦੇ ਆਜਾਦੀ ਪਰਵਾਨਿਆਂ ਨੂੰ ਕਾਫੀ ਪ੍ਰਭਾਵਿਤ ਕੀਤਾ। ਜਿਵੇਂ ਕਿ ਸ਼ਹੀਦ ਭਗਤ ਸਿੰਘ ਨੇ ਫਰਵਰੀ 1928 ਵਿੱਚ ਇੱਕ ਹਿੰਦੀ ਰਸਾਲੇ ਲਈ ਲਿਖੇ ਲੇਖ ਵਿੱਚ ਕੂਕਿਆਂ ਦੀਆਂ ਸ਼ਹਾਦਤਾਂ ਬਾਰੇ ਇਨ੍ਹਾਂ ਸ਼ਬਦਾਂ ਵਿੱਚ ਵਰਣਨ ਕੀਤਾ -

ਇਹ 68 ਬੰਦੇ 17 ਜਨਵਰੀ ਨੂੰ ਮਾਲੇਰਕੋਟਲਾ ਲਿਆਂਦੇ ਗਏ। ਇਨ੍ਹਾਂ ਵਿਚੋਂ ਦੋ ਔਰਤਾਂ ਵੀ ਸਨ। ਇਹ ਪਟਿਆਲਾ ਰਿਆਸਤ ਦੀਆਂ ਰਹਿਣ ਵਾਲੀਆਂ ਸਨ। ਉਨ੍ਹਾਂ ਨੂੰ ਤਾਂ ਰਿਆਸਤ ਦੇ ਸਪੁਰਦ ਕਰ ਦਿੱਤਾ ਗਿਆ ਅਤੇ ਬਾਕੀ 66 ਵਿਚੋਂ ਪੰਜਾਹਾਂ ਨੂੰ ਉਥੇ ਹੀ ਤੋਪ ਨਾਲ ਉਡਾ ਦੇਣ ਦਾ ਨਿਸਚਾ ਹੋ ਚੁੱਕਾ ਸੀ। ਆਪਣੀ ਆਪਣੀ ਵਾਰੀ ਨਾਲ ਖੁਸ਼ੀ-ਖੁਸ਼ੀ ਸਤਿ ਸ੍ਰੀ ਅਕਾਲ ਦੇ ਜੈਕਾਰੇ ਛੱਡਦਿਆਂ, ਤੋਪਾਂ ਦੇ ਮੂੰਹ ਨਾਲ ਬੰਨੇ ਜਾਂਦੇ। ਇੱਕ ਵਾਰ ਧਮਾਕਾ ਹੁੰਦਾ ਅਤੇ ਉਹ ਕੂਕਾ ਵੀਰ ਇਸ ਸੰਸਾਰ ਤੋਂ ਪਤਾ ਨਹੀਂ ਕਿਧਰ ਚਲਿਆ ਜਾਂਦਾ। ਇਨ੍ਹਾਂ ਪਰਵਾਨਿਆਂ ਨੂੰ ਮੌਤ ਦਾ ਕੋਈ ਡਰ ਨਹੀਂ ਸੀ। ਉਹ ਅਸਾਂ 'ਸਮਝਦਾਰਾਂ' ਲੋਕਾਂ ਵਾਂਗ ਮੌਤ ਦੀ ਕਲਪਨਾ ਨਾਲ ਹੀ ਥਰ-ਥਰ ਕੰਬੇ ਨਹੀਂ।[34]

ਫਿਰ ਇਸੇ ਲੇਖ ਨੂੰ ਕੁਝ ਸੰਖੇਪ ਕਰਕੇ ਉਨ੍ਹਾਂ ਕਿਰਤੀ ਰਸਾਲੇ ਵਿੱਚ ਛਪਵਾਇਆ ਤਾਂ ਜੋ ਨੌਜਵਾਨ ਉਨ੍ਹਾਂ ਦੀ ਬਹਾਦਰੀ ਤੋਂ ਪ੍ਰੇਰਣਾ ਲੈ ਸਕਣ।

- 0 -

ਅੰਗਰੇਜ਼ ਸਰਕਾਰ ਦੀ ਸਖਤੀ ਨਾਲ ਕੂਕਿਆਂ ਦੀਆਂ ਪਹਿਲੇ ਰੂਪ ਵਿਚਲੀਆਂ ਸਰਗਰਮੀਆਂ ਤਾਂ ਠੱਪ ਹੋ ਗਈਆਂ ਪਰ ਅੰਗਰੇਜ਼ਾਂ ਪ੍ਰਤੀ ਨਫ਼ਰਤ ਜਰੂਰ ਵਧ ਗਈ। ਇਸ ਦੌਰਾਨ ਅੰਗਰੇਜ਼ਾਂ ਦੇ ਖਿਲਾਫ਼ ਇੱਕ ਸਰਗਰਮੀ ਇਹ ਹੋਈ ਕਿ ਇੱਕ ਨਾਮਧਾਰੀ ਆਗੂ ਗੁਰਚਰਨ ਸਿੰਘ ਨੇ ਰੂਸੀ ਸੂਬੇ ਤੁਰਕਸਤਾਨ ਵਿੱਚ ਜਾਕੇ ਰੂਸੀ ਅਧਿਕਾਰੀਆਂ ਨੂੰ ਇੱਕ ਚਿੱਠੀ ਦਿੱਤੀ ਜਿਸ ਵਿੱਚ ਲਿਖਿਆ ਗਿਆ ਸੀ - 'ਸਾਡੇ ਗੁਰੂ ਗੋਬਿੰਦ ਸਿੰਘ ਨੇ ਭਵਿੱਖਬਾਣੀ ਕੀਤੀ ਸੀ ਕਿ ਉਸ ਦੇ ਸਿੱਖ ਔਰੰਗਜੇਬ ਤੋਂ ਆਜਾਦ ਹੋ ਜਾਣਗੇ ਪਰ ਅੰਗਰੇਜ਼ ਉਨ੍ਹਾਂ ਨੂੰ ਦਬਾ ਲੈਣਗੇ। ਤਦ ਰੂਸੀ ਆਉਣਗੇ ਅਤੇ ਅੰਗਰੇਜ਼ਾਂ ਨੂੰ ਇਥੋਂ ਭਜਾ ਦੇਣਗੇ।'[35] ਸੋ ਉਸ ਨੂੰ ਆਸ ਸੀ ਕਿ ਉਨ੍ਹਾਂ ਦੀ 'ਸੌ ਸਾਖੀ' ਵਾਲੀ ਇਸ ਭਵਿੱਖਬਾਣੀ 'ਤੇ ਅਮਲ ਕਰਦਿਆਂ ਰੂਸੀ ਉਨ੍ਹਾਂ ਦੀ ਮਦਦ ਕਰਨਗੇ ਅਤੇ ਅੰਗਰੇਜ਼ਾਂ ਨੂੰ ਕੱਢ ਕੇ ਰਾਜ ਉਨ੍ਹਾਂ ਨੂੰ ਸੌਂਪ ਦੇਣਗੇ। ਪਰ ਇਹ ਕੰਮ ਐਡਾ ਸਿੱਧਾ ਨਹੀਂ ਸੀ ਕਿ 'ਸੌ ਸਾਖੀ' ਦੀਆਂ ਭਵਿੱਖਬਾਣੀਆਂ ਅਨੁਸਾਰ ਹੀ ਹੋ ਜਾਵੇ। ਰੂਸੀਆਂ ਕੋਲ ਹੋਰ ਵੀ ਅੰਗਰੇਜ਼ ਵਿਰੋਧੀ ਭਾਰਤੀ ਰਾਜੇ ਚੋਰੀ ਛੁਪੇ ਸਹਾਇਤਾ ਲਈ ਸੰਪਰਕ ਕਰਦੇ ਰਹਿੰਦੇ ਸਨ ਪਰ ਉਨ੍ਹਾਂ ਨੇ ਨੀਤੀਗਤ ਤੌਰ 'ਤੇ ਭਾਰਤ ਵਿੱਚ ਦਖਲਅੰਦਾਜੀ ਨਾ ਕਰਨ ਦੀ ਪਾਲਿਸੀ ਅਪਣਾਈ ਹੋਈ ਸੀ, ਸੋ ਉਨ੍ਹਾਂ ਨੇ ਗੁਰਚਰਨ ਸਿੰਘ ਨੂੰ ਇਹ ਕਹਿ ਕੇ ਮੋੜ ਦਿੱਤਾ ਕਿ ਉਹ ਇਸ ਬਾਰੇ ਸੋਚ ਵਿਚਾਰ ਕਰਨਗੇ।

---

[34] ਸ਼ਹੀਦ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦੀਆਂ ਲਿਖਤਾਂ, ਸਫਾ 94

[35] P.C.Roy, *Gurcharan Singh's mission in Central Asia*

ਇਸ ਤੋਂ ਬਾਅਦ ਨਾਮਧਾਰੀਆਂ ਦਾ ਪ੍ਰਭਾਵ ਗੁਰੂ ਪ੍ਰਤਾਪ ਸਿੰਘ ਦੇ ਕਾਲ ਵਿੱਚ ਵਧਿਆ। ਉਸ ਸਮੇਂ ਤੀਕ ਨਾਮਧਾਰੀਆਂ ਵਿਚੋਂ ਧਾਰਮਿਕ ਜਨੂੰਨ ਘਟ ਚੁੱਕਾ ਸੀ ਅਤੇ ਸਿੰਘ ਸਭਾ ਲਹਿਰ ਦਾ ਦੌਰ ਵੀ ਖਤਮ ਹੋ ਚੁੱਕਾ ਸੀ। ਉਨ੍ਹਾਂ ਆਪਣੀ ਧਾਰਮਿਕ ਅੰਤਰਮੁਖਤਾ ਵਿਚੋਂ ਬਾਹਰ ਆ ਕੇ ਹੋਰ ਸਮੱਸਿਆਵਾਂ ਨੂੰ ਸੰਬੋਧਿਤ ਹੋਣਾ ਸ਼ੁਰੂ ਕੀਤਾ। ਆਪਣੇ ਵਿਚਾਰਾਂ ਦੇ ਪ੍ਰਗਟਾਅ ਲਈ ਹਫ਼ਤਾਵਾਰੀ 'ਸਤਯੁੱਗ' ਸ਼ੁਰੂ ਕੀਤਾ ਗਿਆ ਜਿਸ ਵਿੱਚ ਧਾਰਮਿਕ ਤੋਂ ਇਲਾਵਾ ਹੋਰ ਮੁੱਦਿਆਂ ਬਾਰੇ ਵੀ ਵਿਚਾਰ ਪੇਸ਼ ਕੀਤੇ ਜਾਂਦੇ ਸਨ। ਉਨ੍ਹਾਂ ਸਮਾਜਵਾਦ ਦੇ ਮੁੱਦੇ 'ਤੇ ਵੀ ਆਪਣੇ ਵਿਚਾਰ ਰੱਖੇ ਅਤੇ ਨਾਮਧਾਰੀਆਂ ਦੇ ਆਚਾਰ ਵਿਹਾਰ ਨੂੰ ਸਹੀ ਸ਼ੋਸ਼ਲਿਜ਼ਮ ਵਜੋਂ ਪੇਸ਼ ਕੀਤਾ। ਸਵਦੇਸ਼ੀ ਅਤੇ ਨਾਮਿਲਵਰਤਨ ਦੀ ਧਾਰਨਾ ਨੂੰ ਉਨ੍ਹਾਂ ਨੇ ਨਵੇਂ ਰੂਪ ਵਿੱਚ ਪੇਸ਼ ਕੀਤਾ ਜਿਸ ਸਦਕਾ ਉਨ੍ਹਾਂ ਦੀ ਕਾਂਗਰਸ ਨਾਲ ਨੇੜਤਾ ਬਣੀ। ਅਕਾਲੀ ਧਾਰਮਿਕ ਪੱਖੋਂ ਪਹਿਲਾਂ ਹੀ ਉਨ੍ਹਾਂ ਦੀ ਆਲੋਚਨਾ ਕਰਦੇ ਰਹਿੰਦੇ ਸਨ ਸੋ ਰਾਜਨੀਤਕ ਤੌਰ 'ਤੇ ਵੀ ਇਨ੍ਹਾਂ ਦਾ ਕਾਂਗਰਸ ਨਾਲ ਜੁੜਨਾ ਹੀ ਬਣਦਾ ਸੀ। ਨਾਮਧਾਰੀਆਂ ਨੇ ਕਾਂਗਰਸ ਦੇ ਲਾਹੌਰ ਸੈਸ਼ਨ ਵਿੱਚ ਅਤੇ ਸਿਵਲ ਨਾਫ਼ਰਮਾਨੀ ਲਹਿਰ ਵਿੱਚ ਹਿੱਸਾ ਲਿਆ। ਇਸ ਦੇ ਨਾਲ ਆਜਾਦੀ ਘੁਲਾਟੀਆਂ ਦਾ ਭੈਣੀ ਵਿਖੇ ਆਉਣ ਜਾਣ ਬਣ ਗਿਆ। ਕਾਂਗਰਸ ਨਾਲ ਨਾਮਧਾਰੀਆਂ ਦੀ ਇਸ ਸਾਂਝ ਅਤੇ ਇਸ ਦੌਰ ਵਿੱਚ ਕੀਤੀਆਂ ਰਾਜਨੀਤਕ ਸਰਗਰਮੀਆਂ ਦੇ ਸਿੱਟੇ ਵਜੋਂ ਹੀ ਨਾਮਧਾਰੀ ਦੇਸ਼ਭਗਤ ਅਤੇ ਕੌਮਪ੍ਰਸਤਾਂ ਦੀ ਸ਼੍ਰੇਣੀ ਵਿੱਚ ਗਿਣੇ ਜਾਣ ਲੱਗੇ। ਬਾਅਦ ਵਿੱਚ ਇਨ੍ਹਾਂ ਨੇ ਪੰਜਾਬੀ ਸਾਹਿਤ, ਖੇਡਾਂ ਅਤੇ ਸੰਗੀਤ ਨੂੰ ਵੀ ਸਰਪ੍ਰਸਤੀ ਦਿੱਤੀ।

------

## ਮਲਵਈ ਸਿੱਖੀ

ਜੰਗਲ ਵੱਲ (ਮਾਲਵੇ) ਦੀ ਗੱਲ ਐ, ਇੱਕ ਘਰ ਭੋਗ ਪੈਣਾ ਸੀ, ਰਾਗੀ ਆਸਾ ਦੀ ਵਾਰ ਰਾਗ ਵਿੱਚ ਗਾਉਣ ਲੱਗ ਪਏ। ਉਹ ਜਦੋਂ ਖਾਸਾ ਚਿਰ ਆ....ਹਾ...ਹਾ...ਹਾ.. ਕਰਦੇ ਰਹੇ, ਤਾਂ ਕਹਿੰਦੇ, ਉਨ੍ਹਾਂ ਦੀ ਬੁੜੀ ਹੱਥ ਜੋੜ ਕੇ ਰਾਗੀਆਂ ਸਾਹਮਣੇ ਖੜ੍ਹੀ ਹੋ ਗਈ। ਰਾਗੀਆਂ ਨੂੰ ਕਹਿੰਦੀ, 'ਵੇ ਭਾਈ ਜਾਣ ਦਿਓ, ਕਾਹਨੂੰ ਔਖੇ ਹੋਣ ਲੱਗੇ ਓ, ਤੁਹਾਡਾ ਜਿਹੜਾ ਬਣਦਾ ਐ, ਉਹ ਸਾਥੋਂ ਉਈਂ ਸੀਧਾ-ਵਾਧਾ ਲੈ ਲਵੋ, ਜਿਵੇਂ ਤੁਸੀਂ ਕਰਨ ਲੱਗੇ ਓ, ਇਉਂ ਤਿੰਨ ਚਾਰ ਦਿਨ ਹੋਏ, ਸਾਡਾ ਕੱਟਾ ਕਰਦਾ ਸੀ, ਬਸ ਵੇਂਹਦਿਆਂ ਵੇਂਹਦਿਆਂ ਦੂਜੇ ਦਿਨ ਹੀ ਮਰ ਗਿਆ। ਇਹ ਸੰਘ ਦਾ ਰੋਗ ਬੁਰਾ ਹੁੰਦੈ।'

- - - - -

ਦਾਖਿਆਂ ਵਾਲੇ ਪੰਡਤ ਕਰਤਾਰ ਸਿੰਘ ਜੀ ਸੁਣਾਉਂਦੇ ਸੀ ਕਿ, ਦਮਦਮੇ ਸਾਹਿਬ ਲਾਗੇ ਇੱਕ ਪਿੰਡ ਅਸੀਂ ਅਨੰਦ ਪੜ੍ਹਾਉਣ ਗਏ, ਉਸ ਘਰ ਵਿੱਚ ਅੱਗੋਂ ਟੰਟਾ ਪਿਆ ਹੋਇਆ। ਘਰ ਵਾਲੀ ਕਹੇ 'ਮੈਂ ਕੁੜੀ ਦੇ ਅਨੰਦ ਨਹੀਂ ਹੋਣ ਦੇਣੇ।' ਘਰ ਵਾਲਾ ਕਹੇ 'ਮੈਂ ਫੇਰੇ ਘੇਰੇ ਨਹੀਂ ਕਰਨ ਦੇਣੇ।' ਆਖਰ ਘਰ ਵਾਲੇ ਨੇ ਆਪਣੀ ਜ਼ਨਾਨੀ ਨੀਰੇ ਵਾਲੇ ਕੋਠੇ ਵਿੱਚ ਬੰਦ ਕਰ ਦਿੱਤੀ ਤੇ ਸਾਨੂੰ ਕਿਹਾ ਪਹਿਲਾਂ ਕੁੜੀ ਨੂੰ ਅੰਮ੍ਰਿਤ ਛਕਾ ਲਓ।

ਅਸੀਂ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਨ ਲੱਗੇ। ਜਦੋਂ ਕੁੜੀ ਨੂੰ ਉਸ ਦਾ ਪਿਓ ਸਾਡੇ ਕੋਲ ਬਿਠਾ ਕੇ ਮੁੜਿਆ, ਮਾਂ ਦੀ ਸਿਖਾਈ ਝੱਟ ਬੋਲ ਉਠੀ- 'ਪਤਾਸੇ ਜਿਹੇ ਨਿਸੰਗ ਘੋਲੋ ਮੈਂ ਤੁਹਾਡਾ ਅੰਮ੍ਰਿਤ ਸੰਮਰਤ ਕੋਈ ਨਹੀਂ ਛੱਕਣਾ।' ਅਸੀਂ ਕਿਹਾ ਕੁੜੀ ਨਿਆਣੀ ਹੈ ਆਪੇ ਛਕ ਲਵੇਗੀ।

ਅੰਮ੍ਰਿਤ ਬਣਾ ਕੇ ਜਦੋਂ ਉਸ ਕੁੜੀ ਨੂੰ ਕਿਹਾ, 'ਲੈ ਭਾਈ ਬੀਬਾ, ਛਕ ਅੰਮ੍ਰਿਤ', ਉਹ ਅੱਗੋਂ ਕਹਿੰਦੀ -'ਮੈਨੂੰ ਤਾਂ ਥਿਹਾ (ਤੇਹ) ਨਹੀਂ।'

ਅਸੀਂ ਕਿਹਾ, 'ਹੈ ਕਮਲੀ! ਅੰਮ੍ਰਿਤ ਕਿਤੇ ਤੇਹ ਬੁਝਾਉਣ ਨੂੰ ਛਕੀਦੈ। ਜੇ ਤੇਹ (ਪਿਆਸ) ਨਾ ਵੀ ਹੋਵੇ, ਇਹ ਤਾਂ ਫੇਰ ਵੀ ਛਕ ਲਈਦਾ ਹੈ, ਅੰਮ੍ਰਿਤ ਛਕਣ ਨਾਲ ਦੇਹ ਪਵਿੱਤਰ ਹੋ ਜਾਂਦੀ ਹੈ। ਨਾਲੇ ਤੇਰਾ ਵਿਆਹ ਵੀ ਤਾਂ ਕਰਨਾ ਹੈ।'

ਸਾਡੇ ਇਹ ਕਹਿਣ ਦੀ ਦੇਰ ਸੀ ਕਿ ਕੁੜੀ ਨੇ ਕਾਵਾਂ ਰੌਲੀ ਪਾ ਕੇ ਕੋਠਾ ਸਿਰ ਉੱਤੇ ਚੁੱਕ ਲਿਆ। ਅਖੇ, 'ਦਾਦੇ ਮਗਾਉਣੇ ਨਾ ਹੋਣ, ਉਲਟਾ ਸਗੋਂ ਗਾਲ੍ਹਾਂ ਕਢਦੇ ਨੇ ਕੁੜੇ। ਜਦੋਂ ਅਗਲੇ ਨੂੰ ਥਿਹਾ ਨਹੀਂ, ਅੰਮ੍ਰਿਤ ਅਗਲੇ ਫੂਕਣੈ!' ਅੰਮ੍ਰਿਤ ਦੀ ਇਸ ਤਰ੍ਹਾਂ ਬੇਅਦਬੀ ਹੁੰਦੀ ਦੇਖ ਕੇ ਆਖਰ ਅਸੀਂ ਪੰਜਾਂ ਪਿਆਰਿਆਂ ਨੇ ਹੀ ਸਾਰਾ ਛਕ ਲਿਆ। ਉਸ ਕੁੜੀ ਨੂੰ ਸਮਝਾਉਣ ਦੀ ਬੜੀ ਕੋਸ਼ਿਸ਼ ਕੀਤੀ ਪਰ ਉਸ ਨੇ ਇੱਕ ਨਾ ਮੰਨੀ।

- ਮੇਰਾ ਪਿੰਡ, ਗਿਆਨੀ ਗੁਰਦਿੱਤ ਸਿੰਘ

ਸਤਲੁਜ ਤੋਂ ਦੱਖਣ ਵੱਲ ਸਥਿਤ ਮਾਲਵਾ ਇਲਾਕਾ ਮੌਜੂਦਾ ਪੰਜਾਬ ਦਾ ਸਭ ਤੋਂ ਵੱਡਾ ਇਲਾਕਾ ਹੈ ਜਿਸ ਵਿੱਚ ਪੰਜਾਬ ਦਾ 65% ਰਕਬਾ ਅਤੇ 58.5% ਆਬਾਦੀ ਸ਼ਾਮਲ ਹੈ। ਮਾਲਵੇ ਦੇ ਲੋਕਾਂ ਦੀ ਰਹਿਣੀ ਬਹਿਣੀ, ਸੋਚ ਅਤੇ ਸਮਾਜਿਕ-ਸਿਆਸੀ ਗਤੀਵਿਧੀਆਂ ਬਾਕੀ ਪੰਜਾਬ ਨਾਲੋਂ ਵੱਖਰੀਆਂ ਰਹੀਆਂ ਹਨ। ਇਸ ਵੱਖਰੇਪਣ ਦੇ ਇਤਿਹਾਸਕ, ਰਾਜਨੀਤਕ ਅਤੇ ਭੁਗੋਲਿਕ ਕਾਰਣ ਹਨ। ਭੁਗੋਲਿਕ ਪੱਖ ਤੋਂ ਇਹ ਪੰਜਾਬ ਦਾ ਸਭ ਤੋਂ ਖੁਸ਼ਕ ਇਲਾਕਾ ਸੀ ਜਿੱਥੇ ਬਾਰਸ਼ ਦੀ ਘਾਟ ਤਾਂ ਰਹਿੰਦੀ ਹੀ ਸੀ, ਸਿੰਚਾਈ ਸਹੂਲਤਾਂ ਵੀ ਨਾਮਾਤਰ ਹੀ ਸਨ। ਇਸ ਲਈ ਖੇਤੀ ਹੇਠਲੀ ਜ਼ਮੀਨ ਘੱਟ ਜਦ ਕਿ ਬੇਆਬਾਦ ਅਤੇ ਜੰਗਲੀ ਇਲਾਕਾ ਵਧੇਰੇ ਸੀ। ਸਿੱਟੇ ਵਜੋਂ ਲੋਕ

ਆਰਥਿਕ ਪੱਖੋਂ ਪਛੜੇ ਹੋਏ ਸਨ। ਧਾਰਮਿਕ-ਇਤਿਹਾਸਕ ਪੱਖ ਤੋਂ ਮਾਲਵੇ ਦੇ ਇਲਾਕੇ ਵਿੱਚ ਸਿੱਖੀ ਦੇ ਰਾਜਨੀਤਕ ਅਤੇ ਲੜਾਕੂ ਪੱਖ ਦਾ ਹੀ ਦਖਲ ਵਧੇਰੇ ਹੋਇਆ। ਗੁਰੂ ਕਾਲ ਦੌਰਾਨ ਸਿੱਖੀ ਦੀਆਂ ਧਾਰਮਿਕ ਅਤੇ ਸਮਾਜਿਕ ਸਰਗਰਮੀਆਂ ਵਧੇਰੇ ਕਰਕੇ ਮਾਝੇ ਦੇ ਇਲਾਕੇ ਵੱਲ ਹੀ ਕੇਂਦਰਿਤ ਰਹੀਆਂ। ਰਾਜਨੀਤਕ ਤੌਰ 'ਤੇ ਲੁਧਿਆਣਾ ਅਤੇ ਫਿਰੋਜ਼ਪੁਰ ਦੇ ਕੁਝ ਹਿੱਸੇ ਨੂੰ ਛੱਡ ਕੇ ਬਾਕੀ ਮਾਲਵਾ ਰਿਆਸਤੀ ਰਾਜਿਆਂ ਦੇ ਅਧੀਨ ਹੀ ਰਿਹਾ ਜਿਸ ਕਰਕੇ ਪਹਿਲਾਂ ਇਹ ਮਹਾਰਾਜਾ ਰਣਜੀਤ ਸਿੰਘ ਦੇ ਰਾਜਪ੍ਰਬੰਧ ਤੋਂ ਅਤੇ ਫਿਰ ਅੰਗਰੇਜ਼ਾਂ ਦੇ ਸਿੱਧੇ ਕੰਟਰੋਲ ਤੋਂ ਬਾਹਰ ਰਿਹਾ। ਇਨ੍ਹਾਂ ਕਾਰਣਾਂ ਕਰਕੇ ਮਾਲਵੇ ਦੇ ਲੋਕਾਂ ਦੀ ਧਾਰਮਿਕ ਅਤੇ ਰਾਜਨੀਤਕ ਸੋਚ ਕੁਝ ਵੱਖਰੇ ਰੂਪ ਵਿੱਚ ਵਿਕਸਿਤ ਹੋਈ।

ਮਾਲਵੇ ਵਿੱਚ ਸਮਾਜਿਕ ਅਤੇ ਪੈਦਾਵਾਰੀ ਪ੍ਰਬੰਧ ਕਬੀਲਾਈ ਅਤੇ ਜਗੀਰੂ ਦੌਰ ਦਾ ਮਿਸ਼ਰਣ ਸੀ। ਅੰਗਰੇਜ਼ਾਂ ਦੇ ਕਬਜੇ ਹੇਠਲੇ ਪੰਜਾਬ ਵਿਚੋਂ ਅੰਗਰੇਜ਼ਾਂ ਨੇ ਬਹੁਤ ਸਾਰੇ ਸਿੱਖ ਸਰਦਾਰਾਂ ਤੋਂ ਜਾਗੀਰਾਂ ਖੋਹ ਲਈਆਂ ਸਨ ਪਰ ਮਾਲਵੇ ਵਿੱਚ ਛੋਟੇ ਵੱਡੇ ਅਨੇਕਾਂ ਸਰਦਾਰ ਸਨ। ਦੂਜੇ ਪਾਸੇ ਖੁਸ਼ਕ ਇਲਾਕਾ ਹੋਣ ਕਰਕੇ ਸਾਰੀ ਜ਼ਮੀਨ ਖੇਤੀਬਾੜੀ ਅਧੀਨ ਨਹੀਂ ਸੀ ਇਸ ਲਈ ਪਸ਼ੂ ਪਾਲਣ, ਪਸ਼ੂਆਂ ਦੀ ਚੋਰੀ ਅਤੇ ਸਿੱਧੀ ਲੁੱਟਮਾਰ 'ਤੇ ਨਿਰਬਾਹ ਕਰਨ ਵਾਲੀ ਜਨਤਾ ਕਾਫੀ ਵੱਡੀ ਗਿਣਤੀ ਵਿੱਚ ਸੀ। ਇਹੋ ਜਿਹੀਆਂ ਹਾਲਤਾਂ ਵਿੱਚ ਕਿਸੇ ਵਿਸ਼ੇਸ਼ ਧਰਮ ਦੀਆਂ ਮਾਨਤਾਵਾਂ ਉੱਤੇ ਵਿਧੀਵਤ ਢੰਗ ਨਾਲ ਚੱਲਣ ਦੀਆਂ ਪ੍ਰਵਿਰਤੀਆਂ ਘੱਟ ਹੀ ਹੁੰਦੀਆਂ ਹਨ। ਇਸ ਦੀ ਬਜਾਏ ਲੋਕਧਰਮ ਦਾ ਬੋਲਬਾਲਾ ਹੁੰਦਾ ਹੈ ਜਿਸ ਤਹਿਤ ਸਥਾਨਿਕ ਧਾਰਮਿਕ ਪੁਰਸ਼ਾਂ, ਸੰਤਾਂ, ਬਾਬਿਆਂ, ਫ਼ਕੀਰਾਂ ਦੀ ਮਾਨਤਾ ਵਧੇਰੇ ਹੁੰਦੀ ਹੈ। ਇਸੇ ਕਰਕੇ ਮਾਲਵੇ ਵਿੱਚ ਧਾਰਮਿਕ ਸ਼ੁਧਤਾ ਘੱਟ ਹੀ ਰਹੀ ਅਤੇ ਡੇਰਿਆਂ, ਪੀਰਾਂ, ਫ਼ਕੀਰਾਂ ਪ੍ਰਤੀ ਝੁਕਾਅ ਵਧੇਰੇ ਰਿਹਾ। ਸਿੱਖੀ ਬਾਰੇ ਜਾਣਕਾਰੀ ਦੇਣ ਵਾਲੀ ਇੱਕ ਸਾਈਟ sikhiwiki.com ਮੁਤਾਬਿਕ ਨੌਵੇਂ ਗੁਰੂ ਸ੍ਰੀ ਤੇਗਬਹਾਦਰ ਜੀ ਵੀ ਮਾਲਵੇ ਵਿੱਚ ਏਸੇ ਲਈ ਪ੍ਰਚਾਰ ਕਰਨ ਆਏ ਕਿ ਇਥੇ ਬਹੁਤੇ ਲੋਕ ਸਖੀ ਸਰਵਰ ਅਤੇ ਹੋਰ ਦੇਵੀਆਂ, ਪੀਰਾਂ ਆਦਿ ਨੂੰ ਮੰਨਣ ਵਾਲੇ ਸਨ। ਇਹ ਗੱਲ ਨਹੀਂ ਕਿ ਇਥੋਂ ਦੇ ਲੋਕ ਕਿਸੇ ਧਰਮ ਵਿਸ਼ੇਸ਼ ਨਾਲ ਸੰਬਧਿਤ ਨਹੀਂ ਸਨ ਪਰ ਇਹ ਆਪੋ ਆਪਣੇ ਧਰਮ ਨਾਲ ਜੁੜੇ ਹੋਣ ਦੀ ਇੱਕ ਆਮ ਭਾਵਨਾ ਸੀ ਨਾ ਕਿ ਉਸ ਧਰਮ ਦੇ ਵਿਚਾਰਾਂ ਅਤੇ ਅਸੂਲਾਂ ਨੂੰ ਇੰਨ ਬਿੰਨ ਅਪਨਾਉਣ ਦੀ।

ਪੰਥ ਪ੍ਰਕਾਸ਼ ਵਿੱਚ ਰਤਨ ਸਿੰਘ ਭੰਗੂ ਵੀ ਸਿੱਖੀ ਪੱਖੋਂ ਮਾਲਵੇ ਨੂੰ ਮਾਝੇ ਤੋਂ ਬਹੁਤ ਨੀਵਾਂ ਸਮਝਦਾ ਸੀ। ਉਸ ਅਨੁਸਾਰ ਗੁਰੂ ਗੋਬਿੰਦ ਸਿੰਘ ਆਪ ਵੀ ਮਝੈਲਾਂ ਨੂੰ ਮਲਵਈਆਂ ਤੋਂ ਤਰਜੀਹ ਦਿੰਦੇ ਸਨ। ਉਹ ਮਲਵਈਆਂ ਦਾ ਮਖੌਲ ਉਡਾਉਂਦਾ ਹੋਇਆ ਕਹਿੰਦਾ ਹੈ ਕਿ ਮਲਵਈ ਗੁਰੂ ਸਾਹਿਬ ਤੋਂ 'ਕਮਾਦ, ਕਣਕ, ਚਾਵਲ' ਦੀ ਥਾਉਂ 'ਮੋਠ ਬਾਜਰੀ' ਦਾ ਵਰ ਮੰਗਦੇ ਸਨ। ਉਸ ਅਨੁਸਾਰ ਪਹਿਲਾਂ 1767 ਵਿੱਚ ਅਮਰ ਸਿੰਘ ਪਟਿਆਲਾ ਨੇ ਅਹਿਮਦ ਸ਼ਾਹ ਅਬਦਾਲੀ ਦੀ ਅਧੀਨਗੀ ਕਬੂਲ ਕਰਕੇ ਉਸ ਕੋਲੋਂ ਰਾਜੇ ਦੀ ਉਪਾਧੀ ਹਾਸਲ ਕੀਤੀ ਸੀ ਅਤੇ ਫਿਰ ਮਲਵਈ ਸਿੱਖ ਰਿਆਸਤਾਂ ਨੇ ਅੰਗਰੇਜਾਂ ਦੀ ਅਧੀਨਗੀ ਮੰਨ ਲਈ। ਉਸ ਵੱਲੋਂ ਘੱਲੂਘਾਰੇ ਦੇ ਵਰਣਨ ਵਿੱਚ ਤਾਂ ਖਾਲਸਾ ਅਤੇ ਮਲਵਈ ਵਿਰੋਧੀ ਸ਼ਬਦਾਂ ਵਾਂਗ ਵਰਤੇ ਗਏ ਹਨ। ਸੋ ਉਸ ਅਨੁਸਾਰ ਤਾਂ ਪੰਥ ਮਾਝੇ ਵਿੱਚ ਹੀ ਹੈ 'ਹੁਤੋ ਪੰਥ ਥੋ ਮਾਝੇ ਮਾਹਿ'।[36]

ਮਾਲਵੇ ਦੇ ਸਿੱਖ ਆਪਣੇ ਧਾਰਮਿਕ ਅਸੂਲਾਂ ਤੋਂ ਕਿੰਨੇ ਕੁ ਜਾਣੂ ਸਨ ਇਸ ਦੀ ਇੱਕ ਉਦਾਹਰਣ ਮਹਿਰਾਜ ਕੇ ਪਿੰਡਾਂ ਬਾਰੇ ਇੱਕ ਅੰਗਰੇਜ਼ ਅਧਿਕਾਰੀ ਦੇ ਵਰਣਨ ਤੋਂ ਮਿਲਦੀ ਹੈ - ਮਹਿਰਾਜ ਕੇ ਦੇ 22 ਪਿੰਡਾਂ ਉਪਰ ਤਿੰਨ ਫੂਲਕੀਆਂ ਰਿਆਸਤਾਂ ਪਟਿਆਲਾ, ਨਾਭਾ ਅਤੇ ਜੀਂਦ ਆਪੋ ਆਪਣਾ ਹੱਕ ਜਤਾਉਂਦੀਆਂ ਅਤੇ ਦਖਲਅੰਦਾਜ਼ੀ ਕਰਦੀਆਂ ਰਹਿੰਦੀਆਂ ਸਨ ਸਿੱਟੇ ਵਜੋਂ ਇਨ੍ਹਾਂ ਪਿੰਡਾਂ ਵਿੱਚ ਹਮੇਸ਼ਾਂ ਲੜਾਈ ਦਾ ਮਾਹੌਲ ਬਣਿਆ ਰਹਿੰਦਾ ਸੀ। 1833 ਵਿੱਚ ਅੰਗਰੇਜ਼ਾਂ ਨੇ ਇਨ੍ਹਾਂ ਨੂੰ ਆਪਣੇ ਅਧਿਕਾਰ ਵਿੱਚ ਲੈ ਲਿਆ ਅਤੇ ਉਨ੍ਹਾਂ ਨੇ ਇਥੋਂ ਦੇ ਲੋਕਾਂ ਨੂੰ ਕੁੜੀਆਂ ਮਾਰਨ ਦੀ ਪ੍ਰਥਾ ਬੰਦ ਕਰਨ ਲਈ ਕਿਹਾ। ਅੰਗਰੇਜ਼ਾਂ ਨੇ ਜਿੱਥੇ ਇਸ ਅਪਰਾਧ ਨੂੰ ਖਤਮ ਕਰਨ ਲਈ

[36] Surjit Haans in punjabipedia.org

ਜਾਇਦਾਦ ਜ਼ਬਤੀ ਦਾ ਸਖਤ ਕਾਨੂੰਨ ਬਣਾਇਆ ਉਥੇ ਸਿੱਖਾਂ ਨੂੰ ਇਹ ਵੀ ਕਿਹਾ ਕਿ ਇਸ ਗੱਲ ਦੀ ਤਾਂ ਤੁਹਾਡੇ ਗੁਰੂ ਦੇ ਹੁਕਮਨਾਮਿਆਂ ਵਿੱਚ ਵੀ ਮਨਾਹੀ ਕੀਤੀ ਗਈ ਹੈ। ਉਨ੍ਹਾਂ ਦਾ ਉੱਤਰ ਸੀ ਕਿ ਜਦੋਂ ਦਾ ਉਨ੍ਹਾਂ ਨੇ ਸਿੱਖ ਧਰਮ ਅਪਣਾਇਆ ਹੈ ਉਦੋਂ ਦਾ ਜੰਗਾਂ ਯੁੱਧਾਂ ਦਾ ਦੌਰ ਚੱਲ ਰਿਹਾ ਹੈ, ਸੋ ਉਨ੍ਹਾਂ ਨੂੰ ਕਦੇ ਐਨਾ ਸਮਾਂ ਹੀ ਨਹੀਂ ਮਿਲਿਆ ਕਿ ਉਹ ਆਪਣੇ ਧਰਮ ਦੇ ਸਿਧਾਂਤਾਂ ਤੋਂ ਜਾਣੂ ਹੋ ਸਕਣ।[37]

ਦੂਜੇ ਪਾਸੇ ਉਹ ਸਿੱਖੀ ਦੇ ਧਾਰਮਿਕ ਪੱਖ ਤੋਂ ਅਣਜਾਣ ਹੋਣ ਦੇ ਬਾਵਜੂਦ ਆਪਣੇ ਸਿੱਖ ਹੋਣ ਦੀ ਸਾਂਝ ਵਾਲੀ ਭਾਵਨਾ ਰਾਜਨੀਤਕ ਖੇਤਰ ਵਿੱਚ ਖੂਬ ਪ੍ਰਗਟ ਕਰਦੇ ਸਨ। ਜਿਵੇਂ ਪਹਿਲਾਂ ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਖਿਲਾਫ਼ ਸਿੱਖ ਸਰਦਾਰ ਆਪਸੀ ਲੜਾਈ ਛੱਡ ਕੇ ਇਕੱਠੇ ਹੋ ਜਾਂਦੇ ਸਨ ਉਵੇਂ ਧਰਮ ਵਿਚੋਂ ਉਪਜੀ ਇਹ ਭਾਵਨਾ ਅੰਗਰੇਜ਼ਾਂ ਖਿਲਾਫ਼ ਵੀ ਪੈਦਾ ਹੋ ਜਾਂਦੀ ਸੀ। ਅੰਗਰੇਜ਼ਾਂ ਨੇ ਚਾਹੇ ਆਪਣੀਆਂ ਕੂਟਨੀਤਕ ਚਾਲਾਂ ਨਾਲ ਇਸ ਧਾਰਮਿਕ ਸਾਂਝ ਵਾਲੀ ਭਾਵਨਾ ਨੂੰ ਆਪਣੇ ਖਿਲਾਫ਼ ਲਾਗੂ ਨਹੀਂ ਹੋਣ ਦਿੱਤਾ ਪਰ ਉਹ ਇਸ ਤੋਂ ਚੰਗੀ ਤਰ੍ਹਾਂ ਜਾਣੂ ਸਨ। ਗਵਰਨਰ ਜਨਰਲ ਵੱਲੋਂ 17 ਨਵੰਬਰ 1846 ਨੂੰ ਭੇਜੇ ਡਿਸਪੈਚ ਵਿੱਚ ਸਪਸ਼ਟ ਲਿਖਿਆ ਗਿਆ ਕਿ ਇਸ ਤੱਥ ਵੱਲ ਧਿਆਨ ਦੇਣ ਦੀ ਲੋੜ ਹੈ ਕਿ ਸਾਡੇ ਦੁਆਰਾ ਸੁਰੱਖਿਆ ਪ੍ਰਾਪਤ ਰਿਆਸਤਾਂ ਦੀ ਸਿੱਖ ਜਨਤਾ ਦੇ ਦਿਲ ਆਪਣੇ ਕਬੀਲੇ ਅਤੇ ਧਰਮ ਦੇ ਲੋਕਾਂ ਨਾਲ ਹਨ ਜੋ ਕਿ ਬ੍ਰਿਟਿਸ਼ ਸਰਕਾਰ ਦੇ ਸਾਫ ਰੂਪ ਵਿੱਚ ਉਲਟ ਹਨ।[38]

ਮਲਵਈਆਂ ਦੇ ਧਾਰਮਿਕ ਰਹਿਣੀ ਬਹਿਣੀ ਤੋਂ ਨਿਰਲੇਪ ਹੋਣ ਪਰ ਰਾਜਨੀਤੀ ਵਿੱਚ ਸਿੱਖੀ ਨਾਲ ਜੁੜੇ ਹੋਣ ਬਾਰੇ ਇੱਕ ਦਿਲਚਸਪ ਟੋਟਕਾ ਕੁਝ ਦਹਾਕੇ ਪਹਿਲਾਂ ਕਾਫੀ ਪ੍ਰਚਲਿਤ ਰਿਹਾ ਹੈ - ਚੋਣਾਂ ਦਾ ਮੌਕਾ ਸੀ, ਸੰਗਰੂਰ ਜਿਲ੍ਹੇ ਦੇ ਇੱਕ ਬੰਦੇ ਨੇ ਸਿਰ ਵਿਚਕਾਰੋਂ ਮੁੰਨ ਕੇ ਪਾਸੇ ਬਚੇ ਵਾਲਾਂ ਦੀ ਜੂੜੀ ਕੀਤੀ ਹੋਈ ਸੀ ਅਤੇ ਉਹ ਤਮਾਕੂ ਵਾਲੀ ਚਿਲਮ ਦੇ ਸੂਟੇ ਲਾ ਰਿਹਾ ਸੀ। ਉਸ ਪਾਸੋਂ ਬਾਹਰੋਂ ਆਏ ਕਿਸੇ ਵਿਅਕਤੀ ਨੇ ਪੁੱਛਿਆ ਕਿ ਉਹ ਵੋਟ ਕਿਸ ਪਾਸੇ ਪਾਵੇਗਾ ਤਾਂ ਉਸ ਦਾ ਬੜਾ ਸਪਸ਼ਟ ਜਵਾਬ ਸੀ, 'ਬਾਈ ਜੀ ਗੁਰੂ ਦੇ ਸਿੱਖ ਆਂ, ਵੋਟ ਤਾਂ ਆਪਣੀ ਪੰਥ ਨੂੰ ਹੀ ਜਾਊਗੀ।' ਸੋ ਨਵੇਂ ਦੌਰ ਵਿਚ ਜਦ ਰਾਜਸੀ ਲੜਾਈ ਹਥਿਆਰਾਂ ਦੀ ਬਜਾਏ ਵੋਟਾਂ ਨਾਲ ਲੜੀ ਜਾਣ ਲੱਗੀ ਤਾਂ ਮਲਵਈਆਂ ਨੇ ਸਿੱਖੀ ਨਾਲ ਸਾਂਝ ਅਕਾਲੀ ਪਾਰਟੀ ਨਾਲ ਜੁੜ ਕੇ ਪ੍ਰਗਟ ਕੀਤੀ, ਪਰ ਉਹ ਸਿੱਖੀ ਦੇ ਬਾਹਰੀ ਚਿੰਨ੍ਹਾਂ ਨੂੰ ਬਹੁਤੀ ਮਹੱਤਤਾ ਦੇਣ ਅਤੇ ਧਾਰਮਿਕ ਰਹਿਤ ਮਰਿਆਦਾ ਤੋਂ ਦੂਰ ਹੀ ਰਹੇ। ਜਿੱਥੇ ਪਾਕਿਸਤਾਨ ਤੋਂ ਆਏ ਸਿੱਖ ਅਪ੍ਰੇਸ਼ਨ ਆਦਿ ਦੇ ਸਮੇਂ ਵੀ ਸਰੀਰ ਦੇ ਸਬੰਧਿਤ ਹਿੱਸੇ ਤੋਂ ਵਾਲ ਕਟਵਾਉਣ ਤੋਂ ਗੁਰੇਜ਼ ਕਰਦੇ ਹਨ ਅਤੇ ਇਸ ਨੂੰ ਰੋਮ ਕਤਲ ਕਰਵਾਉਣਾ ਕਹਿੰਦੇ ਹਨ ਉਥੇ ਮਲਵਈ ਸਿੱਖਾਂ ਵਿੱਚ ਵਾਲ ਕਟਵਾਉਣ ਜਾਂ ਦਾੜ੍ਹੀ ਕਤਰਨ ਨੂੰ ਕਦੇ ਵੀ ਗੰਭੀਰਤਾ ਨਾਲ ਨਹੀਂ ਲਿਆ ਗਿਆ। ਹੁਣ ਖੇਤੀਬਾੜੀ ਸਮੇਤ ਸਮੁੱਚੀਆਂ ਜੀਵਨ ਹਾਲਤਾਂ ਸੌਖੀਆਂ ਹੋ ਜਾਣ ਸਦਕਾ ਧਾਰਮਿਕ ਕ੍ਰਿਆ ਕਲਾਪਾਂ ਲਈ ਸਮਾਂ ਅਤੇ ਸਾਧਨ ਪਹੁੰਚ ਵਿੱਚ ਹੋ ਗਏ ਹਨ ਅਤੇ ਇਸ ਤੋਂ ਬਿਨਾਂ ਅੱਸੀਵਿਆਂ ਵਿੱਚ ਚੱਲੀ ਧਾਰਮਿਕ ਸਿੱਖ ਮੂਲਵਾਦੀ ਲਹਿਰ ਦੇ ਛੱਡੇ ਪ੍ਰਭਾਵ ਹੇਠ ਮਾਲਵੇ ਦੇ ਲੋਕਾਂ ਵਿੱਚ ਵੀ ਧਾਰਮਿਕ ਸ਼ੁੱਧਤਾ ਅਤੇ ਕੱਟੜਤਾ ਵੱਲ ਝੁਕਾਅ ਪੈਦਾ ਹੋਇਆ ਹੈ।

ਇਹ ਨਹੀਂ ਕਿ ਅੰਗਰੇਜ਼ਾਂ ਵੱਲੋਂ ਲਿਆਂਦੇ ਜਾ ਰਹੇ ਯੌਰਪੀਅਨ ਪ੍ਰਭਾਵਾਂ ਤੋਂ ਮਾਲਵਾ ਇਲਾਕਾ ਬਿਲਕੁਲ ਹੀ ਅਛੂਤਾ ਸੀ ਪਰ ਇਹ ਆਧੁਨਿਕਤਾਵਾਦੀ ਪ੍ਰਭਾਵ ਸਤਲੁਜ ਦੇ ਦੱਖਣ ਵੱਲ ਬਹੁਤ ਸੀਮਿਤ ਖਿੱਤਿਆਂ ਵਿੱਚ ਲਾਗੂ ਹੋਏ - ਇੱਕ ਤਾਂ ਜਿੱਥੇ ਅੰਗਰੇਜ਼ਾਂ ਦਾ ਸਿੱਧਾ ਕੰਟਰੋਲ ਸੀ ਜਿਵੇਂ ਲੁਧਿਆਣਾ ਅਤੇ ਦੂਸਰੇ ਜਿੱਥੇ ਦੇਸੀ ਰਾਜਿਆਂ ਨੇ ਅੰਗਰੇਜ਼ੀ ਢੰਗ ਤਰੀਕੇ ਅਪਣਾਏ। ਇਸ ਦੀ ਇੱਕ ਉਦਾਹਰਣ ਫ਼ਰੀਦਕੋਟ ਹੈ। ਇਥੇ ਰਾਜਾ ਵਜ਼ੀਰ ਸਿੰਘ ਨੇ 1865 ਵਿੱਚ ਮਾਲੀਆ ਅੰਗਰੇਜ਼ਾਂ ਵਾਲੇ ਢੰਗ ਨਾਲ ਵਸੂਲਣਾ ਸ਼ੁਰੂ ਕਰ ਦਿੱਤਾ ਯਾਨੀ ਕਿ ਫਸਲ ਦੀ ਵੰਡ ਦੀ ਬਜਾਏ ਨਕਦੀ ਰੂਪ ਵਿੱਚ ਮਾਲੀਆ ਤਹਿ ਕਰ ਦਿੱਤਾ।[39] ਇਸ ਤੋਂ ਬਿਨਾਂ ਉਸ ਨੇ ਅਦਾਲਤੀ

---

[37] Lepel H. Griffin, *The Rajas of the Punjab* p. 163

[38] Lepel H. Griffin, *The Rajas of the Punjab* pp. 191-192

[39] Distt. Gazetteer Faridkot

ਸਿਸਟਮ ਅਤੇ ਪੁਲੀਸ ਵੀ ਅੰਗਰੇਜ਼ੀ ਲੀਹਾਂ 'ਤੇ ਖੜ੍ਹੀ ਕੀਤੀ। 1885 ਵਿੱਚ ਸਰਹਿੰਦ ਨਹਿਰ ਫ਼ਰੀਦਕੋਟ ਸਟੇਟ ਤੱਕ ਵਧਾ ਦਿੱਤੀ ਗਈ ਅਤੇ 1884 ਵਿੱਚ ਰੇਲਵੇ ਫ਼ਰੀਦਕੋਟ ਪਹੁੰਚ ਗਈ ਜਿਸ ਨੇ ਇਸ ਇਲਾਕੇ ਨੂੰ ਬੰਬਈ ਤੱਕ ਸਾਰੇ ਭਾਰਤ ਨਾਲ ਜੋੜ ਦਿੱਤਾ। ਇਹ ਆਧੁਨਿਕਤਾ ਲੋਕਾਂ ਦੀ ਸੋਚ 'ਤੇ ਵੀ ਅਸਰਅੰਦਾਜ਼ ਹੋਈ ਅਤੇ ਅੰਗਰੇਜ਼ੀ ਇਲਾਕਿਆਂ ਵਾਂਗ ਇਥੇ ਵੀ ਸਿੰਘ ਸਭਾ ਲਹਿਰ ਦੀ ਆਮਦ ਹੋਈ ; ਰਾਜਾ ਬਿਕਰਮ ਸਿੰਘ ਇਸ ਦੇ ਮੁਢਲੇ ਮੈਂਬਰਾਂ ਵਿਚੋਂ ਇੱਕ ਸੀ। ਗੁਰੂ ਗ੍ਰੰਥ ਸਾਹਿਬ ਦਾ ਫ਼ਰੀਦਕੋਟੀ ਟੀਕਾ ਤਿਆਰ ਹੋਇਆ। ਕੁੱਲ ਮਿਲਾ ਕੇ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਆਧੁਨਿਕਤਾ ਦੀ ਆਮਦ ਨੇ ਇਥੇ ਵੀ ਲੋਕ-ਧਰਮ ਦੀ ਬਜਾਏ ਵਿਸ਼ਿਸ਼ਟ ਧਰਮ ਦੀ ਹੋਂਦ ਲਈ ਆਧਾਰ ਸਥਾਪਿਤ ਕੀਤਾ ਚਾਹੇ ਇਹ ਸ਼ੁਧਤਾਵਾਦੀ ਧਾਰਮਿਕ ਸੋਚ ਉਤਲੇ ਵਰਗ ਤੱਕ ਹੀ ਸੀਮਿਤ ਰਹੀ।

ਇਸ ਤੋਂ ਇਲਾਵਾ ਪਟਿਆਲਾ ਅਤੇ ਨਾਭਾ ਦੇ ਰਾਜਕੀ ਕੇਂਦਰਾਂ ਵਿੱਚ ਵੀ ਥੋੜ੍ਹੀ ਬਹੁਤ ਆਧੁਨਿਕਤਾ ਦੀ ਲਾਗ ਲੱਗੀ, ਪਰ ਇਨ੍ਹਾਂ ਗਿਣਵੇਂ ਚੁਣਵੇਂ ਇਲਾਕਿਆਂ ਨੂੰ ਛੱਡ ਕੇ ਮੁੱਖ ਤੌਰ 'ਤੇ ਮਾਲਵਾ ਆਧੁਨਿਕਤਾ ਦੇ ਅਸਰਾਂ ਤੋਂ ਦੂਰ ਹੀ ਰਿਹਾ। ਮਲਵਈ ਸਭਿਆਚਾਰ ਵਿਚ ਜਾਗੀਰੂ ਦੇ ਨਾਲ ਨਾਲ ਕਬੀਲਾਈ ਅੰਸ਼ ਉਸੇ ਤਰ੍ਹਾਂ ਬਣੇ ਰਹੇ। ਧਾਰਮਿਕ ਤੌਰ 'ਤੇ ਵਿਸ਼ਿਸ਼ਟ ਧਰਮਾਂ ਦੀ ਸ਼ੁਧਤਾਵਾਦੀ ਪਹੁੰਚ ਦੀ ਬਜਾਏ ਸਥਾਨਿਕ ਸੰਤਾਂ, ਪੀਰਾਂ, ਫ਼ਕੀਰਾਂ ਅਤੇ ਡੇਰਿਆਂ ਦੀ ਮੰਨਤਾ ਕਰਨ ਵਾਲੀ ਅਤੇ ਸਿੱਖੀ ਨੂੰ ਧਾਰਮਿਕ ਦੀ ਬਜਾਏ ਰਾਜਨੀਤਕ ਰੂਪ ਵਿੱਚ ਅਪਨਾਉਣ ਵਾਲੀ ਪਹੁੰਚ, ਜੋ ਉਨ੍ਹੀਵੀਂ ਸਦੀ ਵਿੱਚ ਲਾਗੂ ਸੀ ਉਹ ਅੱਜ ਇੱਕੀਵੀਂ ਸਦੀ ਵਿੱਚ ਵੀ ਥੋੜ੍ਹੇ ਬਹੁਤ ਬਦਲਵੇਂ ਰੂਪ ਵਿੱਚ ਉਸੇ ਤਰ੍ਹਾਂ ਚੱਲ ਰਹੀ ਹੈ।

-----

# ਆਧੁਨਿਕ ਸੋਚ ਦੀਆਂ ਖਰਾਬ ਨੀਹਾਂ

ਇਹ ਧਿਆਨ ਦੇਣ ਯੋਗ ਗੱਲ ਹੈ ਕਿ ਜਿਸ ਦੌਰ (ਯਾਨੀ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ) ਦੇ ਪੰਜਾਬ ਦਾ ਵਰਣਨ ਕੀਤਾ ਜਾ ਰਿਹਾ ਹੈ ਉਸ ਸਮੇਂ ਯੌਰਪ ਵਿੱਚ ਗਿਆਨ ਵਿਗਿਆਨ ਦੇ ਖੇਤਰ ਵਿੱਚ ਵੱਡੀਆਂ ਮੱਲਾਂ ਮਾਰੀਆਂ ਜਾ ਰਹੀਆਂ ਸਨ। ਉਥੇ ਇਸ ਕਾਲ-ਖੰਡ ਵਿੱਚ ਚਾਰਲਸ ਡਾਰਵਿਨ ਮਨੁੱਖ ਸਮੇਤ ਸਮੂਹ ਜੀਵ ਜਗਤ ਦੇ ਵਿਕਾਸ 'ਤੇ ਚਾਨਣਾ ਪਾ ਰਿਹਾ ਸੀ (1859), ਲੁਈ ਪਾਸਚਰ ਮਨੁੱਖੀ ਅੱਖ ਨੂੰ ਦਿਖਾਈ ਨਾ ਦੇਣ ਵਾਲੇ ਸੂਖਮ ਜੀਵਾਂ ਦੇ ਰੋਲ ਬਾਰੇ ਦੱਸਦਾ ਹੋਇਆ ਹਲਕਾਅ ਵਰਗੀਆਂ ਭਿਆਨਕ ਬਿਮਾਰੀਆਂ ਦਾ ਇਲਾਜ ਲੱਭ ਰਿਹਾ ਸੀ (1885), ਗ੍ਰਾਹਮ ਬੈੱਲ ਟੈਲੀਫ਼ੋਨ ਦੀ ਕਾਢ (1876) ਨਾਲ ਦੁਨੀਆਂ ਨੂੰ ਜੋੜ ਰਿਹਾ ਸੀ, ਟਾਮਸ ਅਲਵਾ ੈਐਡੀਸਨ ਨੇ ਬਲਬ ਦੀ ਕਾਢ (1880) ਨਾਲ ਦੁਨੀਆਂ ਨੂੰ ਰੋਸ਼ਨ ਕਰ ਦਿੱਤਾ ਸੀ, ਸਿਗਮੰਡ ਫਰਾਇਡ ਮਨੁੱਖੀ ਮਨ ਦੀਆਂ ਡੂੰਘੀਆਂ ਤੈਹਾਂ ਫਰੋਲ ਰਿਹਾ ਸੀ ਅਤੇ ਇਸੇ ਸਮੇਂ ਹੀ ਕਾਰਲ ਮਾਰਕਸ ਮਨੁੱਖੀ ਸਮਾਜ ਵਿੱਚ ਵਾਪਰਦੀਆਂ ਤਬਦੀਲੀਆਂ ਦੇ ਕਾਰਣਾਂ ਅਤੇ ਰਾਹਾਂ ਦੀ ਦੱਸ ਪਾ ਰਿਹਾ ਸੀ। ਪਰ ਪੰਜਾਬ ਵਿੱਚ ਇਸ ਸਮੇਂ ਵਿਦਵਾਨ ਲੋਕ ਸਾਰਾ ਗਿਆਨ ਵੇਦਾਂ ਵਿੱਚ ਹੋਣ (ਆਰੀਆ ਸਮਾਜ ਲਹਿਰ), ਸਿੱਖ ਹਿੰਦੂਆਂ ਨਾਲੋਂ ਵੱਖਰੇ ਹਨ (ਸਿੰਘ ਸਭਾ ਲਹਿਰ), ਅੱਤ ਦੀ ਸੁੱਚਮ ਰੱਖਣ (ਕੂਕਾ ਲਹਿਰ) ਅਤੇ ਇਹੋ ਜਿਹੇ ਹੋਰ ਧਾਰਮਿਕ ਵਾਦ ਵਿਵਾਦ ਕਰਨ ਵਿੱਚ ਉਲਝੇ ਹੋਏ ਸਨ। ਇਸ ਨਾਲ ਮਨੁੱਖੀ ਸੂਝ ਦਾ ਵਿਕਾਸ ਤਾਂ ਕੀ ਹੋਣਾ ਸੀ ਧਾਰਮਿਕ ਕੱਟੜਤਾ ਅਤੇ ਧਾਰਮਿਕ ਵਖਰੇਵੇਂ ਜਰੂਰ ਪੱਕੇ ਹੋਏ ਜਿਨ੍ਹਾਂ ਦੇ ਮਾਰੂ ਅਸਰ ਪੰਜਾਬ ਅਜੇ ਤੀਕ ਭੁਗਤ ਰਿਹਾ ਹੈ।

ਵੈਸੇ ਇਸ ਦੌਰ ਵਿੱਚ ਗਿਆਨ ਦੇ ਪਾਸਾਰ ਦਾ ਸਭ ਤੋਂ ਵੱਡਾ ਸਾਧਨ ਛਾਪਾਖਾਨਾ ਆ ਚੁੱਕਾ ਸੀ ਪਰ ਮੁਢਲੇ ਤੌਰ 'ਤੇ ਇਹ ਈਸਾਈ ਧਰਮ ਦੇ ਪ੍ਰਚਾਰ ਲਈ ਬਾਈਬਲ ਅਤੇ ਹੋਰ ਮਸੀਹੀ ਸਾਹਿਤ ਸਥਾਨਿਕ ਭਾਸ਼ਾਵਾਂ ਵਿੱਚ ਛਾਪ ਕੇ ਵੰਡਣ ਲਈ ਹੀ ਲਿਆਂਦਾ ਗਿਆ ਸੀ। ਫਿਰ ਇਨ੍ਹਾਂ ਲੀਹਾਂ 'ਤੇ ਹੀ ਚਲਦੇ ਹੋਏ ਹਿੰਦੂਆਂ, ਸਿੱਖਾਂ ਅਤੇ ਮੁਸਲਮਾਨਾਂ ਵੱਲੋਂ ਵੀ ਇਸ ਦੀ ਵਰਤੋਂ ਧਾਰਮਿਕ ਸਾਹਿਤ ਛਾਪਣ ਲਈ ਹੀ ਕੀਤੀ ਗਈ। ਛਾਪੇਖਾਨੇ ਨੇ ਪੰਜਾਬ ਦੇ ਵੱਖ ਵੱਖ ਵਰਗਾਂ ਅਤੇ ਵੱਖ ਵੱਖ ਇਲਾਕਿਆਂ ਵਿੱਚ ਜੋ ਧਾਰਮਿਕ ਵੰਨ-ਸੁਵੰਨਤਾ ਪਾਈ ਜਾਂਦੀ ਸੀ ਉਸ ਨੂੰ ਖਤਮ ਕਰਕੇ ਇੱਕਸਾਰ ਧਾਰਮਿਕ ਕੋਡ ਬਨਾਉਣ ਵਿੱਚ ਬਹੁਤ ਵੱਡਾ ਹਿੱਸਾ ਪਾਇਆ ਕਿਉਂਕਿ ਛਾਪੇਖਾਨੇ ਦੀ ਮਦਦ ਨਾਲ ਆਗੂਆਂ ਵੱਲੋਂ ਨਿਸਚਿਤ ਕੀਤੇ ਧਾਰਮਿਕ ਮਾਪਦੰਡਾਂ ਦੇ ਨਿਯਮ ਦੂਰ ਦੂਰ ਤੱਕ ਉਸੇ ਰੂਪ ਵਿੱਚ ਇਕਸਾਰ ਫੈਲਾਏ ਜਾ ਸਕਦੇ ਸਨ। ਸਿੰਘ ਸਭਾਵਾਂ ਦੁਆਰਾ ਪ੍ਰੈਸ ਦੀ ਖੁੱਲ੍ਹ ਕੇ ਕੀਤੀ ਵਰਤੋਂ ਨੇ ਸਿੱਖਾਂ ਵਿਚੋਂ ਧਾਰਮਿਕ ਢਿੱਲਾਪਣ ਖਤਮ ਕਰਕੇ ਇਸ ਨੂੰ ਸਿੰਘ ਸਭਾਈ ਚੌਖਟੇ ਵਿੱਚ ਬੁਰੀ ਤਰ੍ਹਾਂ ਕੱਸ ਦਿੱਤਾ ਅਤੇ ਸਿੱਖੀ ਦੀ ਸਿੰਘ ਸਭਾਈ ਵਿਆਖਿਆ ਅਸਲ ਸਿੱਖੀ ਦੇ ਤੌਰ 'ਤੇ ਮਾਨਤਾ ਪ੍ਰਾਪਤ ਕਰ ਗਈ।

ਬਾਅਦ ਵਿੱਚ ਜਦ ਅਖ਼ਬਾਰ ਛਪਣੇ ਸ਼ੁਰੂ ਹੋ ਗਏ ਤਾਂ ਸਥਾਨਿਕ ਭਾਸ਼ਾਵਾਂ ਦੇ ਲਗਪੱਗ ਸਾਰੇ ਅਖ਼ਬਾਰ ਹੀ ਵੱਖ ਵੱਖ ਫਿਰਕਿਆਂ ਨਾਲ ਸੰਬਧਿਤ ਸਨ। ਉਨ੍ਹਾਂ ਨੇ ਕੋਈ ਆਧੁਨਿਕ ਗਿਆਨ ਦੇਣ ਜਾਂ ਬਾਕੀ ਸੰਸਾਰ ਦੇ ਘਟਨਾਕ੍ਰਮ ਬਾਰੇ ਜਾਣਕਾਰੀ ਦੇਣ ਦੀ ਥਾਂ ਵੱਡਾ ਰੋਲ ਫਿਰਕਾਪ੍ਰਸਤੀ ਫੈਲਾਉਣ ਦਾ ਹੀ ਕੀਤਾ। ਇਸ ਸਬੰਧ ਵਿੱਚ ਇਤਿਹਾਸਕਾਰ ਇਆਨ ਟਾਲਬੋਟ ਆਪਣੀ ਪੁਸਤਕ Punjab and the Raj ਵਿੱਚ ਉਸ ਸਮੇਂ ਦੇ ਅਖ਼ਬਾਰਾਂ ਬਾਰੇ ਲਿਖਦਾ ਹੈ, 'ਕਾਫੀ ਗਿਣਤੀ ਵਿੱਚ ਹਿੰਦੂ ਅਤੇ ਅੱਠ ਦਸ ਮੁਸਲਿਮ ਅਖ਼ਬਾਰ ਆਪਣੇ ਆਰਥਿਕ ਲਾਭਾਂ ਲਈ ਸ਼ਰਾਰਤੀ ਲਿਖਤਾਂ ਰਾਹੀਂ ਕੱਟੜਪੁਣੇ ਦੀ ਅੱਗ ਨੂੰ ਹਵਾ ਦੇ ਰਹੇ ਸਨ।'

ਇਸੇ ਤਰ੍ਹਾਂ ਗਿਆਨ ਵਿਗਿਆਨ ਦੇ ਪ੍ਰਮੁੱਖ ਕੇਂਦਰ ਉੱਚ ਵਿਦਿਆ ਦੇ ਅਦਾਰੇ, ਕਾਲਜ ਅਤੇ ਯੂਨੀਵਰਸਿਟੀਆਂ ਹੁੰਦੇ ਹਨ। ਪੰਜਾਬ ਵਿੱਚ ਇਹ ਸਾਰੇ ਅਦਾਰੇ ਧਾਰਮਿਕ ਆਧਾਰ 'ਤੇ ਹੀ ਸ਼ੁਰੂ ਹੋਏ ; ਇਸਾਈ ਮਿਸ਼ਨਰੀਆਂ ਦੇ ਚਾਰ ਕਾਲਜ ਸਨ -ਐੱਫ. ਸੀ. ਕਾਲਜ ਲਾਹੌਰ, ਮਰੇ ਕਾਲਜ ਸਿਆਲਕੋਟ, ਐਡਵਰਡ ਕਾਲਜ ਪੇਸ਼ਾਵਰ ਅਤੇ ਗੌਰਡਨ ਕਾਲਜ ਰਾਵਲਪਿੰਡੀ। ਇਸੇ ਤਰ੍ਹਾਂ ਆਰੀਆਂ ਸਮਾਜੀਆਂ ਨੇ 1889 ਵਿੱਚ ਲਾਹੌਰ ਵਿਖੇ ਡੀ.ਏ.ਵੀ. ਕਾਲਜ ਸ਼ੁਰੂ ਕਰ ਦਿੱਤਾ। ਇਨ੍ਹਾਂ ਹੀ ਲੀਹਾਂ 'ਤੇ ਸਿੱਖਾਂ ਅਤੇ ਮੁਸਲਮਾਨਾਂ ਨੇ ਵੀ

ਆਪਣੇ ਕਾਲਜ ਖੋਲ੍ਹ ਦਿੱਤੇ - ਸਿੱਖਾਂ ਨੇ 1892 ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਅਤੇ ਮੁਸਲਮਾਨਾਂ ਨੇ ਇਸੇ ਸਾਲ ਇਸਲਾਮੀਆ ਕਾਲਜ ਲਾਹੌਰ ਸਥਾਪਿਤ ਕਰ ਦਿੱਤਾ। ਸਰਕਾਰ ਵੱਲੋਂ ਕੇਵਲ ਇੱਕ ਸਰਕਾਰੀ ਕਾਲਜ ਲਾਹੌਰ ਵਿਖੇ 1864 ਵਿੱਚ ਖੋਲ੍ਹਿਆ ਗਿਆ ਸੀ।

ਇਨ੍ਹਾਂ ਕਾਲਜਾਂ ਦੇ ਖੁੱਲ੍ਹਣ ਨਾਲ ਗਿਆਨ ਵਿਗਿਆਨ ਦੇ ਰਾਹ ਤਾਂ ਜਰੂਰ ਖੁੱਲ੍ਹ ਗਏ ਪਰ ਧਾਰਮਿਕ ਜਥੇਬੰਦੀਆਂ ਵੱਲੋਂ ਚਲਾਏ ਹੋਣ ਕਰਕੇ ਇਥੋਂ ਦੇ ਵਿਦਿਆਰਥੀਆਂ ਉਪਰ ਸਬੰਧਿਤ ਧਰਮਾਂ ਦਾ ਰੰਗ ਚੜ੍ਹਣਾ ਸੁਭਾਵਿਕ ਹੀ ਸੀ। ਇਥੇ ਉੱਚ ਵਿਦਿਆ ਦਾ ਮੁੱਢ ਸੈਕੂਲਰ ਅਤੇ ਮਾਨਵਵਾਦੀ ਕਦਰਾਂ ਕੀਮਤਾਂ ਨਾਲ ਜੁੜੀ ਗਿਆਨ ਵਿਗਿਆਨ ਭਰਪੂਰ ਵਿਦਿਆ ਦੀ ਬਜਾਏ ਦੁਨੀਆਂ ਨੂੰ ਆਪੋ ਆਪਣੇ ਧਰਮ ਦੀਆਂ ਐਨਕਾਂ ਨਾਲ ਵੇਖਣ ਵਾਲੀ ਵਿਦਿਆ ਨਾਲ ਬੱਝਿਆ। ਇਸੇ ਕਰਕੇ ਇਸਲਾਮੀਆ ਕਾਲਜ ਬਾਅਦ ਵਿੱਚ ਪਾਕਿਸਤਾਨ ਬਨਾਉਣ ਵਾਲੀ ਲਹਿਰ ਦਾ ਕੇਂਦਰ ਬਣਿਆ ਅਤੇ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚੋਂ ਚਾਰ ਵਿਦਿਆਰਥੀਆਂ ਦੇ ਇਸਾਈ ਬਣਨ ਦੀ ਘਟਨਾ ਪੰਜਾਬ ਵਿੱਚ ਸਿੰਘ ਸਭਾ ਬਨਾਉਣ ਲਈ ਪਹਿਲੀ ਮੀਟਿੰਗ ਵਾਸਤੇ ਫੌਰੀ ਕਾਰਣ ਬਣੀ। ਡੀ.ਏ.ਵੀ. ਕਾਲਜ ਅਤੇ ਖਾਲਸਾ ਕਾਲਜ ਦਾ ਨਿਸ਼ਾਨਾ ਵੀ ਵਿਦਿਆਰਥੀਆਂ ਨੂੰ ਆਪੋ ਆਪਣੇ ਧਰਮ ਦੀਆਂ ਰੀਤਾਂ ਨਿਭਾਉਣ ਦੇ ਆਦੀ ਬਨਾਉਣ ਅਤੇ ਧਾਰਮਿਕ ਸੋਚ ਵਿੱਚ ਪ੍ਰਪੱਕ ਕਰਨ ਦਾ ਸੀ।

ਇਹ ਨਹੀਂ ਕਿ ਕਾਲਜਾਂ ਦੇ ਖੁੱਲ੍ਹਣ ਅਤੇ ਪੱਛਮੀ ਗਿਆਨ ਦੇ ਆਉਣ ਨਾਲ ਪੰਜਾਬ ਵਿੱਚ ਆਧੁਨਿਕ ਚੇਤਨਾ ਅਤੇ ਵਿਗਿਆਨਕ ਸੋਚ ਪੱਖੋਂ ਉੱਕਾ ਹੀ ਕੋਈ ਅਸਰ ਨਹੀਂ ਹੋਇਆ। ਪਰ ਇਹ ਘੋਰ ਹਨ੍ਹੇਰੇ ਵਿੱਚ ਇੱਕ ਅੱਧ ਦੀਪ ਜਗਾਉਣ ਵਾਂਗ ਹੀ ਸੀ ਜਿਸ ਦਾ ਪੰਜਾਬ ਦੀ ਸਮੂਹਿਕ ਸੋਚ ਉੱਤੇ ਕੋਈ ਅਜਿਹਾ ਅਸਰ ਨਹੀਂ ਪਿਆ ਜੋ ਪੰਜਾਬ ਦੀ ਹੋਣੀ ਨੂੰ ਦਿਸ਼ਾ ਦੇ ਸਕਦਾ। ਇਸ ਪ੍ਰਸੰਗ ਵਿੱਚ ਪੰਜਾਬ ਵਿੱਚ ਵਿਗਿਆਨਕ ਜਾਣਕਾਰੀ ਦੇ ਪ੍ਰਚਾਰ ਪਾਸਾਰ ਪੱਖੋਂ ਪ੍ਰੋ. ਰੁਚੀ ਰਾਮ ਸਾਹਨੀ ਦਾ ਜ਼ਿਕਰ ਕਰਨਾ ਜਰੂਰੀ ਹੈ ਜਿਸ ਨੇ ਪੰਜਾਬ ਵਿੱਚ ਵਿਗਿਆਨ ਨੂੰ ਹਰਮਨਪਿਆਰਾ ਬਨਾਉਣ ਲਈ ਬੇਮਿਸਾਲ ਕੰਮ ਕੀਤਾ। ਇਥੇ ਇਹ ਗੱਲ ਵਰਣਨਯੋਗ ਹੈ ਕਿ ਪ੍ਰੋ. ਸਾਹਨੀ ਗੌਰਮਿੰਟ ਕਾਲਜ ਲਾਹੌਰ ਦਾ ਵਿਦਿਆਰਥੀ ਰਿਹਾ ਸੀ ਅਤੇ ਬਾਅਦ ਵਿੱਚ ਉਥੇ ਹੀ ਪ੍ਰੋਫੈਸਰ ਵਜੋਂ ਕੰਮ ਕਰਨ ਲੱਗਾ ਯਾਨੀ ਕਿ ਉਹ ਧਾਰਮਿਕ ਸੰਸਥਾਵਾਂ ਵੱਲੋਂ ਚਲਾਏ ਕਾਲਜਾਂ ਦੀ ਉਪਜ ਨਹੀਂ ਸੀ। ਉਸ ਨੇ ਆਮ ਲੋਕਾਂ ਨੂੰ ਉਸ ਸਮੇਂ ਦੇ ਵਿਗਿਆਨ ਦੀਆਂ ਜਾਣਕਾਰੀਆਂ ਬੜੀ ਸਾਦੀ ਭਾਸ਼ਾ ਵਿੱਚ ਦਿੱਤੀਆਂ, ਜਿਨ੍ਹਾਂ ਦੇ ਵਿਸ਼ੇ ਕੁਝ ਇਸ ਤਰ੍ਹਾਂ ਹੁੰਦੇ ਸਨ - ਤਾਰ (Telegraph) ਕਿਵੇਂ ਕੰਮ ਕਰਦੀ ਹੈ, ਕੱਚ ਕਿਵੇਂ ਬਣਾਇਆ ਜਾਂਦਾ ਹੈ, ਮੁਲੰਮਾ ਚੜ੍ਹਾਉਣਾ, ਸ਼ੁੱਧ ਅਤੇ ਅਸ਼ੁੱਧ ਹਵਾ, ਬਿਜਲੀ ਮਨੁੱਖ ਦੀ ਸੇਵਾ ਵਿੱਚ। ਦਿਲਚਸਪ ਗੱਲ ਇਹ ਹੈ ਕਿ ਉਸ ਦੇ ਵਿਗਿਆਨ ਬਾਰੇ ਇਹ ਲੈਕਚਰ ਲੋਕ ਇੱਕ ਜਾਂ ਦੋ ਆਨੇ ਦੀ ਟਿਕਟ ਲੈ ਕੇ ਸੁਣਨ ਜਾਂਦੇ ਸਨ।

ਪਰ ਕਿਸੇ ਖਿੱਤੇ ਦੇ ਲੋਕਾਂ ਦੀ ਸੋਚ ਕੁਝ ਵਿਅਕਤੀਆਂ ਦੇ ਪ੍ਰਚਾਰ ਆਦਿ ਨਾਲ ਨਹੀਂ ਬਣਦੀ, ਇਸ ਦੇ ਲਈ ਉਸ ਸੋਚ ਦੇ ਅਨੁਕੂਲ ਆਰਥਿਕ-ਸਮਾਜਿਕ ਹਾਲਤਾਂ ਹੋਣੀਆਂ ਵੀ ਜਰੂਰੀ ਹਨ। ਪੰਜਾਬ ਵਿੱਚ ਵਿਗਿਆਨਕ ਸੋਚ ਜਾਂ ਨਵੇਂ ਯੁੱਗ ਦੀ ਰਾਜਨੀਤਕ ਸੋਚ ਪਨਪਣ ਲਈ ਹਾਲਤਾਂ ਨਹੀਂ ਬਣੀਆਂ ਸਨ। ਨਵੀਂ ਚੇਤਨਾ ਨਾ ਪਨਪਣ ਦੇਣ ਪਿੱਛੇ ਅੰਗਰੇਜ਼ ਸਰਕਾਰ ਦੀ ਸੁਚੇਤ ਸੋਚ ਵੀ ਕੰਮ ਕਰਦੀ ਸੀ ਜਿਸ ਬਾਰੇ ਪਾਕਿਸਤਾਨੀ ਵਿਦਵਾਨ ਅਜ਼ੀਮ ਹੁਸੈਨ ਆਪਣੀ ਪੁਸਤਕ -ਸਰ ਫਜ਼ਲ ਹੁਸੈਨ ਦੀ ਸਿਆਸੀ ਜੀਵਨੀ, ਵਿੱਚ ਬੜਾ ਮੰਨਣਯੋਗ ਵਿਸ਼ਲੇਸ਼ਣ ਪੇਸ਼ ਕਰਦਾ ਹੈ।

'ਪੰਜਾਬ ਨੂੰ ਜਿੱਤ ਲੈਣ ਤੋਂ ਬਾਅਦ ਸ਼ੁੱਧ ਸਿਆਸੀ ਕਾਰਣਾਂ ਕਰਕੇ, ਅੰਗਰੇਜ਼ ਸਰਕਾਰ ਦੀ ਨੀਤੀ, ਪੰਜਾਬ ਨੂੰ ਮੁੱਖ ਤੌਰ 'ਤੇ ਜ਼ਮੀਨ ਨਾਲ ਜੁੜੀ ਮਾਲਕ ਕਿਸਾਨੀ ਵਾਲਾ ਖੇਤੀਬਾੜੀ ਅਧਾਰਿਤ ਪ੍ਰਦੇਸ਼ ਰੱਖਣ ਦੀ ਰਹੀ ਤਾਂ ਜੋ ਨਾ ਤਾਂ ਵਪਾਰਕ ਅਤੇ ਸਨਅਤੀ ਮੱਧ-ਵਰਗ ਪੈਦਾ ਹੋਵੇ ਅਤੇ ਨਾ ਹੀ ਸਾਧਨ-ਹੀਣ ਪ੍ਰੋਲਤਾਰੀ ਪੈਦਾ ਹੋਵੇ ਜੋ ਕਿ, ਬੰਗਾਲ ਬਿਹਾਰ ਦੀ ਤਰ੍ਹਾਂ, ਰਾਜਨੀਤਕ ਕਾਰਜਕਰਤਾ ਪੈਦਾ ਕਰ ਸਕਦੇ ਸਨ। ਜੋ ਵੀ ਪੰਜਾਬ ਵਿੱਚ ਵਾਪਰਿਆ ਉਹ ਇਹ ਸੀ, ਜਗੀਰੂ ਆਰਥਿਕਤਾ ਦੇ ਟੁੱਟਣ ਅਤੇ ਭਾਰਤੀ ਮੰਡੀ ਦੀ ਅੰਗਰੇਜੀ ਲੁੱਟ ਵਾਸਤੇ ਸਰਕਾਰੀ ਬਿਲਡਿੰਗਾਂ, ਸੜਕਾਂ, ਪੁਲ, ਰੇਲਵੇ ਅਤੇ ਨਹਿਰਾਂ ਆਦਿ ਬਨਾਉਣ ਦੌਰਾਨ ਇੱਕ ਅਮੀਰ ਠੇਕੇਦਾਰ ਜਮਾਤ ਪੈਦਾ ਹੋ ਗਈ, ਪਰ ਉਹ ਆਪਣੇ ਆਰਥਿਕ ਹਿਤਾਂ ਕਰਕੇ ਅੰਗਰੇਜ਼ਾਂ ਨਾਲ ਨੇੜਿਉਂ ਜੁੜੇ ਹੋਏ ਸਨ, ਸੋ ਉਨ੍ਹਾਂ ਤੋਂ

ਸਿਆਸੀ ਮਾਮਲਿਆਂ ਵਿੱਚ ਕੋਈ ਆਜਾਦ ਕਾਰਜ-ਲੀਹ (line of action) ਤੇ ਚੱਲਣ ਦੀ ਆਸ ਨਹੀਂ ਕੀਤੀ ਜਾ ਸਕਦੀ ਸੀ। ਇਹ ਜਮਾਤ ਐਨੀ ਛੋਟੀ ਸੀ ਕਿ ਇਹ ਸਨਅਤੀ ਖੇਤਰ ਵਿੱਚ ਕੋਈ ਪਹਿਲਕਦਮੀ ਨਹੀ ਕਰ ਸਕਦੀ ਸੀ ਜਿਸ ਨਾਲ ਸਿਆਸਤ ਵਿੱਚ ਦਿਲਚਸਪੀ ਲੈਣ ਵਾਲਾ ਉਦਮੀ ਮੱਧ ਵਰਗ ਪੈਦਾ ਹੋ ਜਾਂਦਾ। ਦੂਜੇ ਹੱਥ, ਮਾਲਕ ਕਿਸਾਨ ਹਮੇਸ਼ਾ ਸਿਆਸੀ ਰੂੜ੍ਹੀਵਾਦ ਦਾ ਰਖਵਾਲਾ ਰਿਹਾ ਹੈ ਅਤੇ ਇਹ ਬ੍ਰਿਟਿਸ਼ ਫੌਜ ਲਈ ਕਦੇ ਨਾ ਮੁੱਕਣ ਵਾਲੀ ਭਰਤੀ ਦੇਣ ਵਾਲਾ ਸੀ।

ਇਸ ਤੋਂ ਇਲਾਵਾ ਪੜ੍ਹੀ ਲਿਖੀ ਜਮਾਤ ਦਾ ਸਮਤੋਲ ਬਨਾਉਣ ਲਈ, ਪੰਜਾਬ ਸਰਕਾਰ ਦੀ ਨੀਤੀ, ਅੰਗਰੇਜ਼ਾਂ ਦੇ ਵਫ਼ਾਦਾਰ ਭੂਮੀ-ਮਾਲਕ ਕੁਲੀਨ ਵਰਗ (landed gentry) ਨੂੰ ਵਿਕਸਿਤ ਕਰਨਾ ਸੀ। ਇਸ ਪਤਵੰਤੇ ਵਰਗ ਨੂੰ ਜਾਗੀਰਾਂ, ਖ਼ਿਤਾਬ ਅਤੇ ਜ਼ਮੀਨਾਂ ਦੇਣ ਰਾਹੀਂ ਪੂਰੇ ਧਿਆਨ ਨਾਲ ਤਿਆਰ ਕੀਤਾ ਗਿਆ ਸੀ ਅਤੇ ਉਨ੍ਹਾਂ ਨੂੰ ਪ੍ਰਬੰਧ ਦੇ ਮਾਮਲਿਆਂ ਵਿੱਚ ਅੱਗੇ ਲਿਆ ਕੇ ਆਮ ਲੋਕਾਂ ਉੱਤੇ ਉਨ੍ਹਾਂ ਦਾ ਪ੍ਰਭਾਵ ਬਣਾਇਆ ਜਾਂਦਾ ਸੀ।'[40]

ਇਸ ਤਰ੍ਹਾਂ ਅੰਗਰੇਜ਼ਾਂ ਨੇ ਭਾਰਤ ਦੇ ਦੂਸਰੇ ਪ੍ਰਾਂਤਾਂ ਵਿੱਚ ਉਠ ਰਹੀ ਚੇਤਨਾ ਤੋਂ ਸਿਖਦੇ ਹੋਏ ਪੰਜਾਬੀਆਂ ਵਿੱਚ ਨਵੇਂ ਯੁੱਗ ਦੀ ਰਾਜਨੀਤਕ ਚੇਤਨਾ ਪੈਦਾ ਹੋਣ ਤੋਂ ਰੋਕਣ ਲਈ ਸੁਚੇਤ ਨੀਤੀ ਤਹਿਤ ਕੰਮ ਕੀਤਾ। ਪਰ ਕਿਸੇ ਸਮਾਜਿਕ ਵਰਤਾਰੇ ਦਾ ਕੋਈ ਇਕਹਿਰਾ ਕਾਰਣ ਨਹੀਂ ਹੁੰਦਾ ਅਤੇ ਨਾ ਹੀ ਅੰਗਰੇਜ਼ਾਂ ਦੇ ਰੋਕੇ ਤੋਂ ਲੋਕ ਚੇਤਨਾ ਵਿਕਸਿਤ ਹੋਣ ਤੋਂ ਰੁਕੀ। ਇਹ ਧਾਰਨਾ ਵੀ ਦਰੁਸਤ ਨਹੀਂ ਹੈ ਕਿ ਅੰਗਰੇਜ਼ਾਂ ਨੇ ਇਥੋਂ ਦੇ ਲੋਕਾਂ ਵਿੱਚ ਫਿਰਕਾਪ੍ਰਸਤੀ ਪੈਦਾ ਕੀਤੀ, ਹਾਂ ਇਹ ਗੱਲ ਜਰੂਰ ਹੈ ਕਿ ਅੰਗਰੇਜ਼, ਲੋਕਾਂ ਦੇ ਆਪਸੀ ਧਾਰਮਿਕ ਵਿਰੋਧਾਂ ਅਤੇ ਧਾਰਮਿਕ ਕੱਟੜਤਾ ਨੂੰ ਆਪਣੇ ਰਾਜ ਦੇ ਹਿਤਾਂ ਲਈ ਵਰਤ ਲੈਂਦੇ ਸਨ ਜਿਵੇਂ ਉਹ 1857 ਦੀ ਬਗਾਵਤ ਵੇਲੇ ਵਰਤਦੇ ਰਹੇ। ਇਸ ਪ੍ਰਸੰਗ ਵਿੱਚ ਰਾਜਮੋਹਨ ਗਾਂਧੀ ਦੀ ਟਿੱਪਣੀ ਸੰਤੁਲਿਤ ਗੱਲ ਕਹਿੰਦੀ ਹੈ, 'Blood on India's streets was not what the Raj desired, yet Hindu-Muslim disputes were preferable to India-England ones.'[41]

ਅਸਲ ਵਿੱਚ ਅੰਗਰੇਜ਼ਾਂ ਦੇ ਆਉਣ ਨਾਲ ਜੋ ਨਵੀਆਂ ਹਾਲਤਾਂ ਪੈਦਾ ਹੋਈਆਂ, ਉਨ੍ਹਾਂ ਹਾਲਤਾਂ ਨਾਲ ਨਜਿੱਠਣ ਲਈ ਜੋ ਸਥਾਨਿਕ ਲੋਕਾਂ ਦਾ ਪ੍ਰਤੀਕਰਮ ਸੀ, ਇਤਿਹਾਸ ਦੇ ਜੋ ਅਸਰ ਲੋਕ ਮਨਾਂ ਉੱਤੇ ਸਨ, ਲੋਕਾਂ ਦਾ ਜੋ ਆਰਥਿਕ ਪੱਧਰ ਸੀ ਅਤੇ ਜੋ ਨਵੇਂ ਵਰਗ ਪੈਦਾ ਹੋ ਰਹੇ ਸਨ, ਇਨ੍ਹਾਂ ਸਾਰਿਆਂ ਦੇ ਜੋੜਮੇਲ ਵਿਚੋਂ ਹੀ ਉਸ ਦੌਰ ਦੀ ਚੇਤਨਾ ਪੈਦਾ ਹੋਈ।

ਅੰਗਰੇਜ਼ ਆਪਣੇ ਨਾਲ ਜੋ ਨਵੇਂ ਵਿਚਾਰ, ਨਵਾਂ ਗਿਆਨ, ਨਵੀਆਂ ਸਮਾਜਿਕ ਕਦਰਾਂ ਕੀਮਤਾਂ, ਨਵੀਆਂ ਸਭਿਆਚਾਰਕ ਮਾਨਤਾਵਾਂ, ਰਹਿਣ ਸਹਿਣ ਦੇ ਨਵੇਂ ਢੰਗ ਤਰੀਕੇ ਲੈ ਕੇ ਆਏ, ਉਨ੍ਹਾਂ ਬਾਰੇ ਦੋ ਤਰ੍ਹਾਂ ਦੇ ਪ੍ਰਤੀਕਰਮ ਹੋ ਸਕਦੇ ਸਨ - ਇੱਕ ਸੀ ਨਵੀਨਤਾ ਦੇ ਅਨੁਸਾਰੀ ਚਲਦੇ ਹੋਏ ਨਵੇਂ ਵਿਚਾਰਾਂ ਅਤੇ ਨਵੇਂ ਸਭਿਆਚਾਰ ਨੂੰ ਗ੍ਰਹਿਣ ਕਰਕੇ ਸਮਾਜ ਵਿੱਚ ਉਸ ਤਰ੍ਹਾਂ ਦੀਆਂ ਤਬਦੀਲੀਆਂ ਲਿਆਉਣ ਲਈ ਸਰਗਰਮ ਹੋਣਾ। ਦੂਸਰਾ ਸੀ ਨਵੇਂ ਦੇ ਉਲਟ ਪ੍ਰਤੀਕ੍ਰਿਆ ਕਰਦੇ ਹੋਏ ਆਪਣੀਆਂ ਪੁਰਾਤਨ ਪਰੰਪਰਾਵਾਂ ਵੱਲ ਮੁੜਨਾ ਅਤੇ ਉਨ੍ਹਾਂ ਨੂੰ ਨਵੀਨਤਾ ਦੇ ਹੱਲੇ ਤੋਂ ਬਚਾਉਣ ਲਈ ਲੜਨਾ। ਹਰ ਨਵੀਂ ਤਬਦੀਲੀ ਬਾਰੇ ਇਹ ਦੋ ਤਰ੍ਹਾਂ ਦੇ ਪ੍ਰਤੀਕਰਮ ਹੁੰਦੇ ਹਨ ਜਿਨ੍ਹਾਂ ਵਿੱਚ ਆਪਸੀ ਸੰਘਰਸ਼ ਚਲਦਾ ਹੈ ਪਰ ਇਨ੍ਹਾਂ ਵਿਚੋਂ ਕਿਹੜਾ ਪੱਖ ਸਮਾਜ ਨੂੰ ਆਪਣੇ ਨਾਲ ਤੋਰਨ ਵਿੱਚ ਸਫਲ ਹੋਵੇਗਾ ਇਹ ਉਸ ਸਮਾਜ ਦੀਆਂ ਪਦਾਰਥਕ ਹਾਲਤਾਂ ਉੱਤੇ ਨਿਰਭਰ ਕਰਦਾ ਹੈ। ਪੰਜਾਬ ਤਾਂ ਪਿਛਲੇ ਦੋ ਸੌ ਸਾਲਾਂ ਤੋਂ ਲਗਾਤਾਰ ਲੜਾਈ ਦਾ ਮੈਦਾਨ ਹੀ ਬਣਿਆ ਹੋਇਆ ਸੀ, ਕਿਸੇ ਪਾਸੇ ਸਿੰਘਾਂ ਦੇ ਘੋੜੇ ਭੜਥੂ ਪਾਉਂਦੇ ਫਿਰ ਰਹੇ ਸਨ, ਕਿਤੇ ਮੁਗਲਾਂ ਦੇ ਥਾਪੇ ਸੂਬੇਦਾਰਾਂ ਦੀਆਂ ਫੌਜਾਂ ਇਨ੍ਹਾਂ ਨਾਲ ਨਜਿਠਦੀਆਂ ਹੋਈਆਂ ਅੱਗ ਵਰ੍ਹਾ ਰਹੀਆਂ ਸਨ ਅਤੇ ਕਦੇ ਨਾਦਰ ਸ਼ਾਹ ਅਤੇ ਅਬਦਾਲੀ ਵਰਗਿਆਂ ਦੇ ਲਸ਼ਕਰ ਲੋਕਾਂ ਨੂੰ ਲੁੱਟਣ ਅਤੇ ਮਾਰਨ ਆ ਜਾਂਦੇ ਸਨ। ਪੰਜਾਬ ਦੀ ਬਹੁਤੀ ਲੋਕਾਈ ਲੁੱਟ-ਮਾਰ ਕਰਨ ਅਤੇ ਲੁੱਟ-ਮਾਰ

---

[40] Azim Hussain, *Fazl-i-Husain: A Political Biography*

[41] Rajmohan Gandhi, *Punjab,* p.264

ਤੋਂ ਬਚਣ ਵਿੱਚ ਹੀ ਲੱਗੀ ਹੋਈ ਸੀ। ਅਜਿਹੀ ਹਾਲਤ ਵਿੱਚ ਕੋਈ ਨਵਾਂ ਗਿਆਨ ਵਿਗਿਆਨ, ਕੋਈ ਤਕਨੀਕੀ ਤਰੱਕੀ, ਕੋਈ ਕਲਾ, ਸਾਹਿਤ, ਦਰਸ਼ਨ ਵਿੱਚ ਉਚੇਰੀ ਸਿਰਜਣਾ ਆਦਿ ਸੰਭਵ ਹੀ ਨਹੀਂ ਸੀ। ਪੰਜਾਬੀਆਂ ਦੇ ਸਿਰ ਸੋਚਣ ਦੀ ਬਜਾਏ ਕੁਰਬਾਨ ਹੋਣ ਦੇ ਕੰਮ ਆਉਣਾ ਵਧੇਰੇ ਜਾਣਦੇ ਸਨ। ਅਜਿਹੇ ਸਭਿਆਚਾਰਕ ਪਿਛੋਕੜ ਅਤੇ ਪਛੜੀਆਂ ਜੀਵਨ ਹਾਲਤਾਂ ਵਿੱਚ ਤਰੱਕੀ ਯਾਫ਼ਤਾ ਯੌਰਪ ਵਿਚੋਂ ਆਏ ਨਵੇਂ ਵਿਚਾਰਾਂ ਅਤੇ ਨਵੇਂ ਜੀਵਨ ਢੰਗ ਨੂੰ ਅਪਨਾਏ ਜਾਣਾ ਮੁਸ਼ਕਿਲ ਸੀ। ਅੰਗਰੇਜ਼ਾਂ ਦੀਆਂ ਨਵੀਆਂ ਕਦਰਾਂ-ਕੀਮਤਾਂ ਅਤੇ ਨਵੇਂ ਗਿਆਨ ਨੂੰ ਗ੍ਰਹਿਣ ਕਰਨ ਵਾਲਾ ਵਰਤਾਰਾ ਦੇਸ਼ ਦੇ ਕੁਝ ਹੋਰ ਹਿੱਸਿਆਂ ਵਿੱਚ ਚੱਲ ਰਿਹਾ ਸੀ ਜਿਵੇਂ ਰਾਜਾ ਰਾਮ ਮੋਹਨ ਰਾਏ, ਦਵਿੰਦਰ ਨਾਥ ਟੈਗੋਰ, ਕੇਸ਼ਵ ਚੰਦਰ ਸੇਨ ਆਦਿ ਨੇ ਅੰਗਰੇਜ਼ੀ ਗਿਆਨ ਨੂੰ ਹਾਂ ਪੱਖੀ ਹੁੰਗਾਰਾ ਦਿੱਤਾ ਅਤੇ ਭਾਰਤੀ ਸਮਾਜ ਦੀਆਂ ਗਲਤ ਪਰੰਪਰਾਵਾਂ ਜਿਵੇਂ ਸਤੀ, ਬਾਲ-ਵਿਆਹ, ਛੂਤ-ਛਾਤ, ਔਰਤ ਦੀ ਗੁਲਾਮੀ ਅਤੇ ਹੋਰ ਦਕਿਆਨੂਸੀ ਰਵਾਇਤਾਂ ਦੇ ਖਿਲਾਫ਼ ਲੋਕਾਂ ਨੂੰ ਚੇਤਨ ਕੀਤਾ। ਇਸ ਦੇ ਸਿੱਟੇ ਵਜੋਂ ਬੰਗਾਲ ਆਦਿ ਦੇ ਲੋਕ ਇਸ ਸਮੇਂ ਤੀਕ ਆਧੁਨਿਕ ਸੋਚ ਅਤੇ ਤਰੱਕੀ ਦੇ ਰਾਹ ਵੱਲ ਤੁਰ ਪਏ ਸਨ। ਪੰਜਾਬ ਵਿੱਚ ਵੀ ਬੰਗਾਲ ਤੋਂ ਰੇਲਵੇ ਵਿਭਾਗ ਵਿੱਚ ਅਕਾਊਂਟੈਂਟ ਵਜੋਂ ਆਏ ਨਵੀਨ ਚੰਦਰ ਰਾਇ ਨੇ ਇਥੋਂ ਦੇ ਸਮਾਜ ਦਾ ਆਧੁਨਿਕ ਵਿਚਾਰਾਂ ਨਾਲ ਤਾਲਮੇਲ ਬਿਠਾਉਣ ਲਈ ਬ੍ਰਹਮੋ ਸਮਾਜ ਦੀ ਸ਼ਾਖਾ ਸਥਾਪਿਤ ਕੀਤੀ। ਪਰ ਇਸ ਦਾ ਦਾਇਰਾ ਵਧੇਰੇ ਕਰਕੇ ਪੰਜਾਬ ਵਿੱਚ ਕੰਮ ਕਰਦੇ ਬੰਗਾਲੀਆਂ ਤੱਕ ਹੀ ਸੀਮਿਤ ਰਿਹਾ, ਪੰਜਾਬ ਵਿਚੋਂ ਕੁਝ ਗਿਣਤੀ ਦੇ ਬੁੱਧੀਜੀਵੀ ਹੀ ਇਸ ਨਾਲ ਜੁੜੇ। ਫਿਰ ਵੀ ਇਸ ਦੀ ਇਕ ਵੱਡੀ ਪ੍ਰਾਪਤੀ ਸ. ਦਿਆਲ ਸਿੰਘ ਮਜੀਠੀਆ ਨੂੰ ਆਪਣੇ ਦਾਇਰੇ ਵਿੱਚ ਲਿਆਉਣਾ ਸੀ। ਦਿਆਲ ਸਿੰਘ ਮਜੀਠੀਆ ਦਾ ਪਿਤਾ ਸ. ਲਹਿਣਾ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਉੱਘਾ ਵਿਅਕਤੀ ਸੀ। ਆਮ ਸਿੱਖ ਸਰਦਾਰਾਂ ਦੇ ਬੱਚਿਆਂ ਦੇ ਉਲਟ ਮਿਸ਼ਨ ਸਕੂਲ ਅੰਮ੍ਰਿਤਸਰ ਵਿੱਚ ਪੜ੍ਹਨ ਵਾਲੇ ਦਿਆਲ ਸਿੰਘ ਮਜੀਠੀਆ ਨੇ ਆਪਣੀ ਪੜ੍ਹਾਈ ਨੂੰ ਬਹੁਤ ਗੰਭੀਰਤਾ ਨਾਲ ਲਿਆ ਅਤੇ ਉਸ ਨੇ ਅੰਗਰੇਜ਼ੀ, ਫਾਰਸੀ ਉੱਤੇ ਪੂਰੀ ਮੁਹਾਰਤ ਹਾਸਲ ਕਰ ਲਈ। ਪੰਜਾਬ ਦੀ ਬੌਧਿਕ ਪੱਖੋਂ ਵੀਰਾਨ ਭੂਮੀ ਵਿੱਚ ਉਸਦਾ ਲਾਹੌਰ ਵਿਚਲਾ ਘਰ ਬੌਧਿਕ ਵਿਚਾਰ ਚਰਚਾ ਦਾ ਕੇਂਦਰ ਬਣਿਆ ਰਹਿੰਦਾ ਸੀ। ਉਸਦੀ ਵੱਡੀ ਦੇਣ ਆਪਣੀ ਜਾਇਦਾਦ ਦਾ ਇੱਕ ਟਰਸਟ ਬਣਾ ਕੇ ਅੰਗਰੇਜ਼ੀ ਅਖ਼ਬਾਰ 'ਟ੍ਰਿਬਿਊਨ' ਦਾ ਪ੍ਰਕਾਸ਼ਨ ਆਰੰਭ ਕਰਨਾ ਸੀ ਜਿਸ ਨੇ ਪੰਜਾਬ ਦੇ ਪੜ੍ਹੇ ਲਿਖੇ ਵਰਗ ਦੀ ਸੋਚ ਉੱਤੇ ਡੂੰਘੀਆਂ ਪੈੜਾਂ ਪਾਈਆਂ।

ਇਸੇ ਤਰ੍ਹਾਂ ਦੀ ਸੋਚ ਦਾ ਇੱਕ ਹੋਰ ਵਰਤਾਰਾ ਡਾ. ਲੈਟਨਰ (Dr. Gottlieb Wilhelm Leitner)ਵੱਲੋਂ ਅੰਜੁਮਨ-ਏ-ਪੰਜਾਬ* ਸਥਾਪਿਤ ਕਰਨਾ ਸੀ ਜਿਸ ਦਾ ਮਕਸਦ ਪੰਜਾਬੀਆਂ ਨੂੰ ਲਾਭਦਾਇਕ ਗਿਆਨ ਪ੍ਰਦਾਨ ਕਰਨਾ ਸੀ। ਡਾ. ਲੈਟਨਰ ਮੂਲ ਰੂਪ ਵਿੱਚ ਅੰਗਰੇਜ਼ ਨਾ ਹੋ ਕੇ ਹੰਗੇਰੀਅਨ-ਯਹੂਦੀ ਮੂਲ ਦਾ ਸੀ, ਜੋ ਤੁਰਕੀ ਵਿੱਚ ਵੱਡਾ ਹੋਇਆ ਅਤੇ ਉਸਨੇ ਐਮ.ਏ. ਅਤੇ ਡਾਕਟ੍ਰੇਟ ਦੀ ਡਿਗਰੀ ਜਰਮਨੀ ਤੋਂ ਹਾਸਲ ਕੀਤੀ। ਉਹ ਲੰਡਨ ਵਿੱਚ ਅਰਬੀ, ਤੁਰਕੀ ਅਤੇ ਯੂਨਾਨੀ ਭਾਸ਼ਾ ਦਾ ਲੈਕਚਰਾਰ ਸੀ ਜਿਥੋਂ ਛੱਡ ਕੇ ਉਹ ਲਾਹੌਰ ਸਰਕਾਰੀ ਕਾਲਜ ਦੇ ਪ੍ਰਿੰਸੀਪਲ ਵਜੋਂ ਆਇਆ ਸੀ। ਇਸ ਤਰ੍ਹਾਂ ਉਸ ਦੀ ਸ਼ਖ਼ਸੀਅਤ ਦੇਸ਼ਾਂ, ਕੌਮਾਂ ਭਾਸ਼ਾਵਾਂ ਦੀਆਂ ਹਦਬੰਦੀਆਂ ਤੋਂ ਪਰ੍ਹੇ ਸੀ ਅਤੇ ਉਹ ਸਾਰੀ ਸਿੱਖਿਆ ਸਥਾਨਿਕ ਭਾਸ਼ਾਵਾਂ ਵਿੱਚ ਦੇਣ ਦਾ ਪੱਕਾ ਹਮਾਇਤੀ ਸੀ। ਵੱਖ ਵੱਖ ਸ਼ਹਿਰਾਂ ਵਿੱਚ ਖੁੱਲ੍ਹੀਆਂ ਅੰਜੁਮਨ-ਏ-ਪੰਜਾਬ ਦੀਆਂ ਸ਼ਾਖਾਵਾਂ ਨੇ ਪੰਜਾਬ ਦੇ ਭਵਿੱਖੀ ਆਗੂਆਂ ਨੂੰ ਸਿਖਿਅਤ ਕਰਨ ਵਿੱਚ ਕਾਫੀ ਰੋਲ ਅਦਾ ਕੀਤਾ। ਹਰਜੋਤ ਉਬਰਾਏ ਅਨੁਸਾਰ ਬਾਬਾ ਖੇਮ ਸਿੰਘ ਬੇਦੀ, ਅਤਰ ਸਿੰਘ ਭਦੌੜ ਅਤੇ ਪ੍ਰੋਫੈਸਰ ਗੁਰਮੁਖ ਸਿੰਘ ਵਰਗਿਆਂ ਨੇ ਭਾਸ਼ਨ ਦੇਣੇ, ਜਨਤਕ ਮੁਹਿੰਮ ਚਲਾਉਣੀ, ਮੰਗ-ਪੱਤਰ ਲਿਖਣੇ ਅਤੇ ਸਰਕਾਰ 'ਤੇ ਲਾਬਿੰਗ ਕਰਨਾ ਆਦਿ ਅੰਜੁਮਨਾਂ ਵੱਲੋਂ ਮੁਹਈਆ ਮੰਚਾਂ ਉਪਰ ਹੀ ਸਿੱਖੇ। ਅੰਜੁਮਨ ਨੇ ਪਹਿਲਾ ਪ੍ਰੋਜੈਕਟ ਲਾਹੌਰ ਵਿੱਚ ਇੱਕ ਫਰੀ ਪਬਲਿਕ ਲਾਇਬ੍ਰੇਰੀ ਖੋਲ੍ਹਣ ਦਾ ਕੀਤਾ ਜੋ ਬਹੁਤ ਸਫਲ ਰਿਹਾ ਅਤੇ ਭਵਿੱਖ ਵਿੱਚ ਉੱਘਾ ਰੋਲ ਕਰਨ ਵਾਲੇ ਉਸ ਸਮੇਂ ਦੇ ਵਿਦਿਆਰਥੀਆਂ ਨੇ ਇਸ ਦੀ ਭਰਪੂਰ ਵਰਤੋਂ ਕੀਤੀ। ਇਸ ਤੋਂ ਇਲਾਵਾ ਇਨ੍ਹਾਂ ਅੰਜੁਮਨਾਂ ਨੇ ਤਤਕਾਲੀ ਮਸਲਿਆਂ ਬਾਰੇ ਲੇਖ ਮੁਕਾਬਲੇ ਆਯੋਜਿਤ ਕੀਤੇ ਅਤੇ ਸਮਾਜਿਕ ਕੁਰੀਤੀਆਂ ਦੇ ਸੁਧਾਰ, ਆਧੁਨਿਕ ਦਵਾਈਆਂ, ਆਰਥਿਕਤਾ ਦਾ ਵਿਕਾਸ, ਬਹੁ-ਪਤਨੀ ਪ੍ਰਥਾ ਦੇ ਨੁਕਸਾਨ ਵਰਗੇ ਵਿਸ਼ਿਆਂ ਉਪਰ ਜਨਤਕ ਲੈਕਚਰ ਕਰਵਾਏ। ਇਨ੍ਹਾਂ

ਦਾ ਮਕਸਦ ਪੰਜਾਬੀਆਂ ਨੂੰ ਆਧੁਨਿਕ ਗਿਆਨ ਨਾਲ ਲੈਸ ਕਰਨਾ, ਰੂੜ੍ਹੀਵਾਦੀ ਪਰੰਪਰਾਵਾਂ ਦਾ ਤਿਆਗ ਕਰਨਾ, ਧਰਮਾਂ ਵਿਚਕਾਰ ਆਪਸੀ ਵਿਚਾਰ ਵਟਾਂਦਰਾ ਕਰਨਾ, ਅੰਧਵਿਸ਼ਵਾਸਾਂ ਅਤੇ ਭਾਰਤੀ ਸਮਾਜ ਵਿੱਚ ਪਾਈਆਂ ਜਾਂਦੀਆਂ ਹੋਰ ਕੁਰੀਤੀਆਂ ਨੂੰ ਛੱਡਣਾ ਸੀ।

ਸੋ ਪੰਜਾਬ ਵਿੱਚ ਵੀ ਆਧੁਨਿਕ ਗਿਆਨ ਦੇ ਸਾਧਨ, ਮੌਕੇ ਅਤੇ ਸੰਸਥਾਵਾਂ ਆਦਿ ਹੋਂਦ ਵਿੱਚ ਤਾਂ ਆ ਗਏ ਪਰ ਸਰਵਪੱਖੀ ਪਛੜੇਵੇਂ ਦਾ ਸ਼ਿਕਾਰ ਪੰਜਾਬੀ ਸਮਾਜ ਇਨ੍ਹਾਂ ਦਾ ਪੂਰਾ ਲਾਹਾ ਲੈਣ ਦੇ ਅਜੇ ਕਾਬਲ ਨਹੀਂ ਸੀ ਹੋਇਆ ਜਿਸ ਕਰਕੇ ਆਧੁਨਿਕ ਗਿਆਨ ਵਿਗਿਆਨ 'ਤੇ ਅਧਾਰਿਤ ਨਵੀਂ ਸੋਚ ਵਾਲੀ ਧਾਰਾ 19ਵੀਂ ਸਦੀ ਦੇ ਪੰਜਾਬ ਵਿੱਚ ਬਹੁਤ ਕਮਜੋਰ ਹੀ ਰਹੀ। ਇਸ ਦੇ ਉਲਟ ਨਵੇਂ ਵਿਚਾਰਾਂ ਅਤੇ ਨਵੀਆਂ ਕਦਰਾਂ-ਕੀਮਤਾਂ ਦੇ ਅੱਗੇ ਇਨ੍ਹਾਂ ਨੂੰ ਆਪਣੀਆਂ ਰੂੜ੍ਹੀਵਾਦੀ ਪਰੰਪਰਾਵਾਂ ਦੇ ਖੁਰ ਜਾਣ ਦਾ ਖਤਰਾ ਵੱਧ ਸਤਾਉਣ ਲੱਗ ਪਿਆ ਜਿਸ ਤੋਂ ਬਚਾਅ ਲਈ ਇਨ੍ਹਾਂ ਨੇ ਆਪੋ ਆਪਣੇ ਧਰਮਾਂ ਦੇ ਖੋਲ ਪੱਕੇ ਕਰਨੇ ਸ਼ੁਰੂ ਕਰ ਦਿੱਤੇ। ਸਿੰਘ ਸਭਾ ਅੰਮ੍ਰਿਤਸਰ ਦੇ ਇੱਕ ਆਗੂ ਅਵਤਾਰ ਸਿੰਘ ਵਹੀਰੀਆ ਅਨੁਸਾਰ, 'ਉਸ ਸਮੇਂ ਇਹ ਡੂੰਘੀ ਤਰ੍ਹਾਂ ਮਹਿਸੂਸ ਕੀਤਾ ਗਿਆ ਕਿ ਸਿੱਖ ਭਾਈਚਾਰੇ ਦੀਆਂ ਪੁਰਾਤਨ ਰਸਮਾਂ ਅਤੇ ਰੀਤੀ ਰਿਵਾਜਾਂ ਲਈ ਕੋਸ਼ਿਸ਼ਾਂ ਕਰਨੀਆਂ ਬਹੁਤ ਜਰੂਰੀ ਹਨ।[42]

ਇਸ ਤਰ੍ਹਾਂ ਇਹ ਦੌਰ ਜੋ ਛਾਪੇਖਾਨੇ ਅਤੇ ਪੱਛਮੀ ਗਿਆਨ ਦੀ ਆਮਦ ਨਾਲ ਪੰਜਾਬ ਵਿੱਚ ਬੌਧਿਕ ਜਾਗ੍ਰਿਤੀ ਦਾ ਦੌਰ ਹੋ ਸਕਦਾ ਸੀ, ਉਹ ਧਾਰਮਿਕ ਸਥਾਪਤੀ ਦਾ ਦੌਰ ਹੋ ਨਿਬੜਿਆ।

-----

[42] Harjot Oberoi, *Construction of Religious Boundaries,* p.236

## 1900-1947

## (ਸੰਘਰਸ਼ਾਂ ਅਤੇ ਨਵੀਂ ਚੇਤਨਤਾ ਦਾ ਦੌਰ)

ਪੰਜਾਬ ਬਰਤਾਨਵੀ ਭਾਰਤ ਦੀ ਸਕੀਮ ਵਿੱਚ ਚੂਲਗਤ ਮਹੱਤਤਾ ਵਾਲਾ ਸੂਬਾ ਹੈ .... ਗ਼ਦਰ ਅਤੇ ਗਾਂਧੀ ਦੀ ਚੜ੍ਹਤ ਦਰਮਿਆਨ ਦੇ ਕਿਸੇ ਵੀ ਵੇਲੇ, ਸਰਕਾਰੀ ਦ੍ਰਿਸ਼ਟੀਕੋਣ ਇਹ ਸੀ ਕਿ ਜੇ ਪੰਜਾਬ ਵਿੱਚ ਸ਼ਾਂਤੀ ਹੋਵੇ ਤਾਂ ਬਰਤਾਨਵੀ ਰਾਜ ਦੀ ਪਾਇਦਾਰੀ ਬਾਰੇ ਕਿਸੇ ਵੀ ਕਿਸਮ ਦੀ ਗੰਭੀਰ ਚਿੰਤਾ ਦੀ ਕੋਈ ਲੋੜ ਨਹੀਂ ....ਭਾਰਤ ਵਿੱਚ ਸਰਕਾਰ ਦਾ ਨਜ਼ਰੀਆ ਇਹ ਸੀ ਕਿ ਸਿੱਖ ਧਰਮ ਵਫ਼ਾਦਾਰੀ ਦਾ ਸਮਰੂਪਕ ਹੈ ... ਪਰੰਤੂ ਲੜਾਈ (ਪਹਿਲੀ ਸੰਸਾਰ ਜੰਗ) ਤੋਂ ਮਗਰੋਂ ਪੰਜਾਬ ਵਿੱਚ ਕੋਈ ਅਮਨ ਚੈਨ ਨਹੀਂ ਰਿਹਾ ਸੀ।

--ਸੋਹਣ ਸਿੰਘ ਜੋਸ਼ ਵੱਲੋਂ ਹਿੰਦੁਸਤਾਨ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ ਵਿੱਚ ਦਰਜ ਇੱਕ ਅੰਗਰੇਜ਼ ਲੇਖਕ ਦੀ ਟਿੱਪਣੀ

# ਪੰਜਾਬ ਵਿੱਚ ਬਗ਼ਾਵਤ ਦੀ ਪਹਿਲੀ ਚਿੰਗਾਰੀ

ਪੰਜਾਬ ਦੇ ਲੈਫਟੀਨੈਂਟ-ਗਵਰਨਰ ਵੱਲੋਂ 30 ਅਪ੍ਰੈਲ 1907 ਨੂੰ ਗਵਰਨਰ ਜਨਰਲ ਕੌਂਸਲ ਨੂੰ ਭੇਜੇ ਵਿਸ਼ੇਸ਼ ਨੋਟ ਵਿੱਚ ਪੰਜਾਬ ਦੇ ਹਾਲਾਤ ਨੂੰ ਬ੍ਰਿਟਿਸ਼ ਸੱਤਾ ਲਈ ਖਤਰਨਾਕ ਦੱਸਦਿਆਂ ਲਿਖਿਆ ਕਿ ਕਾਨੂੰਨੀ ਢੰਗ ਤਰੀਕੇ ਹੁਣ ਅਸਰਦਾਰ ਨਹੀਂ ਰਹੇ। ਉਸ ਨੇ ਲਿਖਿਆ 'ਪੰਜਾਬ ਦੀ ਮੌਜੂਦਾ ਰਾਜਸੀ ਸਥਿਤੀ ਅਤਿ ਗੰਭੀਰ ਅਤੇ ਬਹੁਤ ਖਤਰਨਾਕ ਹੈ, ਜਿਸ ਦਾ ਤੁਰੰਤ ਇਲਾਜ ਕੀਤੇ ਜਾਣ ਦੀ ਲੋੜ ਹੈ। ਰਾਵਲਪਿੰਡੀ, ਸਿਆਲਕੋਟ ਅਤੇ ਲਾਇਲਪੁਰ ਵਰਗੇ ਸ਼ਹਿਰਾਂ ਵਿੱਚ ਅੰਗਰੇਜ਼-ਵਿਰੋਧੀ ਸਰਗਰਮ ਪ੍ਰਚਾਰ ਬੜੇ ਉਤਸ਼ਾਹ ਨਾਲ ਅਤੇ ਖੁੱਲ੍ਹੇਆਮ ਕੀਤਾ ਜਾ ਰਿਹਾ ਹੈ। ਬਿਨਾਂ ਸ਼ੱਕ ਬੇਚੈਨੀ ਤਾਂ ਰਾਜ ਦੇ ਸਾਰੇ ਕੇਂਦਰੀ ਜਿਲ੍ਹਿਆਂ ਵਿੱਚ ਫੈਲੀ ਹੋਈ ਹੈ ਪਰ ਲਾਹੌਰ, ਲਾਇਲਪੁਰ, ਸਿਆਲਕੋਟ ਅਤੇ ਫਿਰੋਜਪੁਰ ਵਿੱਚ ਇਹ ਬਹੁਤ ਤਿੱਖੀ ਹੈ। ਅੰਗਰੇਜ਼ ਵਿਰੋਧੀ ਭਾਵਨਾਵਾਂ ਪੇਂਡੂਆਂ ਵਿੱਚ ਵੀ ਬਹੁਤ ਤੇਜੀ ਨਾਲ ਤਿੱਖੀਆਂ ਹੋ ਰਹੀਆਂ ਹਨ। ਮੀਟਿੰਗਾਂ ਵਿੱਚ ਸਿੱਖਾਂ ਦੀ ਹਾਜਰੀ ਲਈ ਵਿਸ਼ੇਸ਼ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਹਨ। ਸਾਰੀਆਂ ਐਜੀਟੇਸ਼ਨਾਂ ਦਾ ਫੌਰੀ ਮਕਸਦ ਦੇਸ਼ ਵਿੱਚ ਸਾਡੇ ਰਾਜ ਕਰਨ ਨੂੰ ਅਸੰਭਵ ਬਨਾਉਣਾ ਜਾਪਦਾ ਹੈ।'

- (Ikram Ali-History of The Punjab, p.239)

ਸਦੀ ਦੇ ਬਦਲਣ ਨਾਲ ਹੀ ਪੰਜਾਬ ਦੀ ਸ਼ਾਂਤ ਤਹਿ ਹੇਠ ਸੁਲਘ ਰਹੀ ਬੇਚੈਨੀ ਸੰਘਰਸ਼ਾਂ ਦੀ ਅਗਨੀ ਵਿੱਚ ਤਬਦੀਲ ਹੋਣ ਲੱਗੀ। ਨਾ ਤਾਂ ਪੰਜਾਬ ਦੀ ਧਰਤੀ ਨੇ ਲਗਾਤਾਰ ਐਨੇ ਸਾਲ ਕਦੇ ਸ਼ਾਂਤੀ ਹੰਢਾਈ ਸੀ ਅਤੇ ਨਾ ਹੀ ਪੰਜਾਬੀ ਕਦੇ ਐਨਾ ਸਮਾਂ ਰਾਜਸੀ ਸੱਤਾ ਨਾਲ ਟਕਰਾਅ ਤੋਂ ਟਲੇ ਰਹੇ ਸਨ। ਇਸ ਪੱਖੋਂ ਇਹ ਅੱਧੀ ਸਦੀ ਪੰਜਾਬ ਲਈ ਨਿਵੇਕਲਾ ਸਮਾਂ ਸੀ। ਇਸ ਦੌਰ ਵਿੱਚ ਪੰਜਾਬੀਆਂ ਨੇ ਆਪਣੇ ਵਿਰੋਧ ਸਿਰਜਣ ਦੇ ਗੁਣ ਜਾਂ ਔਗੁਣ ਨੂੰ ਰਾਜਸੀ ਹਾਕਮਾਂ ਦੀ ਬਜਾਏ ਇੱਕ ਦੂਸਰੇ ਖਿਲਾਫ਼ ਸੇਧੀ ਰੱਖਿਆ ਅਤੇ ਜਿਵੇਂ ਕਿ ਪਿਛਲੇ ਭਾਗ ਵਿੱਚ ਬਿਆਨਿਆ ਗਿਆ ਹੈ, ਧਾਰਮਿਕ ਆਧਾਰਾਂ ਉੱਤੇ ਆਪਸ ਵਿੱਚ ਵਿਰੋਧ ਅਤੇ ਵਖਰੇਵਿਆਂ ਦੀਆਂ ਪੱਕੀਆਂ ਦੀਵਾਰਾਂ ਖੜ੍ਹੀਆਂ ਕਰਨ ਵਿੱਚ ਲੱਗੇ ਰਹੇ।

ਖੈਰ ਆਰਥਿਕ ਹਾਲਤਾਂ ਨੇ ਫਿਰ ਸੋਚ ਨੂੰ ਮੋੜਾ ਦੇਣ ਵਿੱਚ ਬੁਨਿਆਦੀ ਰੋਲ ਨਿਭਾਇਆ। ਨਹਿਰੀ ਕਲੋਨੀਆਂ ਦੀ ਖੁਸ਼ਹਾਲੀ ਦਾ ਸੰਖੇਪ ਦੌਰ ਖਤਮ ਹੋ ਰਿਹਾ ਸੀ। ਅੰਗਰੇਜ਼ ਭਾਰਤ ਵਿੱਚ ਕੋਈ ਇਥੋਂ ਦੇ ਲੋਕਾਂ ਨੂੰ ਖੁਸ਼ਹਾਲ ਕਰਨ ਦੇ ਮਕਸਦ ਨਾਲ ਤਾਂ ਆਏ ਹੀ ਨਹੀਂ ਸਨ, ਉਨ੍ਹਾਂ ਦਾ ਮੁੱਖ ਮੰਤਵ ਤਾਂ ਇਥੋਂ ਪੈਸਾ ਕਮਾ ਕੇ ਲਿਜਾਣਾ ਸੀ। ਸੋ ਚਾਹੇ ਪੰਜਾਬ ਉਨ੍ਹਾਂ ਲਈ ਬਹਾਦਰ ਅਤੇ ਵਫ਼ਾਦਾਰ ਫੌਜੀ ਭਰਤੀ ਕਰਨ ਦਾ ਸੋਮਾ ਸੀ ਜਿਸ ਕਰਕੇ ਉਹ ਇਸ ਨੂੰ ਸ਼ਾਂਤ ਅਤੇ ਆਪਣੇ ਪੱਖੀ ਰੱਖਣਾ ਚਾਹੁੰਦੇ ਸਨ, ਉਹ 1857 ਦੀ ਬਗਾਵਤ ਦੌਰਾਨ ਪੰਜਾਬੀਆਂ ਵੱਲੋਂ ਦਿੱਤੇ ਸਾਥ ਦਾ ਇਨਾਮ ਵੀ ਦੇਣਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਕੁਝ ਸਮਾਂ ਪੰਜਾਬ ਦੇ ਵਿਕਾਸ ਵੱਲ ਖਾਸ ਧਿਆਨ ਦਿੱਤਾ ਪਰ ਫਿਰ ਵੀ ਉਹ ਵਿਕਾਸ ਕਾਰਜਾਂ ਉੱਤੇ ਲਗਾਈ ਰਾਸ਼ੀ ਤੋਂ ਆਪਣਾ ਮੁਨਾਫ਼ਾ ਕਮਾਉਣ ਦੇ ਉਦੇਸ਼ ਤੋਂ ਪਾਸੇ ਨਹੀਂ ਹਟ ਸਕਦੇ ਸਨ। ਉਹ ਕਿਸਾਨਾਂ ਦੀ ਅਸਲ ਹਾਲਤ ਨੂੰ ਧਿਆਨ ਵਿੱਚ ਰੱਖੇ ਬਗੈਰ ਜ਼ਮੀਨ ਦਾ ਮਾਲੀਆ ਅਤੇ ਨਹਿਰੀ ਪਾਣੀ ਦਾ ਆਬਿਆਨਾ ਵਧਾਉਣ ਲੱਗੇ।

1906 ਵਿੱਚ ਲੈਂਡ ਕਲੋਨਾਈਜੇਸ਼ਨ ਬਿੱਲ ਲਿਆਂਦਾ ਗਿਆ ਜਿਸ ਵਿੱਚ ਰਾਜ ਦੇ ਹਿਤ ਪੂਰੇ ਕਰਨ ਲਈ ਕਿਸਾਨਾਂ ਦੇ ਹੱਕਾਂ ਨੂੰ ਰੱਦ ਕੀਤਾ ਗਿਆ ਸੀ। ਕੇਂਦਰੀ ਪੰਜਾਬ ਦੇ ਜਿਲ੍ਹਿਆਂ ਤੋਂ ਗਏ ਕਿਸਾਨਾਂ ਨੇ ਆਪਣੇ ਜੱਦੀ ਇਲਾਕੇ ਛੱਡ ਕੇ ਇਨ੍ਹਾਂ ਨਹਿਰੀ ਕਲੋਨੀਆਂ ਵਿੱਚ ਅਲਾਟ ਹੋਈਆਂ ਜੰਗਲੀ ਜ਼ਮੀਨਾਂ ਨੂੰ ਬਹੁਤ ਸਖਤ ਮਿਹਨਤ ਕਰ ਕੇ ਉਪਜਾਊ ਬਣਾਇਆ ਸੀ। ਇਸ ਬਿੱਲ ਰਾਹੀਂ ਉਨ੍ਹਾਂ ਦੇ ਮਾਲਕੀ ਹੱਕ ਸੀਮਿਤ ਕਰ ਦਿੱਤੇ ਗਏ, ਅਸਲ ਵਿੱਚ ਤਾਂ ਉਹ ਸਰਕਾਰ ਦੀ ਜ਼ਮੀਨ ਉੱਤੇ ਮੁਜ਼ਾਰਿਆਂ ਵਾਂਗ ਬਣਾ ਦਿੱਤੇ ਗਏ। ਮੌਤ ਬਾਅਦ ਵਿਰਾਸਤ ਚੜ੍ਹਨ ਵਿੱਚ ਕਈ ਤਰ੍ਹਾਂ ਦੇ ਅੜਿੱਕੇ ਲਗਾ ਦਿੱਤੇ ਗਏ। ਉਹ ਆਪਣੀ ਜ਼ਮੀਨ ਵਿਚੋਂ ਦਰਖਤ ਨਹੀਂ ਕੱਟ ਸਕਦੇ

ਸਨ। ਛੋਟੀਆਂ ਛੋਟੀਆਂ ਗੱਲਾਂ ਲਈ ਵੱਡੇ ਜੁਰਮਾਨੇ ਰੱਖੇ ਗਏ। ਮਾਲੀਆ ਵਧਾ ਦਿੱਤਾ ਗਿਆ। ਨਹਿਰੀ ਪਾਣੀ, ਜੋ ਪਹਿਲਾਂ ਮੁਫ਼ਤ ਵਾਂਗ ਜਾਂ ਬਹੁਤ ਘੱਟ ਦਰਾਂ 'ਤੇ ਸੀ ਉਸ ਦਾ ਆਬਿਆਨਾ ਬਹੁਤ ਵਧਾ ਦਿੱਤਾ ਗਿਆ। ਗੰਨੇ ਅਤੇ ਕਪਾਹ ਵਾਸਤੇ ਤਾਂ ਦੁੱਗਣਾ ਕਰ ਦਿੱਤਾ ਗਿਆ (ਤਾਂ ਜੋ ਇੰਗਲੈਂਡ ਦੀ ਖੰਡ ਅਤੇ ਕੱਪੜੇ ਦਾ ਇਥੋਂ ਦੀ ਸਨਅਤ ਮੁਕਾਬਲਾ ਨਾ ਕਰ ਸਕੇ)। ਇਨ੍ਹਾਂ ਗੱਲਾਂ ਨਾਲ ਨਹਿਰੀ ਕਲੋਨੀਆਂ ਦੇ ਕਿਸਾਨਾਂ ਵਿੱਚ ਗੁੱਸਾ ਭੜਕ ਪਿਆ।

ਇਸ ਕਲੋਨਾਈਜੇਸ਼ਨ ਬਿੱਲ ਨੇ ਕਿਸਾਨਾਂ ਵਿੱਚ ਸਰਕਾਰ ਖਿਲਾਫ਼ ਰੋਹ ਪੈਦਾ ਕੀਤਾ ਜਦ ਕਿ ਸ਼ਹਿਰੀ ਹਿੰਦੂ ਤਬਕਾ ਇਸ ਤੋਂ ਪਹਿਲਾਂ 1900 ਵਿੱਚ ਪਾਸ ਕੀਤੇ ਲੈਂਡ ਐਲੀਆਨੇਸ਼ਨ ਐਕਟ (Land Alienation Act) ਕਾਰਣ ਸਰਕਾਰ ਦੇ ਵਿਰੋਧ ਵਿੱਚ ਖੜ੍ਹਾ ਹੋ ਚੁੱਕਾ ਸੀ। ਇਸ ਐਕਟ ਦਾ ਪਿਛੋਕੜ ਇਹ ਸੀ ਕਿ ਲਗਾਨ ਵਧੀ ਜਾਣ, ਫਸਲਾਂ ਦੇ ਭਾਅ ਡਿੱਗਣ ਅਤੇ ਕੁਦਰਤੀ ਆਫ਼ਤਾਂ ਕਰਕੇ ਕਿਸਾਨ ਬਹੁਤ ਵੱਡੀ ਪੱਧਰ 'ਤੇ ਕਰਜੇ ਵਿੱਚ ਫਸ ਰਹੇ ਸਨ। ਕਰਜੇ ਦੇ ਜਾਲ ਵਿੱਚ ਫਸੇ ਆਖਰ ਉਹ ਆਪਣੀ ਜ਼ਮੀਨਾਂ ਗੈਰ-ਕਾਸ਼ਤਕਾਰ ਸੂਦਖੋਰਾਂ ਕੋਲ ਵੇਚ ਰਹੇ ਸਨ। ਅੰਗਰੇਜ਼ ਸਰਕਾਰ ਨੂੰ ਇਹ ਤਾਂ ਮਹਿਸੂਸ ਹੋਇਆ ਕਿ ਇਹ ਵਰਤਾਰਾ ਖਤਰਨਾਕ ਹੈ ਪਰ ਉਸ ਨੇ ਕਿਸਾਨਾਂ ਦੀ ਹਾਲਤ ਸੁਧਾਰਨ ਲਈ ਕੋਈ ਕਦਮ ਪੁੱਟਣ ਦੀ ਥਾਂ ਇਹ ਕਾਨੂੰਨ ਪਾਸ ਕਰ ਦਿੱਤਾ ਕਿ ਕਿਸਾਨਾਂ ਦੀ ਜ਼ਮੀਨ ਗੈਰ-ਕਾਸ਼ਤਕਾਰ ਜਾਤੀਆਂ ਦੇ ਲੋਕ ਨਹੀਂ ਖਰੀਦ ਸਕਣਗੇ। ਵਿਅਕਤੀਆਂ ਦੀ ਥਾਂ 'ਤੇ ਸਮੁੱਚੀਆਂ ਜਾਤੀਆਂ ਨੂੰ ਕਾਸ਼ਤਕਾਰਾਂ ਅਤੇ ਗੈਰ-ਕਾਸ਼ਤਕਾਰਾਂ ਵਿੱਚ ਵੰਡ ਦਿੱਤਾ ਗਿਆ। ਜੱਟ, ਰਾਜਪੂਤ ਅਤੇ ਅਨੁਸੂਚਿਤ ਜਾਤੀਆਂ ਦੇ ਲੋਕ ਕਾਸ਼ਤਕਾਰ ਮੰਨ ਲਏ ਗਏ ਅਤੇ ਖੱਤਰੀ, ਅਰੋੜੇ ਅਤੇ ਬਾਣੀਏ ਗੈਰ-ਕਾਸ਼ਤਕਾਰ ਕਰਾਰ ਦਿੱਤੇ ਗਏ। ਕਈ ਜਿਲ੍ਹਿਆਂ ਵਿੱਚ ਬ੍ਰਾਹਮਣਾਂ ਨੂੰ ਕਾਸ਼ਤਕਾਰ ਅਤੇ ਕਈਆਂ ਵਿੱਚ ਉਨ੍ਹਾਂ ਨੂੰ ਗੈਰ-ਕਾਸ਼ਤਕਾਰ ਐਲਾਨਿਆ ਗਿਆ। ਇਸ ਨਾਲ ਕਰਜ਼ਦਾਰ ਕਿਸਾਨਾਂ ਦਾ ਤਾਂ ਕੋਈ ਭਲਾ ਨਾ ਹੋਇਆ ਸਗੋਂ ਉਨ੍ਹਾਂ ਦੀਆਂ ਜ਼ਮੀਨਾਂ ਦੇ ਖਰੀਦਦਾਰ ਘਟ ਗਏ, ਬੱਸ ਉਨ੍ਹਾਂ ਦੀਆਂ ਜ਼ਮੀਨਾਂ ਹੁਣ ਮਹਾਜਨਾਂ ਦੀ ਥਾਂ ਵੱਡੇ ਜਿਮੀਦਾਰਾਂ ਦੇ ਹੱਥਾਂ ਵਿੱਚ ਜਾਣ ਲੱਗੀਆਂ। ਪਰ ਇਸ ਐਕਟ ਨੇ ਗੈਰ-ਕਾਸ਼ਤਕਾਰ ਜਾਤੀਆਂ ਦੇ ਲੋਕਾਂ, ਜੋ ਕਿ ਜਿਆਦਾਤਰ ਹਿੰਦੂ ਧਰਮ ਨਾਲ ਸਬੰਧਿਤ ਸਨ, ਦੇ ਮਨਾਂ ਵਿੱਚ ਅੰਗਰੇਜ਼ ਸਰਕਾਰ ਪ੍ਰਤੀ ਵਿਰੋਧ ਦੀ ਭਾਵਨਾ ਪੈਦਾ ਕਰ ਦਿੱਤੀ। ਇਸ ਲੈਂਡ ਐਲੀਆਨੇਸ਼ਨ ਐਕਟ ਤੋਂ ਇਲਾਵਾ ਵੀ ਹਿੰਦੂ ਅੰਗਰੇਜ਼ ਸਰਕਾਰ ਤੋਂ ਖ਼ਫਾ ਸਨ, ਜਿਵੇਂ ਕਿ ਸਿੱਖਿਆ ਵਿੱਚ ਅੱਗੇ ਹੋਣ ਕਰਕੇ ਸਰਕਾਰੀ ਨੌਕਰੀਆਂ ਵਿੱਚ ਹਿੰਦੂ ਬਹੁਗਿਣਤੀ ਵਿੱਚ ਸਨ ਜਦ ਕਿ ਸਰਕਾਰ ਮੁਸਲਮਾਨਾਂ ਨੂੰ ਵੀ ਉਨ੍ਹਾਂ ਦੀ ਆਬਾਦੀ ਦੇ ਹਿਸਾਬ ਵੱਧ ਹਿੱਸਾ ਦੇਣਾ ਚਾਹੁੰਦੀ ਸੀ। ਵੱਧ ਪੜ੍ਹੇ ਲਿਖੇ ਹੋਣ ਕਰਕੇ ਉਹ ਭਾਰਤੀਆਂ ਦੇ ਹੱਕਾਂ ਬਾਰੇ ਵੱਧ ਚੇਤਨ ਸਨ ਅਤੇ ਬਾਕੀ ਭਾਰਤ ਵਿੱਚ ਅੰਗਰੇਜ਼ਾਂ ਖਿਲਾਫ਼ ਉਠ ਰਹੇ ਵਿਰੋਧ ਨਾਲ ਉਨ੍ਹਾਂ ਦੀਆਂ ਭਾਈਚਾਰਕ ਤੰਦਾਂ ਵੱਧ ਜੁੜੀਆਂ ਹੋਈਆਂ ਸਨ।

ਜਦ ਲੈਂਡ ਐਲੀਆਨੇਸ਼ਨ ਐਕਟ ਪਾਸ ਹੋਇਆ ਤਾਂ ਇਸ ਦਾ ਸ਼ਿਕਾਰ ਹੋਏ ਮਹਾਜਨੀ ਤਬਕੇ ਨੂੰ ਆਸ ਸੀ ਕਿ ਇਸ ਮੁੱਦੇ ਉੱਤੇ ਕਾਂਗਰਸ ਉਨ੍ਹਾਂ ਦੇ ਹੱਕ ਵਿੱਚ ਆਵਾਜ ਉਠਾਏਗੀ ਪਰ ਕਾਂਗਰਸ ਸਿੱਖ ਅਤੇ ਮੁਸਲਮਾਨ ਕਿਸਾਨਾਂ ਤੋਂ ਅਲੱਗ ਨਹੀਂ ਹੋਣਾ ਚਾਹੁੰਦੀ ਸੀ, ਇਸ ਲਈ ਉਸ ਵੱਲੋਂ ਕੋਈ ਖਾਸ ਪਹਿਲਕਦਮੀ ਨਾ ਦਿਖਾਈ ਗਈ ਤਾਂ ਇਹ ਤਬਕਾ ਆਰੀਆ ਸਮਾਜੀ ਨੇਤਾਵਾਂ ਦੀ ਅਗਵਾਈ ਹੇਠ ਅੰਗਰੇਜ਼ਾਂ ਦਾ ਸਰਗਰਮ ਵਿਰੋਧ ਕਰਨ ਲੱਗਿਆ। ਪੰਜਾਬ ਵਿੱਚ ਸਵਦੇਸ਼ੀ ਦਾ ਪਹਿਲਾ ਪ੍ਰਚਾਰ ਵੀ ਆਰੀਆ ਸਮਾਜੀ ਆਗੂਆਂ ਨੇ ਕੀਤਾ। ਇਸੇ ਮੁਹਿੰਮ ਦਾ ਪ੍ਰਭਾਵ ਸੀ ਕਿ ਜਦ ਸਰਕਾਰੀ ਕਾਲਜ ਲਾਹੌਰ ਦੇ ਪ੍ਰਿੰਸੀਪਲ ਨੇ ਇਹ ਹੁਕਮ ਜਾਰੀ ਕੀਤਾ ਕਿ ਕਾਲਜ ਵਿੱਚ ਆਉਣ ਵਾਲੇ ਸਾਰੇ ਵਿਦਿਆਰਥੀ ਬ੍ਰਿਟਿਸ਼ ਕੱਪੜੇ ਦਾ ਕੋਟ ਹੀ ਪਹਿਨਣਗੇ ਤਾਂ ਕਾਲਜ ਵਿੱਚ ਜਬਰਦਸਤ ਹੜਤਾਲ ਹੋਈ। ਆਖਰ ਕਾਲਜ ਤਦ ਹੀ ਖੁੱਲ੍ਹਿਆ ਜਦ ਪ੍ਰਿੰਸੀਪਲ ਨੇ ਇਹ ਹੁਕਮ ਵਾਪਸ ਲਏ।

ਰਾਜਸੀ ਅਸਰ ਤੋਂ ਇਲਾਵਾ ਇਸ ਐਕਟ ਨੇ ਸਮਾਜਿਕ ਸਬੰਧਾਂ ਉਪਰ ਵੀ ਕਾਫੀ ਅਸਰ ਪਾਇਆ। ਇਸ ਐਕਟ ਨੇ ਲੋਕਾਂ ਦੀਆਂ ਧਾਰਮਿਕ ਵੰਡੀਆਂ ਨੂੰ ਮੱਧਮ ਕਰ ਕੇ ਜਾਤੀ ਅਤੇ ਜਮਾਤੀ ਵੰਡੀਆਂ ਨੂੰ ਉਭਾਰ ਦਿੱਤਾ। ਜ਼ਮੀਨੀ ਇੰਤਕਾਲ ਦੇ ਕਾਨੂੰਨ ਨੇ ਜੱਟ ਸਿੱਖ ਕਿਸਾਨ ਅਤੇ ਗੈਰ ਜੱਟ ਸਿੱਖ ਕਿਸਾਨ ਦੇ ਸਬੰਧ ਤੋੜ ਕੇ ਉਨ੍ਹਾਂ ਨੂੰ ਵਿਰੋਧੀ ਧਿਰਾਂ ਵਜੋਂ ਲਿਆ ਖੜ੍ਹਾ ਕੀਤਾ। ਸਿੱਟੇ ਵਜੋਂ ਜੱਟ ਸਿੱਖ, ਹਿੰਦੂ ਜੱਟਾਂ ਅਤੇ ਮੁਸਲਮਾਨ ਜੱਟਾਂ ਦੇ ਵਧੇਰੇ ਨੇੜੇ ਹੋ ਗਿਆ ਅਤੇ ਅਰੋੜੇ ਤੇ ਖੱਤਰੀ ਸਿੱਖ, ਅਰੋੜੇ ਅਤੇ ਖੱਤਰੀ ਹਿੰਦੂਆਂ ਦੇ

ਨੇੜੇ ਹੋ ਗਏ। ਸਿੱਖ ਜੱਟਾਂ ਨੇ ਗੈਰ ਜੱਟ-ਸਿੱਖਾਂ ਨਾਲੋਂ ਹਿੰਦੂ ਜੱਟਾਂ ਵਿੱਚ ਵਿਆਹ ਕਰਵਾਉਣ ਨੂੰ ਤਰਜੀਹ ਦਿੱਤੀ ਅਤੇ ਸਿੱਖ ਖੱਤਰੀਆਂ ਅਤੇ ਅਰੋੜਿਆਂ ਨੇ ਜੱਟ ਸਿੱਖਾਂ ਨਾਲੋਂ ਬਰਾਬਰ ਦੀਆਂ ਹਿੰਦੂ ਜਾਤੀਆਂ ਵਿੱਚ ਆਪਸੀ ਵਿਆਹ ਕਰਵਾਉਣ ਨੂੰ ਪਹਿਲ ਦਿੱਤੀ। ਇਸੇ ਤਰ੍ਹਾਂ ਸਿੱਖ ਅਛੂਤਾਂ ਨੇ ਅਨੁਭਵ ਕੀਤਾ ਕਿ ਉਨ੍ਹਾਂ ਦੀ ਉੱਚ ਜਾਤੀ ਦੇ ਸਿੱਖਾਂ ਨਾਲੋਂ ਹਿੰਦੂ ਅਛੂਤਾਂ ਨਾਲ ਵਧੇਰੇ ਸਾਂਝ ਹੈ। ਉਨ੍ਹਾਂ ਨੇ ਅਨੁਸੂਚਿਤ ਜਾਤੀਆਂ ਵਾਲੇ ਕਾਨੂੰਨੀ ਅਧਿਕਾਰਾਂ ਦੀ ਮੰਗ ਕੀਤੀ।[43] ਇਸ ਤਰ੍ਹਾਂ ਆਰਥਿਕ ਅਤੇ ਰਾਜਸੀ ਮੁੱਦਿਆਂ ਨੇ ਪਿਛਲੀ ਸਦੀ ਵਿੱਚ ਖੜ੍ਹੇ ਕੀਤੇ ਧਾਰਮਿਕ ਮੁੱਦਿਆਂ ਨੂੰ ਪਿਛਾਂਹ ਧੱਕ ਦਿੱਤਾ।

ਇਨ੍ਹਾਂ ਦੋ ਕਾਨੂੰਨਾਂ ਨੇ ਤਾਂ ਅੰਗਰੇਜ਼ਾਂ ਖਿਲਾਫ਼ ਲੜਾਈ ਲਈ ਮੁੱਦੇ ਦਿੱਤੇ, ਇਸ ਤੋਂ ਇਲਾਵਾ ਵੀ ਪੰਜਾਬੀ ਲੋਕ ਮੁਸੀਬਤਾਂ ਨਾਲ ਝੰਬੇ ਜਾ ਰਹੇ ਸਨ ਅਤੇ ਉਨ੍ਹਾਂ ਵਿੱਚ ਸਰਕਾਰ ਖਿਲਾਫ਼ ਵਿਰੋਧ ਧੁਖ ਰਿਹਾ ਸੀ। ਇਸ ਸਮੇਂ ਦੌਰਾਨ ਪਲੇਗ ਦੀ ਮਹਾਂਮਾਰੀ ਵਾਰ ਵਾਰ ਫੈਲਦੀ ਰਹੀ ਪਰ ਉਸ ਨੂੰ ਰੋਕਣ ਲਈ ਸਰਕਾਰ ਕੁਝ ਨਾ ਕਰ ਸਕੀ। ਜਬਰਦਸਤੀ ਵਗਾਰ ਲੈਣ ਦਾ ਮਾਮਲਾ ਵੀ ਲੋਕਾਂ ਨੂੰ ਬਹੁਤ ਤਕਲੀਫ਼ ਦਿੰਦਾ ਸੀ, ਜਦ ਅੰਗਰੇਜ਼ ਅਧਿਕਾਰੀ ਕਿਸੇ ਇਲਾਕੇ ਵਿੱਚ ਦੌਰੇ 'ਤੇ ਆਉਂਦੇ ਤਾਂ ਸਥਾਨਕ ਕਰਮਚਾਰੀ ਉਨ੍ਹਾਂ ਦੀ ਸੇਵਾ ਵਿੱਚ ਸਾਰੇ ਇਲਾਕੇ ਨੂੰ ਲਗਾ ਦਿੰਦੇ, ਲੋਕਾਂ ਤੋਂ ਚੀਜਾਂ ਵਸਤਾਂ ਜਬਰਦਸਤੀ ਲਿਜਾ ਕੇ ਉਨ੍ਹਾਂ ਨੂੰ ਭੇਟ ਕੀਤੀਆਂ ਜਾਂਦੀਆਂ ਅਤੇ ਇਸ ਬਦਲੇ ਕੋਈ ਇਵਜ਼ਾਨਾ ਨਾ ਦਿੱਤਾ ਜਾਂਦਾ। ਇਹ ਮੁੱਦਾ ਉਦੋਂ ਹੋਰ ਭਖ ਗਿਆ ਜਦ ਇੱਕ ਅੰਗਰੇਜ਼ ਅਧਿਕਾਰੀ ਨੇ ਇੱਕ ਵਗਾਰੀ ਲੜਕੇ ਨੂੰ ਉਹ ਸੂਰ ਚੁੱਕ ਕੇ ਲਿਜਾਣ ਲਈ ਕਿਹਾ ਜੋ ਉਸ ਅਧਿਕਾਰੀ ਨੇ ਸ਼ਿਕਾਰ ਖੇਡਣ ਦੌਰਾਨ ਮਾਰਿਆ ਸੀ। ਲੜਕਾ ਮੁਸਲਮਾਨ ਹੋਣ ਕਰਕੇ ਉਸ ਨੇ ਸੂਰ ਚੁੱਕਣ ਤੋਂ ਨਾਂਹ ਕਰ ਦਿੱਤੀ ਤਾਂ ਅੰਗਰੇਜ਼ ਨੇ ਉਸ ਨੂੰ ਗੋਲੀ ਮਾਰ ਦਿੱਤੀ।

- 0 - 0 -

ਇਸ ਤਰ੍ਹਾਂ ਪੜ੍ਹੇ ਲਿਖੇ ਸ਼ਹਿਰੀ ਵਰਗ ਵਿੱਚ ਤਾਂ ਅੰਗਰੇਜ਼ ਹਾਕਮਾਂ ਖਿਲਾਫ਼ ਰੋਹ ਪਹਿਲਾਂ ਹੀ ਧੁਖ ਰਿਹਾ ਸੀ। ਨਹਿਰੀ ਕਲੋਨੀਆਂ ਵਿੱਚ ਉੱਠੀ ਕਿਸਾਨਾਂ ਦੀ ਲਹਿਰ ਨਾਲ ਜੁੜ ਕੇ ਪੰਜਾਬ ਵਿੱਚ ਅੰਗਰੇਜ਼ ਵਿਰੋਧੀ ਹਨੇਰੀ ਚੱਲ ਪਈ ਜਿਸ ਨੂੰ ਅਗਵਾਈ ਦਿੱਤੀ ਸ. ਅਜੀਤ ਸਿੰਘ, ਸੂਫੀ ਅੰਬਾ ਪ੍ਰਸ਼ਾਦ ਅਤੇ ਆਗਾ ਹੈਦਰ ਨੇ। ਇਨ੍ਹਾਂ ਨੇ ਅੰਜੁਮਨ-ਏ-ਮੁਹੱਬਤ-ਏ-ਵਤਨ ਅਤੇ ਭਾਰਤ ਮਾਤਾ ਸੋਸਾਇਟੀ ਨਾਮ ਦੀਆਂ ਜਥੇਬੰਦੀਆਂ ਬਣਾਈਆਂ। ਕਿਸਾਨਾਂ ਨੂੰ ਜਥੇਬੰਦ ਕਰਨ ਵਿੱਚ ਸ. ਅਜੀਤ ਸਿੰਘ ਦਾ ਮੁੱਖ ਰੋਲ ਸੀ। ਲਾਲਾ ਲਾਜਪਤ ਰਾਏ ਸ਼ਹਿਰੀ ਪੜ੍ਹੇ ਲਿਖੇ ਵਰਗ ਵਿੱਚ ਸਰਗਰਮ ਸੀ ਅਤੇ ਆਪਣੇ ਭਾਸ਼ਨਾਂ ਅਤੇ ਲੇਖਾਂ ਰਾਹੀਂ ਦੇਸ਼ ਦੇ ਹੋਰ ਲੋਕਾਂ ਤੱਕ ਆਪਣੀ ਗੱਲ ਪਹੁੰਚਾ ਰਿਹਾ ਸੀ। ਹਜਾਰਾਂ ਦੇ ਜਲਸਿਆਂ ਵਿੱਚ ਬਾਂਕੇ ਦਿਆਲ ਦਾ ਗੀਤ 'ਪਗੜੀ ਸੰਭਾਲ ਜੱਟਾ' ਗੂੰਜ ਰਿਹਾ ਸੀ, ਜਿਸ ਗੀਤ ਦੇ ਨਾਮ ਨਾਲ ਹੀ ਅੱਜ ਇਸ ਲਹਿਰ ਨੂੰ ਜਾਣਿਆ ਜਾਂਦਾ ਹੈ।

ਇਹ ਅੰਦੋਲਨ ਕਿਸ ਤਰ੍ਹਾਂ ਚੱਲ ਰਿਹਾ ਸੀ ਇਸ ਬਾਰੇ ਲਾਹੌਰ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਨਾਲ ਸਬੰਧਿਤ ਇਤਿਹਾਸਕਾਰ ਇਕਰਾਮ ਅਲੀ ਮਲਿਕ ਨੇ ਆਪਣੀ ਪੁਸਤਕ ਵਿੱਚ ਇਉਂ ਵਰਣਨ ਕੀਤਾ ਹੈ-

ਸ. ਅਜੀਤ ਸਿੰਘ ਥਾਂ ਥਾਂ ਤੇ ਘੁੰਮ ਰਿਹਾ ਸੀ ਅਤੇ ਹਰ ਥਾਂ ਉੱਤੇ ਵੱਡੇ ਇਕੱਠਾਂ ਨੂੰ ਸੰਬੋਧਨ ਕਰ ਰਿਹਾ ਸੀ। ਉਸ ਦੀ ਮੁਹਿੰਮ ਤੋਂ ਰਾਵਲਪਿੰਡੀ ਦਾ ਜਿਲ੍ਹਾ ਮਜਿਸਟ੍ਰੇਟ ਐਨਾ ਘਬਰਾ ਗਿਆ ਕਿ ਉਸ ਨੇ ਇੱਕ ਬਿਲਕੁਲ ਗਲਤ ਫੈਸਲਾ ਲੈ ਲਿਆ। ਉਸ ਨੇ ਅਜੀਤ ਸਿੰਘ ਨੂੰ ਗ੍ਰਿਫਤਾਰ ਕਰ ਕੇ ਮੁਕੱਦਮਾ ਚਲਾਉਣ ਦੀ ਬਜਾਏ ਉਨ੍ਹਾਂ ਪੰਜ ਵਕੀਲਾਂ ਨੂੰ ਨੋਟਿਸ ਭੇਜ ਦਿੱਤਾ ਜਿਨ੍ਹਾਂ ਦੇ ਨਾਮ ਉਨ੍ਹਾਂ ਮੀਟਿੰਗਾਂ ਨੂੰ ਜਥੇਬੰਦ ਕਰਨ ਵਾਲਿਆਂ ਵਿੱਚ ਸਨ। ਨੋਟਿਸ ਵਿੱਚ ਕਿਹਾ ਗਿਆ ਕਿ ਕਿਉਂ ਨਾ ਕਿਸਾਨਾਂ ਦੀਆਂ ਮੀਟਿੰਗਾਂ ਜਥੇਬੰਦ ਕਰਨ ਲਈ ਉਨ੍ਹਾਂ ਦੇ ਵਕਾਲਤ ਦੇ ਲਾਈਸੈਂਸ ਰੱਦ ਕਰ ਦਿੱਤੇ ਜਾਣ। ਜਿਨ੍ਹਾਂ ਨੂੰ ਨੋਟਿਸ ਜਾਰੀ ਕੀਤੇ ਗਏ ਉਨ੍ਹਾਂ ਵਿੱਚ ਲਾਲਾ ਹੰਸ ਰਾਜ ਸਾਹਨੀ ਅਤੇ ਲਾਲਾ ਅਮੋਲਕ ਰਾਮ ਵਰਗੇ ਪ੍ਰਮੁੱਖ ਵਕੀਲ ਸ਼ਾਮਲ ਸਨ।

---

[43] ਖੁਸ਼ਵੰਤ ਸਿੰਘ, *ਸਿੱਖ ਇਤਿਹਾਸ-ਭਾਗ 2*, ਸਫਾ 161

ਰਾਵਲਪਿੰਡੀ ਨੇ ਇਸ ਧੱਕੇ ਨੂੰ ਚੁੱਪਚਾਪ ਬਰਦਾਸ਼ਤ ਨਹੀਂ ਕੀਤਾ। ਦੋ ਮਈ ਨੂੰ, ਜਿਸ ਦਿਨ ਇਸ ਨੋਟਿਸ ਦੀ ਸੁਣਵਾਈ ਹੋਣੀ ਸੀ, ਸ਼ਹਿਰ ਵਾਸੀਆਂ ਨੇ ਸਾਰਾ ਕੰਮ ਕਾਜ ਠੱਪ ਕਰ ਦਿੱਤਾ ਅਤੇ 10 ਵਜੇ ਨੂੰ ਅਦਾਲਤ ਦਾ ਸਾਰਾ ਵਿਹੜਾ ਲੋਕਾਂ ਨਾਲ ਭਰ ਗਿਆ। ਉਨ੍ਹਾਂ ਵਿੱਚ ਰੇਲਵੇ ਵਰਕਸ਼ਾਪ ਅਤੇ ਅਸਲਾਘਰ ਦੇ ਮਜਦੂਰ ਵੀ ਹੜਤਾਲ ਕਰਕੇ ਆ ਸ਼ਾਮਲ ਹੋਏ। ਇਹ ਵੇਖ ਕੇ ਜਿਲ੍ਹਾ ਮਜਿਸਟ੍ਰੇਟ ਨੇ ਵਕੀਲਾਂ ਨੂੰ ਬੁਲਾਵਾ ਭੇਜਿਆ ਅਤੇ ਐਲਾਨ ਕੀਤਾ ਕਿ ਸਰਕਾਰ ਦੀਆਂ ਹਦਾਇਤਾਂ ਤਹਿਤ ਉਨ੍ਹਾਂ ਖਿਲਾਫ਼ ਕਾਰਵਾਈ ਰੋਕ ਦਿੱਤੀ ਗਈ ਹੈ।

ਭੀੜ ਨੇ ਖੁਸ਼ੀ ਵਿੱਚ ਰੌਲਾ ਚੱਕ ਦਿੱਤਾ, ਪਰ ਗੱਲ ਇਥੇ ਖਤਮ ਨਾ ਹੋਈ, ਇਹ ਹੱਥੋਂ ਨਿਕਲ ਗਈ ਅਤੇ ਅੰਗਰੇਜ਼ ਅਧਿਕਾਰੀਆਂ ਖਿਲਾਫ਼ ਹਿੰਸਾ ਸ਼ੁਰੂ ਹੋ ਗਈ ਅਤੇ ਕੁਝ ਉਨ੍ਹਾਂ ਭਾਰਤੀ ਅਧਿਕਾਰੀਆਂ ਖਿਲਾਫ਼ ਵੀ ਜੋ ਅੰਗਰੇਜ਼ਾਂ ਦੇ ਪਿੱਠੂਆਂ ਵਜੋਂ ਬਦਨਾਮ ਸਨ। ਆਖਰ ਫੌਜ ਸੱਦਣੀ ਪਈ ਪਰ ਇਸ ਤੋਂ ਪਹਿਲਾਂ ਭੀੜ ਕਾਫੀ ਨੁਕਸਾਨ ਕਰ ਚੁੱਕੀ ਸੀ। ਅਗਲੇ ਦਿਨ ਲਾਲਾ ਹੰਸ ਰਾਜ ਸਾਹਨੀ, ਲਾਲਾ ਗੁਰਦਾਸ ਰਾਮ, ਲਾਲਾ ਅਮੋਲਕ ਰਾਮ, ਪੰਡਿਤ ਜਾਨਕੀ ਨਾਥ ਅਤੇ ਮਲਿਕ ਖਜ਼ਾਨ ਸਿੰਘ, ਬਗਾਵਤ, ਹਿੰਸਾ ਅਤੇ ਲੁੱਟਮਾਰ ਕਰਨ ਅਤੇ ਇਸ ਲਈ ਉਕਸਾਉਣ ਦੇ ਦੋਸ਼ਾਂ ਅਧੀਨ ਗ੍ਰਿਫਤਾਰ ਕਰ ਲਏ ਗਏ। ਲਾਲਾ ਲਾਜਪਤ ਰਾਏ ਨੇ ਤੁਰੰਤ ਲਾਹੌਰ ਜਾਕੇ ਇਨ੍ਹਾਂ ਦੀ ਜਮਾਨਤ ਲਈ ਅਰਜੀ ਦੇ ਦਿੱਤੀ ... ਪਰ ਸਰਕਾਰ ਨੇ ਜੱਜਾਂ ਉੱਤੇ ਦਬਾਅ ਪਾ ਕੇ ਉਹ ਅਰਜੀ ਰੱਦ ਕਰਵਾ ਦਿੱਤੀ।[44]

ਹਾਲਾਤ ਕਾਫੀ ਵਿਗੜ ਚੁੱਕੇ ਸਨ, ਅੰਗਰੇਜਾਂ ਨੇ ਆਪਣੇ ਪਰਿਵਾਰ ਸੁਰੱਖਿਆ ਲਈ ਛਾਉਣੀਆਂ ਵਿੱਚ ਭੇਜ ਦਿੱਤੇ ਸਨ ਅਤੇ ਖ਼ੁਦ ਹਥਿਆਰਬੰਦ ਹੋ ਕੇ ਰਹਿਣ ਲੱਗੇ ਸਨ। ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਹਾਲਾਤ ਦੀ ਰਿਪੋਰਟਿੰਗ ਖਤਰਨਾਕ ਭੇਜ ਕੇ ਲਾਲਾ ਲਾਜਪਤ ਰਾਏ ਅਤੇ ਅਜੀਤ ਸਿੰਘ ਦੇ ਦੇਸ਼ ਨਿਕਾਲੇ ਦੀ ਮੰਗ ਕੀਤੀ। ਗਵਰਨਰ ਜਨਰਲ ਦੀ ਕੌਂਸਲ ਨੇ ਇਸ ਨੂੰ ਵਿਚਾਰ ਕੇ ਆਖਰ 7 ਮਈ ਨੂੰ ਇਨ੍ਹਾਂ ਦੋਹਾਂ ਆਗੂਆਂ ਨੂੰ ਬਰਮਾ ਵਿਖੇ ਜਲਾਵਤਨ ਕਰਨ ਦੇ ਹੁਕਮ ਜਾਰੀ ਕਰ ਦਿੱਤੇ।

ਸਖਤੀਆਂ ਦੇ ਬਾਵਜੂਦ ਬਿੱਲ ਦਾ ਵਿਰੋਧ ਉਸੇ ਤਰ੍ਹਾਂ ਜਾਰੀ ਰਿਹਾ। ਹਕੂਮਤ ਨੇ ਅਨੁਭਵ ਕਰ ਲਿਆ ਕਿ ਇਸ ਬਿੱਲ ਨੇ ਸਿੱਖ ਸਿਪਾਹੀਆਂ ਵਿੱਚ ਬੇਚੈਨੀ ਪੈਦਾ ਕਰ ਦਿੱਤੀ ਹੈ ਕਿਉਂਕਿ ਇਨ੍ਹਾਂ 'ਚੋਂ ਬਹੁਤਿਆਂ ਦੇ ਕਲੋਨੀਆਂ ਵਿੱਚ ਰਿਸ਼ਤੇਦਾਰ ਜਾਂ ਪਰਿਵਾਰਕ ਮੈਂਬਰ ਸਨ, ਇਸ ਲਈ ਗਵਰਨਰ ਜਨਰਲ ਲਾਰਡ ਮਿੰਟੋ ਨੇ ਇਹ ਬਿੱਲ ਨਾਮੰਜੂਰ ਕਰ ਦਿੱਤਾ। ਭੂਮੀ ਲਗਾਨ ਅਤੇ ਆਬਿਆਨਾ ਵੀ ਘੱਟ ਕਰ ਦਿੱਤੇ ਗਏ। ਸਮਰਾਟ ਦੇ ਜਨਮ ਦਿਨ ਨੂੰ ਆਮ ਮੁਆਫ਼ੀ ਦਾ ਐਲਾਨ ਕਰਨ ਲਈ ਬਹਾਨੇ ਵਜੋਂ ਵਰਤਿਆ ਗਿਆ ਅਤੇ ਜਲਾਵਤਨ ਆਗੂ ਛੇ ਮਹੀਨਿਆਂ ਪਿਛੋਂ ਬਰਮਾ 'ਚੋਂ ਵਾਪਸ ਆ ਗਏ। ਇਸ ਤਰ੍ਹਾਂ ਪੰਜਾਬ ਵਿੱਚ ਉੱਠੀ ਇਹ ਪਹਿਲੀ ਐਜੀਟੇਸ਼ਨ ਜਿੱਤ ਵਿੱਚ ਸਮਾਪਿਤ ਹੋਈ।

ਪੰਜਾਬ ਨੇ ਕਰਵਟ ਲੈ ਲਈ ਸੀ, ਅੰਗਰੇਜ਼ਾਂ ਨੂੰ ਮਾਈ-ਬਾਪ ਅਤੇ ਸਰਵ-ਸਮਰੱਥ ਸਮਝਣ ਵਾਲੀ ਸੋਚ ਨੂੰ ਪਹਿਲਾ ਵੱਡਾ ਝਟਕਾ ਵੱਜਾ ਸੀ।

-----

[44] Ikram Ali, *History of the Punjab*, p. 238

# ਪੰਜਾਬੀ ਚੱਲੇ ਪਰਦੇਸ

ਵੀਹਵੀਂ ਸਦੀ ਦੇ ਸ਼ੁਰੂ ਤੱਕ, ਪੰਜਾਬੀ ਕਿਸਾਨ ਦੀ ਆਰਥਿਕ ਹਾਲਤ ਮਾਲੀਏ ਤੇ ਕਰਜੇ ਕਰਕੇ ਨਿਹਾਇਤ ਖਰਾਬ ਹੋ ਚੁੱਕੀ ਸੀ। ਵਾਹਕ ਜ਼ਮੀਨ, ਜਿਸ 'ਤੇ ਉਹਦੀ ਜ਼ਿੰਦਗੀ ਦਾ ਦਾਰੋਮਦਾਰ ਸੀ, ਦੀ ਬਹੁਤੀ ਮਲਕੀਅਤ ਸ਼ਾਹੂਕਾਰਾਂ ਅਤੇ ਵੱਡੇ ਜ਼ਿਮੀਦਾਰਾਂ ਦੇ ਹੱਥ ਜਾ ਚੁੱਕੀ ਸੀ। ਰੋਟੀ ਰੋਜ਼ੀ ਤੋਂ ਮਹਿਦੂਦ ਹੋ ਚੁੱਕੇ ਸਨ। ਹੁਣ ਇਹੀ ਹੋ ਸਕਦਾ ਸੀ ਕਿ ਉਹ ਆਪਣਾ ਅਤੇ ਆਪਣੇ ਬਾਲ ਬੱਚਿਆਂ ਦਾ ਪੇਟ ਭਰਨ ਲਈ ਗ਼ੈਰਮੁਲਕਾਂ ਦੇ ਦਰਵਾਜ਼ੇ ਖੜਕਾਵੇ। ਉਨ੍ਹੀ ਦਿਨੀਂ ਹਾਲੇ ਪਾਸਪੋਰਟ ਕਾਨੂੰਨ ਲਾਗੂ ਨਹੀਂ ਹੋਇਆ ਸੀ। ਇਸ ਲਈ ਪੰਜਾਬੀ ਕਿਸਾਨ ਕਰਜਾ ਚੁੱਕ ਕੇ ਜਾਂ ਜ਼ਮੀਨ ਗਹਿਣੇ ਰੱਖ ਭਾੜਾ ਇਕੱਠਾ ਕਰ ਕੇ ਮਲਾਇਆ, ਚੀਨ, ਹਾਂਙਕਾਂਗ ਵਗੈਰਾ ਜਾਣ ਲੱਗ ਪਏ। ..... ਇਹ ਲੋਕ ਜਦ ਕਈ ਕਈ ਸਾਲ ਸ਼ੰਘਾਈ, ਹਾਂਙਕਾਂਗ ਵਗੈਰਾ ਵਿੱਚ ਰਹੇ ਤਾਂ ਉਨ੍ਹਾਂ ਮੁਲਕਾਂ ਦੀ ਜ਼ਬਾਨ ਤੋਂ ਇਲਾਵਾ ਕੁਛ ਕੁਛ ਅੰਗਰੇਜ਼ੀ ਬੋਲਣੀ ਵੀ ਸਿੱਖ ਗਏ।  ਹੁਣ ਉਨ੍ਹਾਂ ਨੂੰ ਅਮਰੀਕੀ ਅਤੇ ਚੀਨੀ ਮਲਾਹਾਂ ਤੇ ਵਪਾਰੀਆਂ ਦੀ ਜ਼ਬਾਨੀ ਅਮਰੀਕਾ ਦੀ ਮਜ਼ਦੂਰੀ ਬਾਬਤ ਪਤਾ ਲੱਗਾ ਜੋ ਛੇ ਤੋਂ ਨੌਂ ਦਸ ਰੁਪਏ ਰੋਜ਼ਾਨਾ ਸੀ ਜਿਸ ਨੂੰ ਇਹ ਲੋਕ ਕਾਫੀ ਵੱਧ ਸਮਝਦੇ ਸਨ, ਕਿਉਂਕਿ ਉਸ ਵੇਲੇ ਪੰਜਾਬ ਵਿੱਚ ਛੇ ਤੋਂ ਅੱਠ ਆਨਿਆਂ ਤੋਂ ਵੱਧ ਮਜਦੂਰੀ ਨਾ ਸੀ। ਇਸ ਲਈ ਹਾਂਙਕਾਂਗ ਅਤੇ ਸ਼ੰਘਾਈ ਵਿੱਚ ਰਹਿਣ ਵਾਲੇ ਪੰਜਾਬੀਆਂ ਵਿਚੋਂ ਕੁਝ ਹਿੰਮਤੀ ਅਮਰੀਕਾ ਤੇ ਕਨੇਡੇ ਜਾ ਪਹੁੰਚੇ।

- (ਬਾਬਾ ਸੋਹਣ ਸਿੰਘ ਭਕਨਾ - ਮੇਰੀ ਆਪ-ਬੀਤੀ)

20ਵੀਂ ਸਦੀ ਦੇ ਸ਼ੁਰੂ ਹੋਣ ਨਾਲ ਹੀ ਪੰਜਾਬੀਆਂ, ਖਾਸ ਕਰ ਸਿੱਖਾਂ, ਦੀ ਸੋਚ ਵਿੱਚ  ਤਬਦੀਲੀ ਹੋਣੀ ਸ਼ੁਰੂ ਹੋ ਗਈ। ਜਿੱਥੇ ਪੰਜਾਬ ਵਿੱਚ 'ਪਗੜੀ ਸੰਭਾਲ ਜੱਟਾ' ਦੀ ਲਹਿਰ ਨੇ ਉਨ੍ਹਾਂ ਨੂੰ ਅੰਗਰੇਜ਼ ਸਾਮਰਾਜ ਦੇ ਟਾਕਰੇ ਵਿੱਚ ਡਟਣਾ ਸਿਖਾ ਦਿੱਤਾ ਉਥੇ ਇਸੇ ਸਮੇਂ ਦੌਰਾਨ ਪੰਜਾਬੀਆਂ ਨੇ ਰੁਜ਼ਗਾਰ ਲਈ ਦੇਸ਼ੋਂ ਬਾਹਰ ਜਾਣਾ ਸ਼ੁਰੂ ਕੀਤਾ ਜਿੱਥੇ ਉਨ੍ਹਾਂ ਨੂੰ ਆਜਾਦੀ, ਜਮਹੂਰੀਅਤ ਅਤੇ ਸੈਕੂਲਰ ਵਿਚਾਰਾਂ ਦੀ ਲਾਗ ਲੱਗੀ।

ਜਿਵੇਂ ਕਿ ਪਿਛਲੇ ਚੈਪਟਰ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਅੰਗਰੇਜ਼ੀ ਰਾਜ ਅਧੀਨ ਕੁਝ ਸਮਾਂ ਠੀਕ ਠਾਕ ਰਹਿਣ ਉਪਰੰਤ ਪੰਜਾਬ ਵਿੱਚ ਕਿਸਾਨੀ ਦੀ ਆਰਥਿਕ ਹਾਲਤ ਮਾੜੀ ਹੋਣੀ ਸ਼ੁਰੂ ਹੋ ਗਈ ਸੀ। ਕਾਲ ਪੈ ਰਹੇ ਸਨ, ਭੁੱਖਮਰੀ ਅਤੇ ਮਹਾਂਮਾਰੀਆਂ ਨਾਲ ਹਰ ਸਾਲ ਲੱਖਾਂ ਦੀ ਗਿਣਤੀ ਵਿੱਚ ਮੌਤਾਂ ਹੋ ਰਹੀਆਂ ਸਨ। ਦੂਜੇ ਪਾਸੇ ਅੰਗਰੇਜ਼ 1857 ਨੂੰ ਭੁੱਲ ਚੁੱਕੇ ਸਨ ਅਤੇ ਹਰ ਸਾਲ ਕਰੋੜਾਂ ਪੌਂਡ ਹੂੰਝ ਕੇ ਇੰਗਲੈਂਡ ਲਿਜਾ ਰਹੇ ਸਨ। ਕਿਸਾਨੀ ਵਿਚੋਂ ਬਹੁਤ ਵੱਡੀ ਗਿਣਤੀ ਵਿੱਚ ਫੌਜੀ ਭਰਤੀ ਹੋਏ ਸਨ ਪਰ ਉਨ੍ਹਾਂ ਦੀ ਆਰਥਿਕ ਹਾਲਤ ਬਹੁਤੀ ਚੰਗੀ ਨਹੀਂ ਹੁੰਦੀ ਸੀ। ਉਨ੍ਹਾਂ ਦੀ ਮਾਸਿਕ ਤਨਖਾਹ 9-10 ਰੁਪਏ ਹੀ ਸੀ। ਬਰਤਾਨਵੀ ਝੰਡੇ ਹੇਠ ਲੜਾਈਆਂ ਲੜਦੇ ਸਮੇਂ ਉਨ੍ਹਾਂ ਨੇ ਹੋਰ ਦੇਸ਼ ਦੇਖ ਲਏ ਸਨ। ਸੇਵਾ-ਮੁਕਤੀ ਉਪਰੰਤ ਉਨ੍ਹਾਂ ਵਿਚੋਂ ਬਹੁਤ ਸਾਰੇ ਸਿੰਗਾਪੁਰ, ਮਲਾਇਆ, ਹਾਂਗਕਾਂਗ ਆਦਿ ਥਾਵਾਂ 'ਤੇ ਚੌਂਕੀਦਾਰਾ ਜਾਂ ਅਜਿਹੀਆਂ ਹੋਰ ਛੋਟੀਆਂ ਮੋਟੀਆਂ ਨੌਕਰੀਆਂ ਕਰਨ ਲੱਗੇ ਸਨ। ਇਥੇ ਕੰਮ ਕਰਦਿਆਂ ਉਨ੍ਹਾਂ ਨੂੰ ਕੈਨੇਡਾ, ਅਮਰੀਕਾ ਆਦਿ ਦੇਸ਼ਾਂ ਬਾਰੇ ਪਤਾ ਲੱਗਿਆ ਕਿ ਉਥੇ ਉਜਰਤਾਂ ਸਿੰਘਾਪੁਰ ਵਰਗੇ ਦੇਸ਼ਾਂ ਦੇ ਮੁਕਾਬਲੇ ਬਹੁਤ ਵੱਧ ਹਨ ਅਤੇ ਉਹ ਉਥੇ ਜਾ ਕੇ ਆਪਣੀ ਜੂਨ ਸੁਧਾਰ ਸਕਦੇ ਹਨ।

ਕੈਨੇਡਾ ਵਿੱਚ ਭਾਰਤੀ ਪਰਵਾਸੀਆਂ ਬਾਰੇ ਪਹਿਲੀ ਸੂਚਨਾ 1905 ਦੀ ਮਿਲਦੀ ਹੈ ਜਦੋਂ ਉਨ੍ਹਾਂ ਦੀ ਗਿਣਤੀ 45 ਰਿਕਾਰਡ ਕੀਤੀ ਗਈ। 1906 ਵਿੱਚ ਜਾਣ ਵਾਲਿਆਂ ਦੀ ਸੰਖਿਆ 387 ਹੋ ਗਈ। ਪਰ 1907 ਵਿੱਚ ਵੱਡੀ ਛਾਲ ਮਾਰ ਕੇ ਇਹ ਤਦਾਦ 2124 ਅਤੇ 1908 ਵਿੱਚ ਹੋਰ ਵਧ ਕੇ 2623 ਹੋ ਗਈ। ਇਨ੍ਹਾਂ ਚੌਂਹ ਵਰ੍ਹਿਆਂ ਦੌਰਾਨ ਪਰਵਾਸੀਆਂ ਦੀ ਕੁੱਲ ਵਸੋਂ 5179 ਸੀ। ਸ਼ੁਰੂ ਵਿੱਚ

ਭਾਰਤੀਆਂ ਨੇ ਅਮਰੀਕਾ ਦੇ ਟਾਕਰੇ 'ਤੇ ਕੈਨੇਡਾ ਵਿੱਚ ਵਸਣ ਨੂੰ ਤਰਜੀਹ ਦਿੱਤੀ ਕਿਉਂਕਿ ਕੈਨੇਡਾ ਇੱਕ ਬਰਤਾਨਵੀ ਬਸਤੀ ਸੀ ਅਤੇ ਉਹ ਖ਼ੁਦ ਬਰਤਾਨਵੀ ਪਰਜਾ ਸਨ।[45]

ਚਾਹੇ ਪੰਜਾਬ ਤੋਂ ਗਏ ਪਰਵਾਸੀਆਂ ਦੀ ਗਿਣਤੀ ਬਹੁਤ ਥੋੜ੍ਹੀ ਸੀ ਪਰ ਸਥਾਨਕ ਲੋਕਾਂ ਵੱਲੋਂ ਉਨ੍ਹਾਂ ਦਾ ਬਹੁਤ ਜਲਦੀ ਹੀ ਵਿਰੋਧ ਸ਼ੁਰੂ ਹੋ ਗਿਆ। ਉਸ ਦੌਰ ਵਿੱਚ ਮੰਦੀ ਚੱਲ ਰਹੀ ਸੀ, ਸੋ ਕੈਨੇਡਾ ਦੇ ਮਜਦੂਰਾਂ ਨੂੰ ਲੱਗਿਆ ਕਿ ਇਸ ਨਾਲ ਹੋਰ ਬੇਰੁਜ਼ਗਾਰੀ ਫੈਲੇਗੀ। ਇਸੇ ਸਮੇਂ ਦੌਰਾਨ ਚੀਨ ਅਤੇ ਜਾਪਾਨ ਵਿਚੋਂ ਹਜਾਰਾਂ ਪਰਵਾਸੀ ਆ ਰਹੇ ਸਨ ਪਰ ਉਨ੍ਹਾਂ ਪ੍ਰਤੀ ਕੈਨੇਡੀਅਨ ਸਰਕਾਰ ਅਤੇ ਲੋਕਾਂ ਦਾ ਵਤੀਰਾ ਨਰਮ ਸੀ ਹਾਲਾਂ ਕਿ ਉਹ ਬਿਲਕੁਲ ਵੱਖਰੇ ਮੁਲਕ ਵਿਚੋਂ ਆ ਰਹੇ ਸਨ ਜਦ ਕਿ ਭਾਰਤ ਅਤੇ ਕੈਨੇਡਾ ਇਕੋ ਬ੍ਰਿਟਿਸ਼ ਸਰਕਾਰ ਦੇ ਅਧੀਨ ਸਨ। ਸਰਕਾਰ ਦੇ ਸਖਤ ਰਵਈਏ ਪਿੱਛੇ ਤਾਂ ਸੋਹਣ ਸਿੰਘ ਜੋਸ਼ ਦੀ ਦਲੀਲ ਠੀਕ ਜਾਪਦੀ ਹੈ ਕਿ ਇਸ ਦੇ ਕਾਰਣ ਨਸਲੀ ਦੀ ਬਜਾਏ ਸਿਆਸੀ ਸਨ ਪਰ ਕੈਨੇਡੀਅਨ ਲੋਕਾਂ ਨੇ ਜੋ ਵਿਰੋਧ ਦਰਸਾਇਆ ਉਸ ਪਿੱਛੇ ਆਰਥਿਕ ਵਿਰੋਧ ਦੇ ਨਾਲ ਨਾਲ ਸਿੱਖਾਂ ਦੀ ਦਾੜ੍ਹੀ ਕੇਸਾਂ ਵਾਲੀ ਦਿੱਖ ਦਾ ਵੀ ਕੁਝ ਰੋਲ ਸੀ। ਜਿਵੇਂ ਕਿ ਇੱਕ ਅੰਗਰੇਜ਼ ਅਫ਼ਸਰ ਸੈਟਨ ਨੇ ਭਾਰਤ ਸਰਕਾਰ ਨੂੰ ਕੈਨੇਡਾ ਦੇ ਹਾਲਾਤ ਬਾਰੇ ਜੋ ਨੋਟ ਭੇਜਿਆ ਉਸ ਵਿੱਚ ਉਹ ਲਿਖਦਾ ਹੈ -'ਲਗਪੱਗ ਸਾਰੇ ਹੀ ਗੋਰੇ ਲੋਕਾਂ ਦੇ ਮਨ ਵਿੱਚ ਭਾਰਤੀਆਂ ਦੇ ਰੰਗ ਅਤੇ ਉਨ੍ਹਾਂ ਦੇ ਲੰਬੇ ਦਾੜ੍ਹੀ ਕੇਸ ਰੱਖਣ ਤੇ ਪੱਗਾਂ ਬੰਨ੍ਹਣ ਦੀ ਸਵਦੇਸ਼ੀ ਰਵਾਇਤ ਖਿਲਾਫ਼ ਬੇਵਜਹ ਤੁਅੱਸਬ ਹੈ।'[46] ਇਸ ਦਿੱਖ ਨੇ ਉਨ੍ਹਾਂ ਖਿਲਾਫ਼ ਅਜਿਹੀਆਂ ਅਫ਼ਵਾਹਾਂ ਫੈਲਾਉਣ ਵਿੱਚ ਮਦਦ ਕੀਤੀ ਕਿ ਇਹ ਹਿੰਦੂ ਬਹੁਤ ਗੰਦੇ ਰਹਿੰਦੇ ਹਨ, ਬਿਮਾਰੀਆਂ ਦਾ ਸ਼ਿਕਾਰ ਹਨ, ਰਹਿਣ ਸਹਿਣ ਦੇ ਢੰਗ ਭੈੜੇ ਹਨ, ਕਈ ਕਈ ਪਤਨੀਆਂ ਰਖਦੇ ਹਨ ਆਦਿ ਆਦਿ। ਚਾਹੇ ਕੁਝ ਗੋਰੇ ਕੈਨੇਡੀਅਨ, ਜਿਨ੍ਹਾਂ ਦਾ ਵਾਹ ਪੰਜਾਬੀਆਂ ਨਾਲ ਪਹਿਲਾਂ ਪਿਆ ਹੋਇਆ ਸੀ, ਜਿਵੇਂ ਪਾਦਰੀ ਡਾ. ਵਿਲਕੀ, ਹੈਨੀ ਐੱਚ. ਗਲੈਡਸਟੋਨ ਅਤੇ ਕਈ ਹੋਰਾਂ ਨੇ ਜਨ ਸਭਾਵਾਂ ਅਤੇ ਆਪਣੇ ਲੇਖਾਂ ਰਾਹੀਂ ਇਹ ਦੱਸਿਆ ਕਿ ਸਿੱਖ ਬਹੁਤੇ ਗੋਰਿਆਂ ਨਾਲੋਂ ਵੱਧ ਤੰਦਰੁਸਤ ਹਨ, ਉਹ ਹਰ ਰੋਜ ਇਸ਼ਨਾਨ ਕਰਦੇ ਹਨ, ਬੁਰੀਆਂ ਆਦਤਾਂ ਦੇ ਸ਼ਿਕਾਰ ਨਹੀਂ ਹਨ ਅਤੇ ਇਸ ਤੋਂ ਅੱਗੇ ਉਹ ਵੱਖ ਵੱਖ ਲੜਾਈਆਂ ਵਿੱਚ ਅੰਗਰੇਜ਼ਾਂ ਲਈ ਵਫ਼ਾਦਾਰੀ ਨਾਲ ਲੜਦੇ ਰਹੇ ਹਨ। ਪਰ ਕੈਨੇਡਾ ਸਰਕਾਰ ਇਨ੍ਹਾਂ ਉੱਤੇ ਮੁਕੰਮਲ ਰੋਕ ਲਾਉਣ 'ਤੇ ਤੁਲੀ ਹੋਈ ਸੀ। ਇਸ ਲਈ ਇਹ ਕਾਨੂੰਨ ਪਾਸ ਕੀਤਾ ਗਿਆ ਕਿ ਕੈਨੇਡਾ ਕੇਵਲ ਉਸੇ ਵਿਦੇਸ਼ੀ ਨੂੰ ਉਤਰਨ ਦੀ ਆਗਿਆ ਹੋਵੇਗੀ ਜੋ ਆਪਣੇ ਦੇਸ਼ ਤੋਂ ਸਿੱਧੇ ਸਫ਼ਰ ਰਾਹੀਂ ਕੈਨੇਡਾ ਪਹੁੰਚੇਗਾ ਅਤੇ ਉਸ ਕੋਲ 200 ਡਾਲਰ ਨਕਦ ਹੋਣੇ ਜਰੂਰੀ ਹਨ। ਚਾਹੇ ਇਸ ਕਾਨੂੰਨ ਵਿੱਚ ਭਾਰਤੀ, ਹਿੰਦੂ ਜਾਂ ਸਿੱਖ ਸ਼ਬਦ ਨਹੀਂ ਵਰਤੇ ਗਏ ਸਨ ਪਰ ਅਮਲੀ ਤੌਰ 'ਤੇ ਇਹ ਭਾਰਤੀਆਂ ਦੇ ਦਾਖਲੇ ਉੱਤੇ ਹੀ ਪਾਬੰਦੀ ਲਗਾਉਂਦਾ ਸੀ ਕਿਉਂਕਿ ਭਾਰਤ ਤੋਂ ਕੋਈ ਵੀ ਜਹਾਜ ਸਿੱਧਾ ਕੈਨੇਡਾ ਨਹੀਂ ਆਉਂਦਾ ਸੀ। ਇਸ ਕਾਨੂੰਨ ਦਾ ਅਸਰ ਐਨਾ ਹੋਇਆ ਕਿ 1909 ਵਿੱਚ ਕੇਵਲ ਛੇ ਭਾਰਤੀ ਹੀ ਕੈਨੇਡਾ ਵਿੱਚ ਦਾਖਲ ਹੋ ਸਕੇ। ਇਸ ਨਾਲ ਪਹਿਲਾਂ ਪਹੁੰਚੇ ਵਿਅਕਤੀਆਂ ਦੇ ਬੀਵੀ ਬੱਚਿਆਂ ਦੇ ਕੈਨੇਡਾ ਪਹੁੰਚਣ ਉੱਤੇ ਵੀ ਰੋਕ ਲੱਗ ਗਈ।

ਸਵਾਲ ਪੈਦਾ ਹੁੰਦਾ ਹੈ ਕਿ ਕੈਨੇਡਾ ਸਰਕਾਰ ਭਾਰਤੀਆਂ, ਜੋ ਕਿ ਉਸ ਸਮੇਂ ਮੁੱਖ ਤੌਰ 'ਤੇ ਪੰਜਾਬੀ ਹੀ ਸਨ, ਉਪਰ ਐਨੀਆਂ ਸਖਤ ਰੋਕਾਂ ਕਿਉਂ ਲਾ ਰਹੀ ਸੀ। ਗ਼ਦਰ ਲਹਿਰ ਦੇ ਇਤਿਹਾਸਕਾਰ ਸੋਹਣ ਸਿੰਘ ਜੋਸ਼ ਮੁਤਾਬਿਕ ਇਸ ਦਾ ਬੁਨਿਆਦੀ ਕਾਰਣ ਤਾਂ ਸਿਆਸੀ ਹੀ ਸੀ। ਗੋਰਿਆਂ ਨੂੰ ਜਾਪਦਾ ਸੀ ਕਿ ਕੈਨੇਡਾ ਵਰਗੇ ਦੇਸ਼ਾਂ ਵਿੱਚ ਰਹਿਣ ਨਾਲ ਉਨ੍ਹਾਂ ਉਪਰੋਂ ਗੋਰੀ ਨਸਲ ਦੀ ਉਤਮਤਾ ਦਾ ਪ੍ਰਭਾਵ ਚੁੱਕਿਆ ਜਾ ਰਿਹਾ ਸੀ। ਇਸ ਤੋਂ ਇਲਾਵਾ ਇਥੇ ਰਹਿਣ ਨਾਲ ਉਨ੍ਹਾਂ ਨੂੰ ਨਸਲੀ ਬਰਾਬਰੀ ਅਤੇ ਸਵਰਾਜ ਵਰਗੇ ਸੰਕਲਪਾਂ ਦੀ ਸਮਝ ਆ ਰਹੀ ਸੀ। ਅੰਗਰੇਜ਼ਾਂ ਨੇ ਨੋਟ ਕੀਤਾ ਕਿ ਪਹਿਲਾਂ ਆਏ ਪੰਜਾਬੀ ਭਾਰਤ ਦੀ ਆਜਾਦੀ ਦੀ ਗੱਲ ਕਰਨ ਲੱਗ ਪਏ ਸਨ।

---

[45] ਸੋਹਣ ਸਿੰਘ ਜੋਸ਼, *ਹਿੰਦੁਸਤਾਨ ਗ਼ਦਰ ਪਾਰਟੀ ਦਾ ਇਤਿਹਾਸ*, ਸਫਾ 36

[46] ਸੋਹਣ ਸਿੰਘ ਜੋਸ਼, ਹਿੰਦੁਸਤਾਨ ਗ਼ਦਰ ਪਾਰਟੀ ਦਾ ਇਤਿਹਾਸ, ਸਫਾ 63

ਅੰਗਰੇਜ਼ ਪੰਜਾਬ ਨੂੰ ਤਾਂ ਵਿਸ਼ੇਸ਼ ਤੌਰ 'ਤੇ ਅਜਿਹੇ ਪ੍ਰਭਾਵਾਂ ਤੋਂ ਮੁਕਤ ਰੱਖਣਾ ਚਾਹੁੰਦੇ ਸਨ ਕਿਉਂਕਿ ਬ੍ਰਿਟਿਸ਼ ਸਾਮਰਾਜ ਦੀ ਫੌਜੀ ਸ਼ਕਤੀ ਪੰਜਾਬ ਦੇ ਬਹਾਦਰ ਅਤੇ ਵਫ਼ਾਦਾਰ ਫੌਜੀਆਂ ਉੱਤੇ ਬਹੁਤ ਨਿਰਭਰ ਕਰਦੀ ਸੀ। ਸੋ ਉਹ ਚਾਹੁੰਦੇ ਸਨ ਕਿ ਪੰਜਾਬੀਆਂ ਨੂੰ ਕੈਨੇਡਾ ਵਰਗੇ ਮੁਲਕਾਂ ਵਿੱਚ ਜਾਣ ਦੀ ਖੁੱਲ੍ਹ ਹੀ ਨਾ ਮਿਲੇ ਜਿਥੋਂ ਕਿ ਉਹ ਅੰਗਰੇਜ਼ਾਂ ਖਿਲਾਫ਼ ਗੜਬੜ੍ਹ ਪੈਦਾ ਕਰਨ ਵਾਲੇ ਵਿਚਾਰ ਲੈ ਕੇ ਪਰਤ ਸਕਦੇ ਸਨ (ਉਨ੍ਹਾਂ ਦਾ ਇਹ ਖਦਸ਼ਾ ਸੱਚਾ ਵੀ ਸੀ)। ਕੈਨੇਡਾ ਦੀ ਸਰਕਾਰ ਬ੍ਰਿਟਿਸ਼ ਸਾਮਰਾਜ ਦਾ ਹੀ ਅੰਗ ਸੀ ਸੋ ਉਸ ਨੇ ਇਹ ਪਾਬੰਦੀਆਂ ਸਖਤੀ ਨਾਲ ਲਾਗੂ ਕਰ ਦਿੱਤੀਆਂ।

ਪਰ ਇਸ ਦਾ ਉਲਟ ਅਸਰ ਹੋਇਆ। ਜਿਵੇਂ ਜਿਵੇਂ ਪਾਬੰਦੀਆਂ ਸਖਤ ਕੀਤੀਆਂ ਗਈਆਂ, ਕੈਨੇਡਾ ਪਹੁੰਚੇ ਪੰਜਾਬੀਆਂ ਦੇ ਮਨਾਂ ਵਿੱਚ ਬ੍ਰਿਟਿਸ਼ ਸਰਕਾਰ ਪ੍ਰਤੀ ਨਫ਼ਰਤ ਤਿੱਖੀ ਹੁੰਦੀ ਗਈ। ਕੈਨੇਡਾ ਪਹੁੰਚਣ ਵਾਲਿਆਂ ਸਿੱਖਾਂ ਵਿੱਚ ਵੱਡੀ ਬਹੁਗਿਣਤੀ ਉਨ੍ਹਾਂ ਸਾਬਕਾ ਸੈਨਿਕਾਂ ਦੀ ਸੀ ਜਿਨ੍ਹਾਂ ਨੇ ਅੰਗਰੇਜ਼ਾਂ ਲਈ ਬਹਾਦਰੀ ਨਾਲ ਲੜਾਈਆਂ ਲੜੀਆਂ ਸਨ ਅਤੇ ਉਨ੍ਹਾਂ ਦੇ ਮਨਾਂ ਵਿੱਚ ਅੰਗਰੇਜ਼ ਸਰਕਾਰ ਪ੍ਰਤੀ ਨਿਸ਼ਠਾ ਧਰਮ ਵਾਂਗ ਸੀ। ਪਰ ਜਦ ਉਨ੍ਹਾਂ ਅੰਗਰੇਜ਼ਾਂ ਦਾ ਭਾਰਤੀਆਂ ਪ੍ਰਤੀ ਅਜਿਹਾ ਪੱਖਪਾਤੀ ਰੂਪ ਵੇਖਿਆ ਤਾਂ ਅੰਗਰੇਜ਼ ਭਗਤੀ ਦੀ ਥਾਂ ਦੇਸ਼ ਭਗਤੀ ਦੀਆਂ ਭਾਵਨਾਵਾਂ ਜਾਗ ਉਠੀਆਂ। ਇਸ ਦੀ ਉਦਾਹਰਣ ਇਸ ਘਟਨਾ ਤੋਂ ਵੇਖੀ ਜਾ ਸਕਦੀ ਹੈ ਕਿ 3 ਅਕਤੂਬਰ 1909 ਨੂੰ ਵੈਨਕੂਵਰ ਦੇ ਗੁਰਦਵਾਰੇ ਵਿੱਚ ਸ. ਨੱਥਾ ਸਿੰਘ ਸੰਗਤ ਸਾਹਮਣੇ ਖੜ੍ਹਾ ਹੋਇਆ ਅਤੇ ਉਸ ਨੇ ਭਾਰਤ ਅਤੇ ਹੋਰ ਬਰਤਾਨਵੀ ਬਸਤੀਆਂ ਵਿੱਚ ਆਪਣੇ ਲੋਕਾਂ ਦੀ ਦੁਰਦਸ਼ਾ ਬਾਰੇ ਵਿਚਾਰ ਪੇਸ਼ ਕੀਤੇ, ਅੰਤ ਵਿੱਚ ਉਸ ਨੇ ਮਤਾ ਪੇਸ਼ ਕੀਤਾ -

'ਗੁਰਦੁਆਰੇ ਦੀ ਪ੍ਰਬੰਧਕੀ ਕਮੇਟੀ ਦਾ ਕੋਈ ਵੀ ਮੈਂਬਰ ਕੋਈ ਅਜਿਹਾ ਤਗ਼ਮਾ, ਬਟਨ, ਵਰਦੀ ਜਾਂ ਸੰਕੇਤਕ ਚਿੰਨ੍ਹ ਨਾ ਪਹਿਨੇ, ਜਿਸ ਤੋਂ ਇਹ ਪਤਾ ਲੱਗੇ ਕਿ ਇਨ੍ਹਾਂ ਨੂੰ ਧਾਰਨ ਕਰਨ ਵਾਲਾ ਬੰਦਾ ਮਹਿਜ਼ ਬਰਤਾਨਵੀ ਉੱਤਮਤਾ ਦਾ ਹੀ ਗੁਲਾਮ ਮਾਤਰ ਹੈ। ਇਹ ਤਗ਼ਮੇ ਇਸ ਗੱਲ ਦੇ ਸੰਕੇਤਕ ਹਨ ਕਿ ਉਹ ਆਪਣੇ ਦੇਸ਼ ਵਾਸੀਆਂ ਜਾਂ ਹੋਰ ਸੁਤੰਤਰ ਲੋਕਾਂ ਵਿਰੁੱਧ ਬਰਤਾਨਵੀਆਂ ਲਈ ਭਾੜੇ ਦੇ ਸਿਪਾਹੀ ਬਣ ਕੇ ਲੜੇ ਸਨ। ਬਰਤਾਨਵੀ ਫੌਜ ਵਿੱਚ ਨੌਕਰੀ ਕਰਕੇ ਪ੍ਰਾਪਤ ਕੀਤੇ ਤਗ਼ਮੇ ਗੁਲਾਮੀ ਦੇ ਤਗ਼ਮੇ ਸਮਝੇ ਜਾਣੇ ਚਾਹੀਦੇ ਹਨ।'[47]

ਇਹ ਮਤਾ ਸਰਵਸੰਮਤੀ ਨਾਲ ਪਾਸ ਹੋ ਗਿਆ ਅਤੇ ਉਥੇ ਹਾਜਰ ਸਾਬਕਾ ਸੈਨਿਕਾਂ ਨੇ ਆਪਦੇ ਤਗ਼ਮੇ ਅਤੇ ਬਹਾਦਰੀ ਲਈ ਮਿਲੇ ਸਰਟੀਫਿਕੇਟ ਆਦਿ ਲਾਹ ਕੇ ਸੁੱਟਣੇ ਅਤੇ ਸਾੜਨੇ ਸ਼ੁਰੂ ਕਰ ਦਿੱਤੇ। ਇਹ ਘਟਨਾ ਵਿਦੇਸ਼ ਜਾਣ ਨਾਲ ਪੰਜਾਬੀਆਂ ਦੀ ਸੋਚ ਵਿੱਚ ਆਈ ਇਨਕਲਾਬੀ ਤਬਦੀਲੀ ਨੂੰ ਦਰਸਾਉਂਦੀ ਹੈ।

ਉਥੇ ਪੰਜਾਬੀਆਂ ਨੂੰ ਆਜਾਦੀ ਅਤੇ ਗੁਲਾਮੀ ਦੇ ਫਰਕ ਸਪਸ਼ਟ ਨਜ਼ਰ ਆਉਣ ਲੱਗ ਪਏ ਸਨ। ਉਨ੍ਹਾਂ ਵੇਖ ਲਿਆ ਸੀ ਕਿ ਗੋਰਿਆਂ ਦਾ ਵਿਵਹਾਰ ਚੀਨੀਆਂ ਅਤੇ ਜਪਾਨੀਆਂ ਦੇ ਮੁਕਾਬਲੇ ਭਾਰਤੀਆਂ ਨਾਲ ਜਿਆਦਾ ਮਾੜਾ ਸੀ। ਚੀਨੀਆਂ, ਜਪਾਨੀਆਂ ਉਤੇ ਪਾਬੰਦੀਆਂ ਬਹੁਤ ਨਰਮ ਸਨ ਕਿਉਂਕਿ ਉਨ੍ਹਾਂ ਦੀਆਂ ਸਰਕਾਰਾਂ ਉਨ੍ਹਾਂ ਦੇ ਪਿੱਛੇ ਖੜ੍ਹੀਆਂ ਸਨ, ਪਰ ਭਾਰਤੀਆਂ ਦੀ ਆਪਣੀ ਕੋਈ ਸਰਕਾਰ ਨਾ ਹੋਣ ਕਰਕੇ ਉਨ੍ਹਾਂ ਦੇ ਹੱਕਾਂ ਲਈ ਦਬਾਅ ਪਾਉਣ ਵਾਲਾ ਕੋਈ ਨਹੀਂ ਸੀ।

ਸੋਚ ਵਿੱਚ ਆਈ ਤਬਦੀਲੀ ਦੀ ਇੱਕ ਹੋਰ ਉਦਾਹਰਣ ਇਉਂ ਹੈ ਕਿ ਬੀਵੀ-ਬੱਚਿਆਂ ਨੂੰ ਮੰਗਵਾ ਸਕਣ ਅਤੇ 'ਬਿਨਾਂ ਰੁਕੇ ਸਿੱਧਾ ਸਫ਼ਰ ਕਰਨਾ' ਵਾਲੀ ਬੰਦਿਸ਼ ਨੂੰ ਹਟਾਉਣ ਸਬੰਧੀ ਵੈਨਕੂਵਰ ਦੀ ਭਾਰਤੀ ਲੀਗ ਅਤੇ ਖਾਲਸਾ ਦੀਵਾਨ ਸੋਸਾਇਟੀ ਵੱਲੋਂ ਜੋ ਵਫ਼ਦ 15 ਦਸੰਬਰ 1911 ਨੂੰ ਕੈਨੇਡਾ ਸਰਕਾਰ ਨੂੰ ਮਿਲਿਆ ਉਸ ਵੱਲੋਂ ਪੇਸ਼ ਕੀਤਾ ਮੰਗ-ਪੱਤਰ ਇਨ੍ਹਾਂ ਸ਼ਬਦਾਂ ਨਾਲ ਸ਼ੁਰੂ ਹੁੰਦਾ ਹੈ -

---

[47] ਸੋਹਣ ਸਿੰਘ ਜੋਸ਼, ਹਿੰਦੁਸਤਾਨ ਗ਼ਦਰ ਪਾਰਟੀ ਦਾ ਇਤਿਹਾਸ, ਸਫਾ 53

'ਆਪ ਦੀ ਆਦਰਯੋਗ ਸਰਕਾਰ ਦਾ ਧਿਆਨ ਪ੍ਰਾਪਤ ਕਰਨ ਲਈ ਸਾਡਾ ਪਹਿਲਾ ਦਾਅਵਾ ਇਹ ਹੈ ਕਿ ਅਸੀਂ ਅਜਿਹੀ ਬਰਤਾਨਵੀ ਪਰਜਾ ਹਾਂ, ਜਿਸ ਦੀ ਵਫ਼ਾਦਾਰੀ ਸਾਬਤ ਹੋ ਚੁੱਕੀ ਹੈ। ਕੈਨੇਡਾ ਵਿੱਚ 90 % ਤੋਂ ਵਧੇਰੇ ਹਿੰਦੁਸਤਾਨੀ ਸਿੱਖ ਹਨ। ਸਿੱਖਾਂ ਦਾ ਨਾਮ ਹੀ ਨਿਸ਼ਠਾ ਅਤੇ ਸਲਤਨਤ ਪ੍ਰਤੀ ਵੀਰਤਾ ਭਰਪੂਰ ਵਫ਼ਾਦਾਰੀ ਦਾ ਸੰਕੇਤਕ ਹੈ। ... ਜਦ ਕਦੇ ਵੀ ਬੀਤੇ ਵਿੱਚ ਸਲਤਨਤ ਨੂੰ ਆਪਣੀ ਇੱਜ਼ਤ ਨੂੰ ਬਚਾਉਣ ਤੇ ਬਰਕਰਾਰ ਰੱਖਣ ਲਈ ਵਫ਼ਾਦਾਰ ਦਿਲਾਂ ਦੀ ਲੋੜ ਪੈਂਦੀ ਰਹੀ, ਜਾਂ ਭਵਿੱਖ ਵਿੱਚ ਕਦੇ ਵੀ ਪਈ, ਤਾਂ ਸਿੱਖ ਸਦਾ ਹੀ ਸਲਤਨਤ ਦੀ ਆਪਣੀ ਮਰਜੀ ਨਾਲ ਸੇਵਾ ਪ੍ਰਦਾਨ ਕਰਨ ਲਈ ਤਤਪਰ ਰਹੇ ਹਨ। ਕੈਨੇਡਾ ਵਿੱਚ ਆਏ ਆਦਮੀਆਂ ਵਿਚੋਂ ਬਹੁਤ ਸਾਰੇ ਸਰਗਰਮ ਸੈਨਿਕ ਸੇਵਾ ਵਿੱਚ ਰਹੇ ਹਨ ਤੇ ਉਨ੍ਹਾਂ 'ਚੋਂ ਬਹੁਤਿਆਂ ਨੇ ਬੀਰਤਾ ਲਈ ਵਿਸ਼ੇਸ਼ ਤਗਮੇ ਜਿੱਤੇ ਹੋਏ ਹਨ।'[48]

ਇਸ ਦੇ ਮੁਕਾਬਲੇ ਜੋ ਵਫ਼ਦ 1913 ਵਿੱਚ ਇਸੇ ਮੁੱਦੇ ਉੱਤੇ ਬ੍ਰਿਟਿਸ਼ ਸਰਕਾਰ ਨਾਲ ਗੱਲਬਾਤ ਕਰਨ ਲੰਡਨ ਗਿਆ ਅਤੇ ਫਿਰ ਭਾਰਤ ਆਇਆ ਉਸ ਬਾਰੇ ਪੰਜਾਬ ਦਾ ਗਵਰਨਰ ਜਨਰਲ ਓਡਵਾਇਰ ਆਪਣੀ ਕਿਤਾਬ ਵਿੱਚ ਇਉਂ ਲਿਖਦਾ ਹੈ -

'ਉਨ੍ਹਾਂ ਨੇ ਸੂਬੇ ਭਰ ਵਿੱਚ ਮੀਟਿੰਗਾਂ ਕੀਤੀਆਂ, ਜਿਨ੍ਹਾਂ ਵਿੱਚ ਕੁਝ ਬੇਦਾਗ ਵਫ਼ਾ ਵਾਲੇ ਬੰਦੇ ਵੀ ਸ਼ਾਮਲ ਹੋਣ ਗਏ ਸਨ। ਪਰ ਕੁਝ ਸਮਾਂ ਪਾ ਕੇ ਇਨ੍ਹਾਂ ਮੀਟਿੰਗਾਂ ਦੀ ਸੁਰ ਬਦਲ ਗਈ। ਪਰਵਾਸੀ ਕਾਨੂੰਨਾਂ ਦੀ ਵਾਜਬ ਆਲੋਚਨਾ ਕਰਨ ਦੀ ਥਾਂ ਵਿਖਿਆਨ ਵਧੇਰੇ ਖਤਰੇ ਭਰਪੂਰ ਅਤੇ ਭੜਕਾਊ ਹੁੰਦੇ ਗਏ। ਇਸ ਪੜਾਓ 'ਤੇ ਮੈਂ ਵਫ਼ਦ ਨੂੰ ਇਹ ਚਿਤਾਵਨੀ ਭੇਜੀ ਕਿ ਜੇ ਸਭ ਇਵੇਂ ਜਾਰੀ ਰਿਹਾ ਤਾਂ ਮੈਂ ਸਖਤ ਕਾਰਵਾਈ ਕਰਨ ਲਈ ਮਜਬੂਰ ਹੋਵਾਂਗਾ।'[49]

ਇਸ ਤਰ੍ਹਾਂ ਵਿਦੇਸ਼ਾਂ ਵਿੱਚ ਹੁੰਦੀ ਜ਼ਲਾਲਤ ਭੋਗਣ ਅਤੇ ਆਜਾਦ ਦੁਨੀਆਂ ਦੀ ਝਲਕ ਵੇਖ ਲੈਣ ਨਾਲ ਉਥੇ ਗਏ ਪੰਜਾਬੀਆਂ ਦੀ ਸੋਚ ਵਿੱਚ ਥੋੜ੍ਹੇ ਅਰਸੇ ਵਿੱਚ ਬਹੁਤ ਤਿੱਖੀ ਤਬਦੀਲੀ ਆਈ। ਸੋਚ ਵਿੱਚ ਆਈ ਇਸ ਤਬਦੀਲੀ ਨੂੰ ਕੁਝ ਸੂਝਵਾਨ ਭਾਰਤੀਆਂ ਜਿਵੇਂ ਰਾਮ ਨਾਥ ਪੁਰੀ, ਜੀ.ਡੀ. ਕੁਮਾਰ ਅਤੇ ਤਾਰਕਨਾਥ ਦਾਸ ਨੇ ਭਾਰਤ ਦੀ ਆਜਾਦੀ ਦੇ ਸੰਕਲਪ ਨਾਲ ਜੋੜਨਾ ਸ਼ੁਰੂ ਕਰ ਦਿੱਤਾ। ਅਮਰੀਕਾ ਗਏ ਭਾਰਤੀ ਵੱਧ ਸਰਗਰਮ ਸਨ ਕਿਉਂਕਿ ਅਮਰੀਕਾ ਬਰਤਾਨਵੀ ਸਾਮਰਾਜ ਦੀਆਂ ਹੱਦਾਂ ਤੋਂ ਬਾਹਰ ਆਜਾਦ ਦੇਸ਼ ਸੀ ਜਿਸ ਕਰਕੇ ਭਾਰਤੀ ਕਾਰਕੁੰਨਾਂ ਉਤੇ ਓਨੀਆਂ ਪਾਬੰਦੀਆਂ ਨਹੀਂ ਸਨ, ਉਂਜ ਵੀ ਉਸ ਸਮੇਂ ਉਥੋਂ ਦੇ ਮਾਹੌਲ ਵਿਚ ਆਜਾਦੀ ਦੀ ਭਾਵਨਾ ਵਧੇਰੇ ਪ੍ਰਬਲ ਸੀ।

- 0 -

ਕਾਮਾਗਾਟਾ ਮਾਰੂ ਦੀ ਘਟਨਾ ਨੇ ਪਰਵਾਸੀ ਪੰਜਾਬੀਆਂ ਵਿੱਚ ਅੰਗਰੇਜ਼ਾਂ ਖਿਲਾਫ਼ ਧੁਖ ਰਹੀ ਅਗਨੀ ਨੂੰ ਲਟ ਲਟ ਕਰਕੇ ਬਾਲ ਦਿੱਤਾ। ਕੈਨੇਡਾ ਪਰਵਾਸ ਲਈ ਕੈਨੇਡਾ ਸਰਕਾਰ ਵੱਲੋਂ ਲਗਾਈ, ਆਪਣੇ ਦੇਸ਼ ਤੋਂ ਸਿੱਧਾ ਲਗਾਤਾਰ ਸਫ਼ਰ ਕਰਕੇ ਕੈਨੇਡਾ ਪਹੁੰਚਣ ਵਾਲੀ, ਸ਼ਰਤ ਪੂਰੀ ਕਰਨ ਲਈ ਇੱਕ ਕਾਰੋਬਾਰੀ ਗੁਰਦਿੱਤ ਸਿੰਘ ਨੇ ਕਾਮਾਗਾਟਾ ਮਾਰੂ ਨਾਮ ਦਾ ਜਹਾਜ਼ ਕਿਰਾਏ 'ਤੇ ਲੈ ਲਿਆ। ਸਾਰੀਆਂ ਕਾਨੂੰਨੀ ਕਾਰਵਾਈਆਂ ਪੂਰੀਆਂ ਕਰਦਾ ਹੋਇਆ ਇਹ ਜਹਾਜ਼ 376 ਮੁਸਾਫਿਰ ਲੈ ਕੇ 22 ਮਈ 1914 ਨੂੰ ਵਿਕਟੋਰੀਆ ਪੁੱਜਾ ਸੀ। ਪਰ ਇਸ ਦੇ ਮੁਸਾਫਿਰਾਂ ਨੂੰ ਕੈਨੇਡਾ ਦੀ ਧਰਤੀ 'ਤੇ ਉਤਰਨ ਨਾ ਦਿੱਤਾ ਗਿਆ। ਦੋ ਮਹੀਨੇ ਸਮੁੰਦਰ ਵਿੱਚ ਬਗੈਰ ਰਸਦ ਪਾਣੀ ਘੇਰ ਕੇ ਰੱਖੀ ਰੱਖਿਆ ਗਿਆ ਅਤੇ ਕੈਨੇਡਾ ਵੜਨ ਦੇਣ ਦੀ ਕੋਈ ਦਲੀਲ ਨਾ ਮੰਨੀ ਗਈ। ਆਖਰ ਨੇਵੀ ਦੀ ਮਦਦ ਲੈ ਕੇ ਇਸ ਦੇ ਪ੍ਰਬੰਧਕਾਂ ਨੂੰ ਜਹਾਜ਼ ਵਾਪਸ ਲਿਜਾਣ ਲਈ ਮਜਬੂਰ ਕਰ ਦਿੱਤਾ ਗਿਆ। ਕਾਮਾਗਾਟਾ ਮਾਰੂ ਵਿੱਚ ਗਏ ਮੁਸਾਫਿਰ ਕੋਈ ਇਨਕਲਾਬੀ ਦੇਸ਼ਭਗਤ ਨਹੀਂ ਸਨ, ਉਹ ਤਾਂ ਸਿਰਫ ਆਪਣੀ ਆਰਥਿਕ ਹਾਲਤ ਸੁਧਾਰਨ ਲਈ ਕੈਨੇਡਾ ਜਾਣਾ

---

[48] ਉਹੀ, ਸਫਾ 69

[49] Michael O'Dwyer-*India as I knew it*, p.91

ਚਾਹੁੰਦੇ ਸਨ। ਪਰ ਉਨ੍ਹਾਂ ਨਾਲ ਜੋ ਵਰਤਾਅ ਹੋਇਆ ਉਸ ਨੇ ਉਨ੍ਹਾਂ ਦੀ ਮਨੋ-ਸਥਿਤੀ ਨੂੰ ਬਿਲਕੁਲ ਬਦਲ ਦਿੱਤਾ। ਕੈਨੇਡਾ ਦੀ ਬੰਦਰਗਾਹ ਤੋਂ ਜਦ ਉਹ ਜਲੀਲ ਕਰਕੇ ਵਾਪਿਸ ਮੋੜੇ ਗਏ ਤਾਂ ਉਨ੍ਹਾਂ ਨੂੰ ਰਸਤੇ ਵਿੱਚ ਭਾਈ ਭਗਵਾਨ ਸਿੰਘ ਅਤੇ ਮੌਲਵੀ ਬਰਕਤਉੱਲਾ ਵਰਗੇ ਗਦਰੀ ਆਗੂਆਂ ਦੀਆਂ ਸੁਣੀਆਂ ਤਕਰੀਰਾਂ ਅਤੇ ਗ਼ਦਰੀ ਸਾਹਿਤ ਦੀਆਂ ਗੱਲਾਂ ਠੀਕ ਲੱਗਣ ਲੱਗ ਪਈਆਂ ਅਤੇ ਉਨ੍ਹਾਂ ਨੇ ਆਪਣੀਆਂ ਜ਼ਿੰਦਗੀਆਂ ਆਜਾਦੀ ਸੰਗਰਾਮ ਦੇ ਲੇਖੇ ਲਾਉਣ ਦਾ ਤਹੱਈਆ ਕਰ ਲਿਆ। ਇਸ ਭਾਵਨਾ ਨੂੰ ਦੇਖਦਿਆਂ ਗ਼ਦਰ ਪਾਰਟੀ ਦੇ ਪ੍ਰਧਾਨ ਸੋਹਣ ਸਿੰਘ ਭਕਨਾ ਨੇ ਜਹਾਜ਼ ਦੀ ਵਾਪਸੀ ਦੌਰਾਨ ਯੋਕੋਹਾਮਾ (ਜਾਪਾਨ) ਪੁੱਜਣ 'ਤੇ ਮਸਾਫ਼ਿਰਾਂ ਪਾਸ ਸੌ ਪਿਸਤੌਲ ਅਤੇ ਕੁਝ ਗੋਲੀ ਸਿੱਕਾ ਪੁਜਦਾ ਕਰ ਦਿੱਤਾ ਸੀ।[50] ਪਰ ਅੰਗਰੇਜ਼ ਸਰਕਾਰ ਦੇ ਵਿਵਹਾਰ ਤੋਂ ਤਲਾਸ਼ੀਆਂ ਦਾ ਖਤਰਾ ਸਪਸ਼ਟ ਦਿਸ ਰਿਹਾ ਸੀ ਸੋ ਇਹ ਹਥਿਆਰ ਸਮੁੰਦਰ ਵਿੱਚ ਹੀ ਸੁੱਟਣੇ ਪਏ ਚਾਹੇ ਵਿਚੋਂ ਦੋ ਚਾਰ ਹਥਿਆਰ ਪਾਣੀ ਵਾਲੀ ਟੈਂਕੀ ਵਿੱਚ ਲੁਕੋ ਕੇ ਬਚਾ ਲਏ ਗਏ।

ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਇਸ ਜਹਾਜ਼ ਵਿੱਚ ਸਵਾਰ ਪੰਜਾਬੀਆਂ ਦੀ ਮਨੋ ਸਥਿਤੀ ਬਾਰੇ ਕੁਝ ਸੂਹ ਮਿਲ ਗਈ ਸੀ ਅਤੇ ਸ਼ਾਇਦ ਇਸ ਵਿੱਚ ਭੇਜੇ ਜਾ ਰਹੇ ਹਥਿਆਰਾਂ ਬਾਰੇ ਵੀ ਉਸ ਨੂੰ ਕੋਈ ਸੂਚਨਾ ਮਿਲੀ ਹੋਵੇਗੀ। ਸੋ 27 ਸਤੰਬਰ 1914 ਨੂੰ ਜਦ ਜਹਾਜ਼ ਕਲਕੱਤੇ ਦੀ ਬਜਬਜ ਘਾਟ ਬੰਦਰਗਾਹ 'ਤੇ ਪਹੁੰਚਿਆ ਤਾਂ ਦੋ ਦਿਨ ਉਨ੍ਹਾਂ ਮੁਸਾਫ਼ਿਰਾਂ ਅਤੇ ਜਹਾਜ਼ ਦੀ ਤਲਾਸ਼ੀ ਲਈ ਜਾਂਦੀ ਰਹੀ। ਫਿਰ ਉਨ੍ਹਾਂ ਨੂੰ ਪੰਜਾਬ ਜਾਣ ਲਈ ਖੜ੍ਹੀ ਗੱਡੀ ਵਿੱਚ ਸਵਾਰ ਹੋਣ ਲਈ ਕਿਹਾ ਗਿਆ। ਥੋੜ੍ਹੇ ਜਿਹੇ ਗੱਡੀ ਵਿੱਚ ਸਵਾਰ ਹੋ ਗਏ ਪਰ ਬਹੁਗਿਣਤੀ ਉਥੇ ਰੁਕਣਾ ਚਾਹੁੰਦੇ ਸਨ। ਇਸੇ ਦੌਰਾਨ ਅੰਗਰੇਜ਼ ਅਫ਼ਸਰਾਂ ਅਤੇ ਭੀੜ ਵਿਚਕਾਰ ਤਲਖੀ ਵਧ ਗਈ, ਭੀੜ ਵਿਚੋਂ ਕਿਸੇ ਦੇ ਗੋਲੀ ਚਲਾ ਦੇਣ ਨਾਲ ਦੋ ਅੰਗਰੇਜ਼ ਅਫ਼ਸਰ ਮਾਰੇ ਗਏ ਇਸ 'ਤੇ ਪੁਲੀਸ ਨੇ ਮੁਸਾਫ਼ਿਰਾਂ ਉੱਤੇ ਸਿੱਧੀਆਂ ਗੋਲੀਆਂ ਚਲਾ ਦਿੱਤੀਆਂ। ਪੁਲੀਸ ਦੀ ਗੋਲੀ ਨਾਲ ਕਿੰਨੇ ਬੰਦੇ ਮਾਰੇ ਗਏ ਇਸ ਦੀ ਸਹੀ ਗਿਣਤੀ ਤਾਂ ਪਤਾ ਨਹੀਂ ਚੱਲੀ ਪਰ ਸਰਕਾਰੀ ਰਿਕਾਰਡ ਅਨੁਸਾਰ 18 ਮੁਸਾਫ਼ਿਰ ਮਾਰੇ ਗਏ।

ਬਚੇ ਮੁਸਾਫ਼ਿਰ ਹੁਣ ਮੁਸਾਫ਼ਿਰ ਨਹੀਂ ਰਹੇ ਸਨ, ਉਹ ਅੰਗਰੇਜ਼ਾਂ ਦੇ ਕੱਟੜ ਦੁਸ਼ਮਣ ਬਣ ਗਏ ਸਨ। ਉਨ੍ਹਾਂ ਵਿਚੋਂ ਬਹੁਤੇ ਅੰਗਰੇਜ਼ ਸਰਕਾਰ ਨੇ ਆਪਣੀ ਨਿਗਰਾਨੀ ਹੇਠ ਪੰਜਾਬ ਲਿਆ ਕੇ ਜੂਹਬੰਦ ਕਰ ਦਿੱਤੇ ਪਰ ਬਾਬਾ ਗੁਰਦਿੱਤ ਸਿੰਘ ਸਮੇਤ ਕੁਝ ਫਰਾਰ ਹੋ ਗਏ ਅਤੇ ਉਹ ਸਰਕਾਰ ਖਿਲਾਫ਼ ਬਗਾਵਤ ਫੈਲਾਉਣ ਲਈ ਲੁਕ ਛਿਪ ਕੇ ਪੰਜਾਬ ਪਹੁੰਚਣ ਲੱਗੇ।

-----

[50] ਸੋਹਣ ਸਿੰਘ ਜੋਸ਼, *ਹਿੰਦੁਸਤਾਨ ਗ਼ਦਰ ਪਾਰਟੀ ਦਾ ਇਤਿਹਾਸ*, ਸਫਾ 104

## ਨਵੇਂ ਵਿਚਾਰ ਵਾਇਆ ਗ਼ਦਰ ਪਾਰਟੀ

ਗ਼ਦਰ ਪਾਰਟੀ ਬੀੜਾ ਚੁੱਕਿਆ ਹਿੰਦ ਆਜ਼ਾਦ ਕਰਾਵਣ ਦਾ,

ਆਉ ! ਸ਼ੇਰੋ ਗ਼ਦਰ ਮਚਾਈਏ ਮੌਕਾ ਨਹੀਂ ਖੁੰਝਾਵਣ ਦਾ।

ਫੌਜ ਬਥੇਰੀ ਪਾਸ ਅਸਾਡੇ ਭਾਈ ਸਾਡੇ ਬੇੜਿਆਂ ਮੇਂ,

ਨਾਮ-ਕਟੇ ਤੇ ਕਈ ਰੀਜ਼ਰਵੀਏ ਵਸਦੇ ਨਗਰ ਖੇੜਿਆਂ ਮੇਂ।

ਲੋਕ ਹਿੰਦ ਦੇ ਬੜੇ ਸ਼ੁਦਾਈ ਫਸ ਗਏ ਮਜ਼੍ਹਬੀ ਝੇੜਿਆਂ ਮੇਂ,

ਰਾਜਨੀਤੀ ਦਾ ਪਤਾ ਨਾ ਕੋਈ ਝਗੜਣ ਪਏ ਬਖੇੜਿਆਂ ਮੇਂ।

ਟੁਕੜੇ ਤੋਂ ਸਭ ਭੁੱਖੇ ਮਰਦੇ ਫਿਕਰ ਸੁਵਰਗ ਨੂੰ ਜਾਵਣ ਦਾ,

ਆਉ ! ਸ਼ੇਰੋ ਗ਼ਦਰ ਮਚਾਈਏ ਮੌਕਾ ਨਹੀਂ ਖੁੰਝਾਵਣ ਦਾ।

ਦੁਸ਼ਮਣ ਸਾਡਾ ਯੂਰਪ ਦੇ ਵਿੱਚ ਫਸਿਆ ਫਾਹੀ ਡਾਹਡੀ ਹੈ,

ਜਰਮਨ ਸ਼ੇਰ ਖੜਾ ਹੈ ਘੇਰੀ ਹੁਣ ਤਾਂ ਢਿੱਲ ਅਸਾਡੀ ਹੈ।

ਅੱਗੇ ਚਿੱਤ ਹਮੇਸ਼ਾ ਕਰਦਾ ਹੁਣ ਤਾਂ ਜਾਲਮ ਫਾਡੀ ਹੈ,

ਛੇਤੀ ਹਿੰਮਤ ਕਰੋ ਹਿੰਦੀਓ ਹੁਣ ਤਾਂ ਕਸਰ ਤੁਹਾਡੀ ਹੈ।

ਹੱਥੋ ਹੱਥੀਂ ਫੜ੍ਹ ਲੋ ਸ਼ੇਰੋ ਵੇਲਾ ਢਿੱਲ ਨਾ ਲਾਵਣ ਦਾ,

ਆਉ ! ਸ਼ੇਰੋ ਗ਼ਦਰ ਮਚਾਈਏ ਮੌਕਾ ਨਹੀਂ ਖੁੰਝਾਵਣ ਦਾ।

- (ਗ਼ਦਰ ਲਹਿਰ ਦੀ ਕਵਿਤਾ - ਪੰਜਾਬੀ ਯੂਨੀ. ਪਟਿਆਲਾ)

ਬਾਹਰਲੇ ਦੇਸ਼ਾਂ ਵਿੱਚ ਗਏ ਪੰਜਾਬੀਆਂ ਨੂੰ ਉਥੋਂ ਦੇ ਮਾਹੌਲ ਨੇ ਝੰਜੋੜ ਦਿੱਤਾ ਸੀ, ਉਹ ਨਵੇਂ ਵਿਚਾਰਾਂ ਤੋਂ ਜਾਣੂ ਹੋਏ ਸਨ, ਆਜ਼ਾਦੀ ਗੁਲਾਮੀ ਦੇ ਫ਼ਰਕ ਦੀ ਸਮਝ ਆਈ ਸੀ, ਦੇਸ਼ ਲਈ ਕੁਝ ਕਰ ਗੁਜ਼ਰਨ ਦੀ ਭਾਵਨਾ ਉਤਪੰਨ ਹੋਈ ਸੀ। ਪਰ ਇਨ੍ਹਾਂ ਸਾਰੇ ਵਿਚਾਰਾਂ ਅਤੇ ਭਾਵਨਾਵਾਂ ਤੋਂ ਕੋਈ ਠੋਸ ਸਿੱਟੇ ਕੱਢਣ ਲਈ ਇੱਕ ਜਥੇਬੰਦਕ ਸਰੂਪ ਦੀ ਲੋੜ ਸੀ। ਇਸ ਲੋੜ ਨੂੰ ਪੂਰਾ ਕਰਨ ਹਿਤ 21 ਅਪ੍ਰੈਲ 1913 ਨੂੰ ਅਮਰੀਕਾ ਦੇ ਐਸਟੋਰੀਆ ਸ਼ਹਿਰ ਵਿੱਚ ਇੱਕ ਮੀਟਿੰਗ ਕਰਕੇ 'ਹਿੰਦੀ ਐਸੋਸੀਏਸ਼ਨ ਆਫ਼ ਦ ਪੈਸੇਫਿਕ ਕੋਸਟ ਆਫ਼ ਅਮੈਰਿਕਾ' ਨਾਂ ਦੀ ਜਥੇਬੰਦੀ ਬਣਾਈ ਗਈ ਜੋ ਬਾਅਦ ਵਿੱਚ ਹਿੰਦੁਸਤਾਨ ਗ਼ਦਰ ਪਾਰਟੀ ਦੇ ਨਾਮ ਨਾਲ ਜਾਣੀ ਜਾਣ ਲੱਗ ਪਈ। ਇਸ ਦਾ ਪਹਿਲਾ ਪ੍ਰਧਾਨ ਸੋਹਨ ਸਿੰਘ ਭਕਨਾ ਅਤੇ ਜਨਰਲ ਸਕੱਤਰ ਲਾਲਾ ਹਰਦਿਆਲ ਬਣਾਏ ਗਏ। ਇਸ ਦੀ ਸਥਾਪਨਾ ਸਮੇਂ ਜੋ ਮਤੇ ਪਾਸ ਕੀਤੇ ਗਏ ਉਨ੍ਹਾਂ ਅਨੁਸਾਰ ਇਸ ਦਾ ਮਕਸਦ ਹਥਿਆਰਬੰਦ ਇਨਕਲਾਬ ਰਾਹੀਂ ਬ੍ਰਿਟਿਸ਼ ਸਰਕਾਰ ਦੀ ਗੁਲਾਮੀ ਤੋਂ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣਾ ਅਤੇ ਬਰਾਬਰੀ ਦੇ ਆਧਾਰ 'ਤੇ ਕੌਮੀ ਸਰਕਾਰ ਦੀ ਸਥਾਪਨਾ ਕਰਨਾ ਹੋਵੇਗਾ। ਇੱਕ ਮਤੇ (ਦਸਵੇਂ) ਅਨੁਸਾਰ ਧਰਮ ਹਰ ਮੈਂਬਰ ਦਾ ਜਾਤੀ ਮਾਮਲਾ ਹੋਵੇਗਾ ਅਤੇ ਧਾਰਮਿਕ ਮਾਮਲਿਆਂ ਬਾਰੇ ਕਿਸੇ ਬਹਿਸ ਮੁਬਾਹਸੇ ਦੀ

ਇਜਾਜ਼ਤ ਨਹੀਂ ਹੋਵੇਗੀ। ਹੋਰ ਮਤੇ ਜਥੇਬੰਦਕ ਕਾਰਜਾਂ ਸਬੰਧੀ ਸਨ ਜਿਨ੍ਹਾਂ ਵਿੱਚ ਸਨਫ੍ਰਾਂਸਿਸਕੋ ਵਿੱਚ ਮੁੱਖ ਦਫ਼ਤਰ ਕਾਇਮ ਕਰਨਾ ਅਤੇ ਹਿੰਦੁਸਤਾਨੀ ਭਾਸ਼ਾਵਾਂ ਵਿੱਚ ਆਪਣਾ ਅਖ਼ਬਾਰ ਕੱਢਣਾ ਸ਼ਾਮਲ ਸਨ। ਇਨ੍ਹਾਂ ਫੈਸਲਿਆਂ 'ਤੇ ਅਮਲ ਕਰਦੇ ਹੋਏ ਪਹਿਲੀ ਨਵੰਬਰ 1913 ਨੂੰ 'ਗ਼ਦਰ' ਅਖ਼ਬਾਰ ਦਾ ਪਹਿਲਾ ਅੰਕ ਪ੍ਰਕਾਸ਼ਿਤ ਕੀਤਾ ਗਿਆ। ਇਸ ਦਾ ਸੰਪਾਦਕ ਲਾਲਾ ਹਰਦਿਆਲ ਸੀ। ਇਸ ਪਹਿਲੇ ਅੰਕ ਦੀ ਸੰਪਾਦਕੀ ਵਿੱਚ ਲਿਖਿਆ ਗਿਆ -

'ਅੱਜ ਦਾ ਦਿਨ, 1 ਨਵੰਬਰ 1913, ਭਾਰਤ ਦੇ ਇਤਿਹਾਸ ਵਿੱਚ ਨਵੇਂ ਯੁੱਗ ਦੀ ਸ਼ੁਰੂਆਤ ਹੈ, ਕਿਉਂਕਿ ਅੱਜ ਭਾਂਵੇਂ ਵਿਦੇਸ਼ੀ ਜ਼ਮੀਨ ਉੱਤੇ ਪ੍ਰੰਤੂ ਆਪਣੀ ਜ਼ਬਾਨ ਵਿੱਚ ਬਰਤਾਨਵੀ ਰਾਜ ਵਿਰੁੱਧ ਜੰਗ ਆਰੰਭ ਹੁੰਦੀ ਹੈ।

ਸਾਡਾ ਨਾਂ ਕੀ ਹੈ? .... ਗ਼ਦਰ।

ਸਾਡਾ ਕੰਮ ਕੀ ਹੈ? .... ਇਕ ਬਗਾਵਤ ਕਰਨੀ।

ਇਹ ਬਗਾਵਤ ਕਿੱਥੇ ਹੋਏਗੀ? .... ਭਾਰਤ ਵਿੱਚ।

ਇਹ ਫੈਲੇਗੀ ਕਦ? .... ਕੁਝ ਸਾਲਾਂ ਵਿੱਚ।

ਕਿਉਂ? ਲੋਕ ਬਰਤਾਨਵੀ ਹਕੂਮਤ ਹੇਠ ਹੋ ਰਹੇ ਜਬਰ ਤੇ ਜ਼ੁਲਮ ਨੂੰ ਹੁਣ ਹੋਰ ਸਹਿ ਨਹੀਂ ਸਕਦੇ ਤੇ ਉਹ ਆਜ਼ਾਦੀ ਲਈ ਮਰ ਮਿਟਣ ਲਈ ਤਿਆਰ ਹਨ। ਹਰ ਹਿੰਦੁਸਤਾਨੀ ਦਾ ਇਹ ਫਰਜ਼ ਬਣਦਾ ਹੈ ਕਿ ਉਹ ਇਸ ਗ਼ਦਰ ਲਈ ਤਿਆਰੀ ਕਰੇ।

ਛੇਤੀ ਹੀ ਉਹ ਸਮਾਂ ਆਵੇਗਾ, ਜਦੋਂ ਬੰਦੂਕਾਂ ਤੇ ਖ਼ੂਨ, ਕਲਮਾਂ ਤੇ ਸਿਆਹੀ ਦੀ ਥਾਂ ਲੈ ਲੈਣਗੇ।'[51]

ਇਨ੍ਹਾਂ ਵਿਚਾਰਾਂ ਨੂੰ ਲੈ ਕੇ ਬਹੁਤ ਜੋਸ਼ ਨਾਲ ਕੰਮ ਸ਼ੁਰੂ ਹੋ ਗਿਆ। ਗ਼ਦਰ ਦੀ ਛਪਣ ਗਿਣਤੀ ਬੇਤਹਾਸ਼ਾ ਵਧੀ। ਚਾਹੇ ਭਾਰਤ ਆਉਣ ਵਾਲੀਆਂ ਬਹੁਤੀਆਂ ਕਾਪੀਆਂ ਜ਼ਬਤ ਕਰ ਲਈਆਂ ਜਾਂਦੀਆਂ ਸਨ ਪਰ ਦੁਨੀਆਂ ਦੇ ਹਰ ਕੋਨੇ ਵਿਚ, ਜਿੱਥੇ ਵੀ ਭਾਰਤੀ ਵਸਦੇ ਸਨ, ਇਹ ਪਹੁੰਚ ਰਿਹਾ ਸੀ। ਪੰਜਾਬੀ ਅਤੇ ਉਰਦੂ ਤੋਂ ਇਲਾਵਾ ਹਿੰਦੀ ਅਤੇ ਗੁਜਰਾਤੀ ਵਿੱਚ ਇਸ ਦੇ ਵਿਸ਼ੇਸ਼ ਅੰਕ ਛਾਪੇ ਗਏ। ਗ਼ਦਰ ਰਾਹੀਂ ਇਹ ਪ੍ਰਚਾਰਿਆ ਜਾ ਰਿਹਾ ਸੀ ਕਿ ਸੰਸਾਰ ਜੰਗ ਲੱਗਣ ਵਾਲੀ ਹੈ, ਤਦ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਬਾਹਰ ਕੱਢਣ ਦਾ ਸੁਨਹਿਰੀ ਮੌਕਾ ਹੋਵੇਗਾ, ਸੋ ਸਾਨੂੰ ਜਲਦੀ ਹੀ ਭਾਰਤ ਵੱਲ ਵਹੀਰਾਂ ਘੱਤ ਦੇਣੀਆਂ ਚਾਹੀਦੀਆਂ ਹਨ।

ਇਹ ਮੌਕਾ ਉਮੀਦ ਤੋਂ ਪਹਿਲਾਂ ਹੀ ਆ ਗਿਆ। ਅਗਸਤ 1914 ਵਿੱਚ ਬਰਤਾਨੀਆਂ ਜਰਮਨੀ ਖਿਲਾਫ਼ ਯੁੱਧ ਵਿੱਚ ਸ਼ਾਮਲ ਹੋ ਗਿਆ। ਗ਼ਦਰੀਆਂ ਵਿੱਚ ਖੁਸ਼ੀ ਅਤੇ ਜੋਸ਼ ਦਾ ਆਲਮ ਛਾ ਗਿਆ। ਆਪਣੇ ਹੱਦੋਂ ਵੱਧ ਉਤਸ਼ਾਹ ਸਦਕਾ ਉਹ ਆਪਣੇ ਦੇਸ਼ ਪਰਤਣ ਦੇ ਪ੍ਰੋਗਰਾਮ ਨੂੰ ਗੁਪਤ ਨਾ ਰੱਖ ਸਕੇ ਅਤੇ ਸਰਕਾਰ ਦੇ ਸੂਹੀਆਂ ਨੇ ਇਸ ਬਾਰੇ ਸਾਰੀ ਸੂਚਨਾ ਅੰਗਰੇਜ਼ ਸਰਕਾਰ ਕੋਲ ਪੁਜਦੀ ਕਰ ਦਿੱਤੀ। ਸਿੱਟੇ ਵਜੋਂ ਬਹੁਤੇ ਗ਼ਦਰੀ ਆਗੂ ਬੰਦਰਗਾਹਾਂ ਤੋਂ ਭਾਰਤ ਵਿੱਚ ਉਤਰਦਿਆਂ ਹੀ ਗ੍ਰਿਫ਼ਤਾਰ ਕਰ ਲਏ ਗਏ ਅਤੇ ਤਲਾਸ਼ੀਆਂ ਦੀ ਖ਼ਬਰਾਂ ਮਿਲਣ ਕਰਕੇ ਪ੍ਰਾਪਤ ਹਥਿਆਰ ਅਤੇ ਗੋਲਾ ਬਾਰੂਦ ਵੀ ਸਮੁੰਦਰ ਵਿੱਚ ਹੀ ਸੁੱਟਣਾ ਪੈਂਦਾ ਰਿਹਾ। ਸੋਹਣ ਸਿੰਘ ਭਕਨਾ, ਭਾਈ ਜਵਾਲਾ ਸਿੰਘ, ਕੇਸਰ ਸਿੰਘ, ਹਰਨਾਮ ਸਿੰਘ ਵਰਗੇ ਗ਼ਦਰੀ ਆਗੂ ਉਤਰਨ ਸਾਰ ਗ੍ਰਿਫਤਾਰ ਕਰਕੇ ਨਜ਼ਰਬੰਦ ਕਰ ਦਿੱਤੇ ਗਏ। ਪੰਜਾਬ ਦੇ ਬਦਨਾਮ ਗਵਰਨਰ ਮਾਈਕਲ ਓਡਵਾਇਰ ਅਨੁਸਾਰ-

28 ਅਕਤੂਬਰ ਨੂੰ ਜਾਪਾਨੀ ਜਹਾਜ਼ ਐੱਸ. ਐੱਸ. ਮਾਰੂ ਕਲਕੱਤੇ ਪੁੱਜਾ, ਜਿਸ ਵਿੱਚ ਅਮਰੀਕਾ, ਜਾਪਾਨ, ਮਨੀਲਾ ਤੇ ਸ਼ੰਘਾਈ ਤੋਂ 172 ਹਿੰਦੁਸਤਾਨੀ, ਬਹੁਤਾ ਕਰਕੇ ਸਿੱਖ ਯਾਤਰੀ ਆਏ ਸਨ। ਇਨ੍ਹਾਂ ਵਿਚੋਂ ਬਹੁਤੇ ਗ਼ਦਰੀ ਨੇਤਾ ਸਨ, ਜਿਨ੍ਹਾਂ ਨੇ ਪੰਜਾਬ ਵਿੱਚ

---

[51] ਸੋਹਣ ਸਿੰਘ ਜੋਸ਼, *ਹਿੰਦੁਸਤਾਨ ਗ਼ਦਰ ਪਾਰਟੀ ਦਾ ਇਤਿਹਾਸ*, ਸਫਾ 110

ਬਗ਼ਾਵਤ ਨੂੰ ਬੜ੍ਹਾਵਾ ਦੇਣ ਹਿਤ ਮੁੱਖ ਭੂਮਿਕਾ ਅਦਾ ਕਰਨੀ ਸੀ ਤੇ ਇਸ ਮਕਸਦ ਲਈ ਉਨ੍ਹਾਂ ਨੂੰ ਸਿੱਖ ਜ਼ਿਲ੍ਹਿਆਂ ਦੇ ਵੱਖ ਵੱਖ ਹਲਕੇ ਸੌਂਪ ਦਿੱਤੇ ਗਏ ਸਨ। ਸਾਨੂੰ ਇਹ ਜਾਣਕਾਰੀ ਵੀ ਮਿਲ ਚੁੱਕੀ ਸੀ ਕਿ ਇਹ ਮੁਸਾਫ਼ਿਰ ਰਾਹ ਵਿੱਚ ਆਉਂਦੇ ਹੋਏ ਜਰਮਨ ਏਜੰਟਾਂ ਨਾਲ ਸੰਪਰਕ ਵਿੱਚ ਰਹੇ ਸਨ ਅਤੇ ਉਨ੍ਹਾਂ ਨੇ ਇਥੇ ਪਹੁੰਚ ਕੇ ਗ਼ਦਰ ਮਚਾਉਣ ਦੇ ਆਪਣੇ ਇਰਾਦੇ ਲੁਕੋ ਕੇ ਨਹੀਂ ਸਨ ਰੱਖੇ। ਪਰੰਤੂ ਹੁਣ ਹਥਿਆਰ ਫੜ੍ਹਨ ਲਈ ਕੀਤੀ ਜਾ ਰਹੀ ਘੋਰ ਤਲਾਸ਼ੀ ਦੀ ਖ਼ਬਰ ਸੁਣਦਿਆਂ, ਉਨ੍ਹਾਂ ਨੇ ਕਲਕੱਤੇ ਪਹੁੰਚਣ ਤੋਂ ਪਹਿਲਾਂ ਆਪਣੇ ਹਥਿਆਰ ਅਤੇ ਗੋਲੀ-ਬਾਰੂਦ ਨੂੰ ਸਮੁੰਦਰ ਵਿੱਚ ਸੁੱਟ ਦਿੱਤਾ ਸੀ। ਅਸੀਂ ਉਨ੍ਹਾਂ ਨੂੰ ਵਿਸ਼ੇਸ਼ ਗੱਡੀ ਰਾਹੀਂ ਬਰਤਾਨਵੀ ਅਤੇ ਤਜ਼ਰਬੇਕਾਰ ਹਿੰਦੁਸਤਾਨੀ ਅਫ਼ਸਰਾਂ ਦੀ ਕਮਾਨ ਹੇਠ ਪੰਜਾਬ ਲਿਆਉਣ ਲਈ ਪੰਜਾਬੀ ਪੁਲਸੀਆਂ ਦੀ ਬਹੁਤ ਮਜਬੂਤ ਨਫ਼ਰੀ ਭੇਜ ਦਿੱਤੀ, ਜਿੱਥੇ ਉਨ੍ਹਾਂ ਦੇ ਪਿਛੋਕੜ ਆਦਿ ਬਾਰੇ ਪੂਰੀ ਪੁੱਛ-ਪੜਤਾਲ ਕੀਤੀ ਜਾਣੀ ਸੀ। .....ਜੰਗ ਦੇ ਪਹਿਲੇ ਦੋ ਸਾਲਾਂ ਦੌਰਾਨ ਅੱਠ ਹਜਾਰ ਬੰਦੇ ਵਾਪਸ ਮੁੜੇ ਸਨ ਜਿਨ੍ਹਾਂ ਵਿਚੋਂ ਚਾਰ ਸੌ ਨੂੰ ਜੇਲ੍ਹਾਂ ਅੰਦਰ ਡੱਕ ਦਿੱਤਾ ਗਿਆ ਸੀ, ਢਾਈ ਹਜਾਰ ਨੂੰ ਪਿੰਡਾਂ ਵਿੱਚ ਜੂਹਬੰਦ ਕਰ ਦਿੱਤਾ ਗਿਆ ਸੀ ਅਤੇ ਬਾਕੀ ਦੇ ਪੰਜ ਹਜਾਰ ਨੂੰ ਛੱਡ ਦਿੱਤਾ ਗਿਆ ਸੀ।[52]

ਫਿਰ ਵੀ ਕਰਤਾਰ ਸਿੰਘ ਸਰਾਭਾ, ਕਾਂਸ਼ੀ ਰਾਮ, ਰਹਿਮਤ ਅਲੀ ਵਜੀਦਕੇ, ਨਿਧਾਨ ਸਿੰਘ ਚੁੱਘਾ, ਪ੍ਰਿਥਵੀ ਸਿੰਘ ਆਜ਼ਾਦ, ਹਰਨਾਮ ਸਿੰਘ ਟੁੰਡੀਲਾਟ ਅਤੇ ਮਹਾਂਰਾਸ਼ਟਰ ਨਾਲ ਸਬੰਧਿਤ ਗ਼ਦਰੀ ਜੀ. ਡੀ. ਪਿੰਗਲੇ ਵਰਗੇ ਕੁਝ ਅਹਿਮ ਗ਼ਦਰੀ ਸਰਕਾਰ ਦੇ ਜਾਲ ਤੋਂ ਬਚ ਕੇ ਪੰਜਾਬ ਦਾਖਲ ਹੋ ਗਏ। ਉਨ੍ਹਾਂ ਨੇ ਜਾਨਾਂ ਤਲੀ 'ਤੇ ਰੱਖ ਕੇ ਛਾਉਣੀਆਂ ਵਿੱਚ ਪੰਜਾਬੀ ਫੌਜੀਆਂ ਨਾਲ ਸੰਪਰਕ ਕੀਤਾ ਅਤੇ ਉਨ੍ਹਾਂ ਨੂੰ ਬਗ਼ਾਵਤ ਲਈ ਉਕਸਾਇਆ। ਇਸ ਦਾ ਉਨ੍ਹਾਂ ਨੂੰ ਠੀਕ ਹੁੰਗਾਰਾ ਵੀ ਮਿਲਿਆ। ਮੀਆਂਮੀਰ (ਲਾਹੌਰ) ਅਤੇ ਫਿਰੋਜ਼ਪੁਰ ਛਾਉਣੀ ਦੇ ਫੌਜੀਆਂ ਨੇ ਕਿਹਾ ਕਿ ਬਗ਼ਾਵਤ ਸ਼ੁਰੂ ਹੋ ਜਾਣ 'ਤੇ ਉਹ ਸ਼ਾਮਲ ਹੋ ਜਾਣਗੇ ਪਰ ਖ਼ੁਦ ਪਹਿਲ ਨਹੀਂ ਕਰ ਸਕਣਗੇ। ਇਹ ਹਾਲਾਤ ਦਾ ਇੱਕ ਪੱਖ ਸੀ, ਦੂਜੇ ਪਾਸੇ ਆਮ ਲੋਕਾਂ ਵਿੱਚ ਆਜਾਦੀ ਦੀ ਕੋਈ ਗੱਲ ਹੀ ਨਹੀਂ ਕਰ ਰਿਹਾ ਸੀ। ਇਥੋਂ ਦੇ ਸਿਆਸੀ ਨੇਤਾਵਾਂ ਨੇ ਆਪਣੇ ਆਪ ਨੂੰ ਬਰਤਾਨਵੀ ਜੰਗ-ਜੇਤੂ ਪ੍ਰਚਾਰ ਨਾਲ ਇਕਸੁਰ ਕੀਤਾ ਹੋਇਆ ਸੀ। ਗ਼ਦਰੀਆਂ ਨੂੰ ਪੰਜਾਬ ਦੀ ਜਨਤਾ ਤੋਂ ਸਹਿਯੋਗ ਤਾਂ ਕੀ ਮਿਲਣਾ ਸੀ ਉਲਟਾ ਉਨ੍ਹਾਂ ਨੂੰ ਚੋਰ ਡਾਕੂ ਦੱਸਿਆ ਜਾ ਰਿਹਾ ਸੀ। ਅਕਾਲ ਤਖ਼ਤ ਤੋਂ ਉਨ੍ਹਾਂ ਖਿਲਾਫ਼ ਫਤਵਾ ਜਾਰੀ ਕੀਤਾ ਗਿਆ ਕਿ ਗ਼ਦਰੀ ਸਿੱਖ ਹੀ ਨਹੀਂ ਹਨ। ਇਨ੍ਹਾਂ ਹਾਲਤਾਂ ਬਾਰੇ ਬਾਬਾ ਸੋਹਣ ਸਿੰਘ ਭਕਨਾ ਨੇ ਆਪਣੀਆਂ ਯਾਦਾਂ ਵਿੱਚ ਇਉਂ ਲਿਖਿਆ ਹੈ -

ਅਮਰੀਕਾ ਵਿੱਚ ਕੰਮ ਕਰਦੇ ਭਾਰਤੀ ਸੋਚਦੇ ਸਨ ਕਿ 30 ਕਰੋੜ ਹਿੰਦੁਸਤਾਨੀ ਸਾਡੇ ਆਪਣੇ ਹਨ ਤੇ ਕੇਵਲ ਕੁਝ ਹਜ਼ਾਰ ਗੋਰੇ ਹਾਕਮ ਹੀ ਬਿਗਾਨੇ ਸਨ। ਪਰ ਹਿੰਦੁਸਤਾਨ ਵਿੱਚ ਹਾਲਤ ਇਸਦੇ ਅਸਲੋਂ ਹੀ ਉਲਟ ਸੀ। ਜਨਤਾ ਗੁਲਾਮੀ ਦੀ ਗੂੜ੍ਹੀ ਨੀਂਦੇ ਸੁੱਤੀ ਪਈ ਸੀ। ਭਾਰਤ ਦੀ ਲੀਡਰਸ਼ਿੱਪ ਜਾਗੀਰਦਾਰਾਂ, ਮਹਾਂਰਾਜਿਆਂ ਅਤੇ ਸਰਮਾਏਦਾਰਾਂ ਦੇ ਹੱਥਾਂ ਵਿੱਚ ਸੀ, ਜੋ ਬਰਤਾਨੀਆ ਦੇ ਇਸ਼ਾਰਿਆਂ 'ਤੇ ਨੱਚ ਰਹੇ ਸਨ। ਮਹਾਤਮਾ ਗਾਂਧੀ ਵਰਗੇ ਸੱਚ-ਪ੍ਰੇਮੀ ਉਨ੍ਹਾਂ ਲਈ ਕੰਮ ਕਰ ਰਹੇ ਸਨ। ਕੌਮ ਦੀ ਦੌਲਤ ਅਤੇ ਲੋਕਾਂ ਨੂੰ ਅੰਗ੍ਰੇਜ਼ਾਂ ਲਈ ਕੁਰਬਾਨ ਕੀਤਾ ਜਾ ਰਿਹਾ ਸੀ।

ਇਸ ਤੋਂ ਇਲਾਵਾ ਉਨ੍ਹਾਂ ਨੇ ਅੰਨ੍ਹੇ ਜੋਸ਼ ਵਿੱਚ ਗੁਪਤ ਸਰਗਰਮੀਆਂ ਲਈ ਕੀਤੀਆਂ ਜਾਣ ਵਾਲੀਆਂ ਸਾਵਧਾਨੀਆਂ ਵੀ ਭੁਲਾ ਛੱਡੀਆਂ ਸਨ। ਉਨ੍ਹਾਂ ਵਿੱਚ ਸਰਕਾਰ ਦੇ ਜਾਸੂਸ ਘੁਸਪੈਠ ਕਰ ਗਏ। ਉਹ ਤਾਂ ਸਚਮੁੱਚ ਦੇ ਪਰਵਾਨਿਆਂ ਵਾਂਗ ਹੀ ਆਜਾਦੀ ਦੀ ਸ਼ਮ੍ਹਾ 'ਤੇ ਕੁਰਬਾਨ ਹੋਣ ਆਏ ਸਨ। ਇਸ ਹਾਲਾਤ ਵਿੱਚ ਉਨ੍ਹਾਂ ਦੀ ਸਫ਼ਲਤਾ ਦੀ ਕੋਈ ਸੰਭਾਵਨਾ ਨਹੀਂ ਬਣ ਸਕਦੀ ਸੀ। ਸੋ ਲਗਪੱਗ ਸਾਰੇ ਹੀ ਸਰਗਰਮ ਗ਼ਦਰੀ ਫੜ੍ਹੇ ਗਏ ਜਾਂ ਪੁਲੀਸ ਨਾਲ ਮੁੱਠਭੇੜਾਂ ਵਿੱਚ ਮਾਰੇ ਗਏ। ਫੜੇ ਗਿਆਂ ਉੱਤੇ ਲਾਹੌਰ ਸਾਜਿਸ਼ ਕੇਸ਼ ਨਾਂ ਹੇਠ ਮੁਕੱਦਮਾ ਚਲਾਇਆ ਗਿਆ ਜਿਸ ਦੇ 13 ਸਤੰਬਰ 1915 ਨੂੰ ਸੁਣਾਏ ਫੈਸਲੇ ਵਿੱਚ 24 ਨੂੰ ਸਜਾਏ ਮੌਤ ਅਤੇ 27 ਨੂੰ ਉਮਰ ਕੈਦ ਦੀ

---

[52] ਉਹੀ, ਸਫਾ 136

ਸਜਾ ਹੋਈ। ਇੱਕ ਕੇਸ ਵਿੱਚ ਐਨੇ ਬੰਦਿਆਂ ਨੂੰ ਮੌਤ ਦੀ ਸਜਾ ਨਾਲ ਕਨੂੰਨੀ ਹਲਕਿਆਂ ਵਿੱਚ ਤਹਿਲਕਾ ਮੱਚ ਗਿਆ। ਆਖਰ ਵਾਇਸਰਾਏ ਲਾਰਡ ਹਾਰਡਿੰਗ ਨੇ 24 ਵਿਚੋਂ 17 ਦੀ ਮੌਤ ਦੀ ਸਜਾ ਘਟਾ ਕੇ ਉਮਰ ਕੈਦ ਕਰ ਦਿੱਤੀ। ਬਾਕੀ ਸੱਤ, ਜਿੰਨ੍ਹਾਂ ਨੂੰ ਫਾਂਸੀ ਦਿੱਤੀ ਗਈ, ਉਨ੍ਹਾਂ ਵਿੱਚ ਸਭ ਤੋਂ ਘੱਟ ਉਮਰ ਦਾ ਅਤੇ ਸਭ ਤੋਂ ਵੱਧ ਸਰਗਰਮ ਕਰਤਾਰ ਸਿੰਘ ਸਰਾਭਾ ਸ਼ਾਮਲ ਸੀ। ਇਸ ਦੇ ਨਾਲ ਗ਼ਦਰੀਆਂ ਦੀ ਪੰਜਾਬ ਵਿਚੋਂ ਬਗ਼ਾਵਤ ਕਰਨ ਦੀ ਪਹਿਲੀ ਕੋਸ਼ਿਸ਼ ਦਾ ਖਾਤਮਾ ਹੋ ਗਿਆ

- 0 - 0 - 0 -

ਇਹ ਮੁਹਿੰਮ ਚਾਹੇ ਅਸਫਲ ਹੋ ਗਈ ਪਰ ਬਾਅਦ ਵਿੱਚ ਇਸ ਨੇ ਪੰਜਾਬੀਆਂ ਦੀ ਚੇਤਨਾ 'ਤੇ ਵੱਡਾ ਅਸਰ ਪਾਇਆ। ਉਨ੍ਹਾਂ ਦੀ ਜਾਣਕਾਰੀ ਅਤੇ ਚੇਤਨਾ ਦਾ ਪੱਧਰ ਉਸ ਸਮੇਂ ਦੇ ਪੰਜਾਬ ਵਿੱਚ ਵਸਦੇ ਲੋਕਾਂ ਤੋਂ ਬਹੁਤ ਅੱਗੇ ਸੀ ਜਿਸ ਦੇ ਸਿੱਟੇ ਵਜੋਂ ਉਨ੍ਹਾਂ ਨੇ ਸੋਚ ਅਤੇ ਸਿਧਾਂਤ ਦੀ ਪੱਧਰ ਉੱਤੇ ਬਹੁਤ ਵੱਡੀਆਂ ਪਹਿਲਕਦਮੀਆਂ ਕੀਤੀਆਂ। ਗ਼ਦਰੀਆਂ ਨੇ ਹੀ ਪਹਿਲੀ ਵਾਰ ਭਾਰਤ ਲਈ ਪੂਰਨ ਆਜਾਦੀ ਦਾ ਟੀਚਾ ਰੱਖਿਆ ਜਦੋਂ ਕਿ ਕਾਂਗਰਸ ਇਹ ਨਿਸ਼ਾਨਾ 1930 ਵਿੱਚ ਵੀ ਹਿਚਕਚਾਹਟ ਨਾਲ ਰਖਦੀ ਹੈ। ਗ਼ਦਰੀਆਂ ਨੇ ਪਹਿਲੀ ਵਾਰ ਧਰਮ ਨੂੰ ਨਿੱਜੀ ਮਾਮਲਾ ਕਰਾਰ ਦੇ ਕੇ ਜਥੇਬੰਦਕ ਖੇਤਰ ਵਿਚੋਂ ਇਸ ਨੂੰ ਬਿਲਕੁਲ ਬਾਹਰ ਰੱਖਿਆ ਜੋ ਉਸ ਸਮੇਂ ਦੇ ਹਿਸਾਬ ਬਹੁਤ ਵੱਡੀ ਗੱਲ ਸੀ। ਉਨ੍ਹਾਂ ਨੇ ਧਰਮ ਦੇ ਨਾਲ ਹੀ ਜਾਤ ਪਾਤ ਨੂੰ ਬਿਲਕੁਲ ਰੱਦ ਕੀਤਾ। ਗ਼ਦਰੀਆਂ ਨੇ ਹਿੰਦੁਸਤਾਨ ਦੀਆਂ ਹਾਲਤਾਂ ਨੂੰ ਕੌਮਾਂਤਰੀ ਪ੍ਰਸੰਗ ਵਿੱਚ ਵੇਖਣ ਦੀ ਕੋਸ਼ਿਸ਼ ਕੀਤੀ।

ਗ਼ਦਰੀਆਂ ਦੇ ਮੁਢਲੇ ਵਿਚਾਰਧਾਰਕ ਵਿਕਾਸ ਵਿੱਚ ਲਾਲਾ ਹਰਦਿਆਲ ਦਾ ਯੋਗਦਾਨ ਬਹੁਤ ਵੱਡਾ ਸੀ। ਚਾਹੇ ਹਰਦਿਆਲ ਨੇ ਲਹਿਰ ਲਈ ਥੋੜ੍ਹਾ ਸਮਾਂ ਕੰਮ ਕੀਤਾ ਪਰ ਉਸ ਨੇ ਆਪਣੀਆਂ ਲਿਖਤਾਂ ਰਾਹੀਂ ਫਲਸਫ਼ੇ, ਗਿਆਨ-ਵਿਗਿਆਨ, ਧਰਮ, ਅੰਗਰੇਜ਼ਾਂ ਦੀ ਲੁੱਟ, ਭਾਰਤ ਦੀ ਆਰਥਿਕਤਾ ਅਤੇ ਦੂਜੇ ਦੇਸ਼ਾਂ ਵਿੱਚ ਚੱਲ ਰਹੀਆਂ ਲਹਿਰਾਂ ਬਾਰੇ ਜੋ ਜਾਣਕਾਰੀ ਦਿੱਤੀ ਉਹ ਵਡਮੁੱਲੀ ਸੀ। ਜਿਸ ਤਰ੍ਹਾਂ ਇੱਕ ਨਕਸ਼ਾ-ਨਵੀਸ ਇਮਾਰਤ ਦਾ ਖਾਕਾ ਬਣਾ ਕੇ ਦੇ ਦਿੰਦਾ ਹੈ ਜਿਸ ਅਨੁਸਾਰ ਮਿਸਤਰੀ ਅਤੇ ਮਜਦੂਰ ਇਮਾਰਤ ਦੀ ਉਸਾਰੀ ਕਰਕੇ ਉਸ ਨੂੰ ਸਥੂਲ ਰੂਪ ਦਿੰਦੇ ਹਨ, ਕੁਝ ਇਸੇ ਤਰ੍ਹਾਂ ਦਾ ਨਕਸ਼ਾ-ਨਵੀਸ ਦਾ ਰੋਲ ਹੀ ਲਾਲਾ ਹਰਦਿਆਲ ਨੇ ਕੀਤਾ ਜਿਸ ਉੱਤੇ ਆਮ ਵਰਕਰਾਂ ਨੇ ਅਮਲ ਕਰਕੇ ਕੁਝ ਵਿਚਾਰਧਾਰਕ ਲੀਹਾਂ ਸਥਾਪਿਤ ਕਰ ਦਿੱਤੀਆਂ ਜਿਨ੍ਹਾਂ ਨੇ ਪੰਜਾਬੀਆਂ ਦੀ ਸੋਚ ਵਿੱਚ ਆਜਾਦੀ, ਬਰਾਬਰੀ, ਭਾਈਚਾਰੇ ਦੇ ਆਧੁਨਿਕ ਸੰਕਲਪਾਂ ਵਾਲੀ ਧਾਰਾ ਨੂੰ ਵਿਗਸਾਉਣ ਵਿੱਚ ਬਹੁਤ ਵੱਡਾ ਰੋਲ ਕੀਤਾ।

- 0 - 0 - 0 -

ਭਾਰਤ ਵਿੱਚ ਆ ਕੇ ਫੌਜੀ ਛਾਉਣੀਆਂ ਵਿੱਚ ਬਗ਼ਾਵਤ ਭੜਕਾਕੇ ਅੰਗਰੇਜ਼ਾਂ ਨੂੰ ਦੇਸ਼ੋਂ ਬਾਹਰ ਕੱਢਣ ਦੀ ਯੋਜਨਾ ਅਸਫਲ ਹੋਣ ਬਾਅਦ ਗ਼ਦਰ ਪਾਰਟੀ ਦੇ ਬਾਹਰ ਰਹਿ ਗਏ ਕਾਰਕੁੰਨ ਜਰਮਨੀ ਦੀ ਸਹਾਇਤਾ ਨਾਲ ਭਾਰਤ ਵਿੱਚ ਹਥਿਆਰ ਭੇਜਣ ਅਤੇ ਹਥਿਆਰਬੰਦ ਲੜਾਈ ਛੇੜਣ ਦੀਆਂ ਕੋਸ਼ਿਸ਼ਾਂ ਕਰਦੇ ਰਹੇ। ਜਿਨ੍ਹਾਂ ਚਿਰ ਪਹਿਲੀ ਸੰਸਾਰ ਜੰਗ ਚਲਦੀ ਰਹੀ ਇਹ ਕੋਸ਼ਿਸ਼ਾਂ ਜਾਰੀ ਰਹੀਆਂ, ਜਿਵੇਂ ਬਰਮਾ, ਥਾਈਲੈਂਡ ਵਾਲੇ ਪਾਸਿਉਂ ਹਥਿਆਰ ਭੇਜਣ ਅਤੇ ਲੜਾਕੂ ਤਿਆਰ ਕਰਨ ਲਈ ਕਦਮ ਪੁੱਟੇ ਗਏ ਪਰ ਇਹ ਕੋਸ਼ਿਸ਼ਾਂ ਸਫਲ ਨਾ ਹੋਈਆਂ ਸਗੋਂ ਕਈ ਕੀਮਤੀ ਜਾਨਾਂ ਚਲੀਆਂ ਗਈਆਂ। ਅਪ੍ਰੈਲ 1917 ਵਿੱਚ ਅਮਰੀਕਾ ਦੇ ਇਤਿਹਾਦੀ ਤਾਕਤਾਂ ਦੀ ਧਿਰ ਬਣ ਜਾਣ ਨਾਲ ਅਮਰੀਕਾ ਵਿੱਚ ਵੀ ਅੰਗਰੇਜ਼ ਵਿਰੋਧੀ ਗ਼ਦਰੀ ਇਕਲਾਬੀਆਂ 'ਤੇ ਸਖਤੀ ਸ਼ੁਰੂ ਹੋ ਗਈ। ਉਨ੍ਹਾਂ ਉੱਤੇ ਜਰਮਨੀ ਦਾ ਸਾਥ ਲੈ ਕੇ ਬ੍ਰਿਟੇਨ ਦਾ ਵਿਰੋਧ ਕਰਨ ਲਈ ਸਨਫ੍ਰਾਂਸਿਸਕੋ ਸਾਜਿਸ਼ ਕੇਸ ਪਾਇਆ ਗਿਆ ਜਿਸ ਵਿੱਚ ਤਾਰਕ ਨਾਥ ਦਾਸ, ਸੰਤੋਖ ਸਿੰਘ, ਭਗਵਾਨ ਸਿੰਘ, ਗੋਪਾਲ ਸਿੰਘ ਅਤੇ ਕਈ ਹੋਰਾਂ ਨੂੰ ਕੈਦ ਦੀ ਸਜਾ ਹੋਈ। ਜਿਵੇਂ ਕਿ ਗ਼ਦਰੀਆਂ ਵਿੱਚ ਪਹਿਲਾਂ ਹੀ ਪ੍ਰਚਲਿਤ ਸੀ 'ਜੇਲ੍ਹਾਂ ਹੈਣ ਕਾਲਜ ਦੇਸ਼-ਸੇਵਕਾਂ ਦੇ', ਜੇਲ੍ਹਾਂ ਵਿੱਚ ਇਨ੍ਹਾਂ ਨੂੰ ਹੋਰ ਦੇਸ਼ਾਂ ਦੇ ਇਨਕਲਾਬੀਆਂ ਅਤੇ ਅਮਰੀਕਾ ਦੀ ਮਜਦੂਰ ਜਮਾਤ ਦੇ ਆਗੂਆਂ ਨਾਲ ਮਿਲਣ ਜੁਲਣ ਅਤੇ ਵਿਚਾਰ ਵਟਾਂਦਰਾ ਕਰਨ ਦਾ ਮੌਕਾ ਮਿਲਿਆ। ਇਸੇ ਦੌਰਾਨ ਰੂਸ ਵਿੱਚ ਬਾਲਸ਼ਵਿਕ ਇਨਕਲਾਬ ਹੋ ਗਿਆ ਜਿਸ ਨੇ ਸਾਰੀ ਦੁਨੀਆਂ ਦੇ ਇਨਕਲਾਬੀਆਂ ਵਾਂਗ ਗ਼ਦਰੀਆਂ ਦਾ ਵੀ ਧਿਆਨ ਖਿੱਚਿਆ ਅਤੇ ਉਹ ਇਸ ਤੋਂ ਸਿੱਖਣ ਅਤੇ ਸਮਝਣ ਲਈ ਤਤਪਰ ਹੋ ਗਏ।

ਅਮਰੀਕਾ ਵਿੱਚ ਰਹਿੰਦੇ ਗ਼ਦਰੀ ਉਪਰੋਕਤ ਕੇਸ ਵਿੱਚ ਹੋਈਆਂ ਕੈਦਾਂ ਭੁਗਤ ਕੇ ਜਦ ਜੇਲ੍ਹਾਂ 'ਚੋਂ ਬਾਹਰ ਆਏ ਤਾਂ ਉਨ੍ਹਾਂ ਨੂੰ ਅਮਰੀਕਾ ਵਿਚੋਂ ਦੇਸ਼ ਨਿਕਾਲਾ ਦੇ ਕੇ ਅੰਗਰੇਜ਼ ਸਰਕਾਰ ਦੇ ਹਵਾਲੇ ਕਰਨ ਲਈ ਭਾਰਤ ਭੇਜੇ ਜਾਣ ਦੀ ਕਾਰਵਾਈ ਸ਼ੁਰੂ ਹੋ ਗਈ। ਗ਼ਦਰੀਆਂ ਲਈ ਭਾਰਤ ਭੇਜੇ ਜਾਣ ਦਾ ਮਤਲਬ ਮੌਤ ਦੀਆਂ ਸਜਾਵਾਂ ਤੋਂ ਲੈ ਕੇ ਕਾਲੇ ਪਾਣੀ ਵਰਗੀਆਂ ਜੇਲ੍ਹਾਂ ਵਿੱਚ ਲੰਮੀਆਂ ਕੈਦਾਂ ਹੋਣ ਤੋਂ ਸੀ। ਇਥੇ ਗ਼ਦਰੀਆਂ ਦੀਆਂ ਅਮਰੀਕੀ ਅਗਾਂਹਵਧੂਆਂ ਨਾਲ ਬਣੀਆਂ ਸਾਂਝਾਂ ਕੰਮ ਆਈਆਂ। ਮਿਸ ਐਗਨੀਜ਼ ਸਮੈਡਲੀ ਵਰਗੇ 'ਹਿੰਦੁਸਤਾਨ ਦੀ ਆਜਾਦੀ ਦੇ ਦੋਸਤਾਂ' ਤੋਂ ਇਲਾਵਾ ਉਥੋਂ ਦੀਆਂ ਮਜਦੂਰ ਜਥੇਬੰਦੀਆਂ ਨੇ ਸਰਕਾਰ ਉੱਤੇ ਇਨ੍ਹਾਂ ਨੂੰ ਭਾਰਤ ਭੇਜਣ ਦੇ ਵਿਰੁੱਧ ਜੋਰਦਾਰ ਦਬਾਅ ਬਣਾਇਆ। ਸਿੱਟੇ ਵਜੋਂ 18 ਮਈ 1920 ਦੇ ਦਿਨ ਅਮਰੀਕਾ ਸਰਕਾਰ ਨੂੰ ਇਹ ਦੇਸ਼ ਨਿਕਾਲੇ ਵਾਲੀ ਤਜਵੀਜ ਵਾਪਸ ਲੈਣੀ ਪਈ। ਇਹ ਮਜਦੂਰ ਜਮਾਤ ਦੀ ਵਧੀ ਚੇਤਨਤਾ ਦਾ ਹੀ ਸਿੱਟਾ ਸੀ ਕਿ ਇੱਕ ਦਹਾਕਾ ਪਹਿਲਾਂ ਅਮਰੀਕਾ ਦੇ ਮਜਦੂਰ ਭਾਰਤੀਆਂ 'ਤੇ ਹਮਲੇ ਕਰ ਰਹੇ ਸਨ ਉਹੀ ਮਜਦੂਰ ਹੁਣ ਇਨ੍ਹਾਂ ਦੇ ਦੇਸ਼ ਨਿਕਾਲੇ ਖਿਲਾਫ਼ ਆਵਾਜ ਉਠਾ ਰਹੇ ਸਨ।

- 0 - 0 - 0 -

ਗ਼ਦਰ ਪਾਰਟੀ ਨਾਲ ਸਬੰਧਿਤ, ਅਮਰੀਕਾ ਕੈਨੇਡਾ ਰਹਿੰਦੇ ਪੰਜਾਬੀਆਂ ਦੀ ਸੂਝ ਬੜੇ ਵੱਡੇ ਛੜੱਪੇ ਭਰਦੀ ਹੋਈ ਦੁਨੀਆਂ ਦੀ ਅਗਾਂਹਵਧੂ ਰਾਜਨੀਤਕ ਚੇਤਨਾ ਨਾਲ ਕਦਮ ਮਿਲਾਉਣ ਵੱਲ ਵਧ ਰਹੀ ਸੀ। ਗ਼ਦਰ ਪਾਰਟੀ ਨੇ ਆਪਣੀ ਸਥਾਪਨਾ ਤੋਂ ਹੀ ਆਜਾਦੀ, ਬਰਾਬਰੀ, ਜਮਹੂਰੀਅਤ ਅਤੇ ਧਰਮ-ਨਿਰਪੱਖਤਾ ਦੇ ਅਸੂਲਾਂ ਨੂੰ ਆਪਣੀ ਚੇਤਨਾ ਦਾ ਅੰਗ ਬਣਾ ਲਿਆ ਸੀ ਅਤੇ ਇਸ ਤੋਂ ਅੱਗੇ ਭਾਰਤ ਜਾ ਕੇ, ਆਪਣੀਆਂ ਜਾਨਾਂ ਵਾਰ ਕੇ ਇਹ ਸਿੱਧ ਕੀਤਾ ਸੀ ਕਿ ਉਹ ਇਨ੍ਹਾਂ ਬਾਰੇ ਸਿਰਫ ਗੱਲਾਂ ਹੀ ਨਹੀਂ ਕਰਦੇ, ਇਨ੍ਹਾਂ ਸੰਕਲਪਾਂ ਨੂੰ ਹਾਸਲ ਕਰਨ ਲਈ ਵੱਡੀ ਤੋਂ ਵੱਡੀ ਕੁਰਬਾਨੀ ਵੀ ਕਰ ਸਕਦੇ ਹਨ। ਗ਼ਦਰ ਪਾਰਟੀ ਦੀ ਸਥਾਪਨਾ ਤੋਂ ਬਾਅਦ ਦੇ ਸੱਤ ਅੱਠ ਸਾਲਾਂ ਦੌਰਾਨ ਸੰਸਾਰ ਵਿੱਚ ਵੱਡੀਆਂ ਤਬਦੀਲੀਆਂ ਵਾਪਰ ਚੁੱਕੀਆਂ ਸਨ। ਸੰਸਾਰ ਜੰਗ ਖਤਮ ਹੋ ਗਈ ਸੀ ਜਿਸ ਵਿੱਚ ਅੰਗਰੇਜ਼ ਜਿੱਤ ਗਏ ਸਨ ਅਤੇ ਰੂਸ ਵਿੱਚ ਸਮਾਜਵਾਦੀ ਇਨਕਲਾਬ ਸਫਲ ਹੋ ਚੁੱਕਾ ਸੀ। ਸੋ ਇਨ੍ਹਾਂ ਨਵੀਆਂ ਹਾਲਤਾਂ ਵਿੱਚ ਅਮਰੀਕੀ ਪੰਜਾਬੀ, ਗ਼ਦਰ ਪਾਰਟੀ ਨੂੰ ਨਵੀਆਂ ਲੀਹਾਂ 'ਤੇ ਮੁੜ ਜਥੇਬੰਦ ਕਰਨ ਵਿੱਚ ਜੁੱਟ ਗਏ। ਇਨ੍ਹਾਂ ਵਿਚੋਂ ਸੰਤੋਖ ਸਿੰਘ, ਰਤਨ ਸਿੰਘ, ਗੋਪਾਲ ਸਿੰਘ, ਹਰਜਾਪ ਸਿੰਘ ਆਦਿ ਪ੍ਰਮੁੱਖ ਸਨ। ਹੁਣ ਇਹ ਪਾਰਟੀ ਆਪਾਵਾਰੂ ਜਜ਼ਬੇ ਦੇ ਨਾਲ ਨਾਲ ਸਿਧਾਂਤਕ ਸੂਝ ਪੱਖੋਂ ਵੀ ਪ੍ਰਪੱਕ ਹੋ ਰਹੀ ਸੀ। ਇਹ ਸਿਧਾਂਤਕ ਚੇਤਨਾ ਪਰਵਾਸੀ ਪੰਜਾਬੀਆਂ ਤੱਕ ਹੀ ਸੀਮਿਤ ਨਹੀਂ ਰਹਿਣੀ ਸੀ ਕਿਉਂਕਿ ਉਨ ੍ਹਾਂ ਦਾ ਅਸਲ ਕਾਰਜ ਖੇਤਰ ਤਾਂ ਭਾਰਤ ਹੀ ਸੀ। ਸੋ ਇਹ ਅਮਰੀਕਾ ਕੈਨੇਡਾ ਤੋਂ ਚੱਲੀ ਚੇਤਨਾ ਦੀ ਮਸ਼ਾਲ ਉਸ ਸਮੇਂ ਦੇ ਸੋਵੀਅਤ ਰੂਸ ਤੋਂ ਸਿਧਾਂਤਕ ਸੂਝ ਦਾ ਤੇਲ ਲੈ ਕੇ ਪੰਜਾਬੀ ਲੋਕਾਂ ਦੇ ਵਿਚਕਾਰ ਆ ਜਗਣ ਲੱਗੀ।

ਗ਼ਦਰ ਪਾਰਟੀ ਦੇ ਭਾਰਤ ਉੱਤੇ ਪਏ ਅਸਰਾਂ ਬਾਰੇ ਖੁਸ਼ਵੰਤ ਸਿੰਘ ਦੇ ਵਿਚਾਰ ਵਰਣਨਯੋਗ ਹਨ। ਆਪਣੀ ਪੁਸਤਕ ਸਿੱਖ ਇਤਿਹਾਸ ਵਿੱਚ ਉਹ ਲਿਖਦਾ ਹੈ -

'ਇਤਿਹਾਸਕਾਰਾਂ ਲਈ ਇਸ ਲਹਿਰ ਦੀ ਬਹੁਤ ਮਹੱਤਤਾ ਹੈ। ਇਹ ਪਹਿਲੀ ਧਰਮ-ਨਿਰਪੱਖ ਲਹਿਰ ਸੀ ਜਿਸ ਦਾ ਮਨੋਰਥ ਹਥਿਆਰਾਂ ਦੀ ਵਰਤੋਂ ਨਾਲ ਅੰਗਰੇਜ਼ਾਂ ਨੂੰ ਦੇਸ਼ ਤੋਂ ਬਾਹਰ ਕੱਢਣਾ ਸੀ। ਮਹਾਂਰਾਸ਼ਟਰ ਅਤੇ ਬੰਗਾਲ ਦੋਹਾਂ ਥਾਂਵਾਂ 'ਤੇ ਰਾਜਸੀ ਆਤੰਕਵਾਦ ਦਾ ਹਿੰਦੂ ਧਰਮ ਦੀ ਪੁਨਰ-ਜਾਗ੍ਰਿਤੀ ਨਾਲ ਨਿਕਟ ਸਬੰਧ ਸੀ। ... ਭਾਵੇਂ ਗ਼ਦਰ ਪਾਰਟੀ ਵਿੱਚ ਬਹੁ-ਗਿਣਤੀ ਸਿੱਖਾਂ ਦੀ ਸੀ ਤੇ ਉਨ੍ਹਾਂ ਦਾ ਸਾਹਿਤ ਵੀ ਗੁਰਮੁਖੀ ਵਿੱਚ ਛਾਪਿਆ ਜਾਂਦਾ ਸੀ ਅਤੇ ਇਸ ਦੀਆਂ ਸਭਾਵਾਂ ਵੀ ਗੁਰਦਵਾਰਿਆਂ ਵਿੱਚ ਕੀਤੀਆਂ ਜਾਂਦੀਆਂ ਸਨ, ਪਰ ਉਨ੍ਹਾਂ ਦਾ ਸਿੱਖ ਧਰਮ ਦੇ ਪੁਨਰ ਉਥਾਨ ਨਾਲ ਕੋਈ ਸਬੰਧ ਨਹੀਂ ਸੀ। ਗ਼ਦਰ ਪਾਰਟੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਵੀ ਆਕਰਸ਼ਿਤ ਕੀਤਾ ਤੇ ਇਸ ਨੇ ਮੁਲਕ ਵਿਚਲੇ ਦੂਸਰੇ ਕ੍ਰਾਂਤੀਕਾਰੀ ਦਲਾਂ ਨੂੰ ਆਪਣਾ ਧਾਰਮਿਕ ਪੱਖਪਾਤ ਤਿਆਗ ਦੇਣ ਵਿੱਚ ਪ੍ਰਭਾਵਿਤ ਕੀਤਾ।

ਗ਼ਦਰ ਲਹਿਰ ਦੇ ਪੈਦਾ ਹੋਣ ਨਾਲ ਸਿੱਖ ਫਿਰਕੇ ਦੇ ਰਾਜਸੀ ਦ੍ਰਿਸ਼ਟੀਕੋਣ ਵਿੱਚ ਵੀ ਮਹੱਤਵਪੂਰਨ ਤਬਦੀਲੀ ਆਈ। ਇਸ ਨੇ ਅੰਗਰੇਜ਼ੀ ਰਾਜ ਪ੍ਰਤੀ ਪੌਣੀ ਸਦੀ ਦੀ ਨਿਰਸੰਦੇਹ ਵਫ਼ਾਦਾਰੀ ਦਾ ਭੋਗ ਪਾ ਦਿੱਤਾ। ਭਾਵੇਂ ਇਹ ਬਗ਼ਾਵਤ ਜੰਗ ਤੋਂ ਉਪਜੇ ਜੋਸ਼ ਕਾਰਣ ਦਬ ਗਈ ਸੀ ਤੇ ਲੁਪਤ ਹੋ ਗਈ ਸੀ, ਪਰ ਇਹ ਉਬਾਲੇ ਖਾਂਦੀ ਰਹੀ ਤੇ ਕੁਝ ਸਾਲਾਂ ਮਗਰੋਂ ਬੱਬਰ ਲਹਿਰ ਦੇ ਰੂਪ ਵਿੱਚ ਮੁੜ ਫੁੱਟ ਨਿਕਲੀ। ... ਗ਼ਦਰ ਪਾਰਟੀ ਵਿੱਚ ਰਾਸ਼ਟਰਵਾਦ ਤੋਂ ਮਾਰਕਸਵਾਦ ਵੱਲ ਤਬਦੀਲੀ ਜੰਗ ਪਿਛੋਂ ਹੀ ਵਾਪਰੀ।'[53]

-----

[53] ਖੁਸ਼ਵੰਤ ਸਿੰਘ, *ਸਿੱਖ ਇਤਿਹਾਸ-ਭਾਗ 2*, ਸਫਾ 194

# ਜਲ੍ਹਿਆਂਵਾਲਾ ਕਾਂਡ ਅਤੇ ਮਹਾਤਮਾ ਗਾਂਧੀ ਨਾਲ ਪੰਜਾਬੀਆਂ ਦਾ ਵਾਹ

ਮਾਈਕਲ ਉਡਵਾਇਰ ਦੀ ਭਾਰਤ ਦੇ ਲੋਕਾਂ ਦੀਆਂ ਸਿਆਸੀ ਇਛਾਵਾਂ ਵਿੱਚ ਕੋਈ ਦਿਲਚਸਪੀ ਨਹੀਂ ਸੀ। ਭਾਰਤ ਦੀ ਪੜ੍ਹੀ ਲਿਖੀ ਜਮਾਤ ਪ੍ਰਤੀ ਉਸ ਦੀ ਨਫ਼ਰਤ ਬਹੁਤ ਜਾਣੀ ਪਛਾਣੀ ਸੀ, ਖਾਸ ਕਰ ਵਕੀਲਾਂ ਪ੍ਰਤੀ, ਜਿਨ੍ਹਾਂ ਨੂੰ ਉਹ ਸਾਰੀਆਂ ਸਿਆਸੀ ਗੜ੍ਹਬੜਾਂ ਦੇ ਮੋਢੀ ਸਮਝਦਾ ਸੀ। ਉਸ ਦਾ ਵਿਸ਼ਵਾਸ ਸੀ ਕਿ ਆਮ ਲੋਕਾਂ ਦੀਆਂ ਕੋਈ ਸਿਆਸੀ ਇਛਾਵਾਂ ਨਹੀਂ ਹਨ ਅਤੇ ਉਸ ਦੇ ਅਨੁਸਾਰ, ਇਸ ਲਈ ਆਮ ਲੋਕਾਂ ਅਤੇ ਪੜ੍ਹੀ ਲਿਖੀ ਘੱਟਗਿਣਤੀ ਵਿਚਕਾਰ ਹਿਤਾਂ ਦੀ ਕੋਈ ਸਾਂਝ ਨਹੀਂ । ...ਅਜਿਹੀ ਸੋਚ ਦੇ ਸਿੱਟੇ ਵਜੋਂ ਉਸ ਨੇ ਸਵੈ-ਸ਼ਾਸ਼ਨ ਦੀਆਂ ਕੁਝ ਮੰਗਾਂ ਮੰਨ ਲੈਣ ਵਾਲੀ ਸਰਕਾਰ ਦੀ ਨੀਤੀ ਤੋਂ ਆਪਣੇ ਆਪ ਨੂੰ ਵੱਖ ਰੱਖਿਆ ਸੀ। ਬਲਕਿ ਉਹ ਤਾਂ ਭਾਰਤ ਵਿਚਲੇ ਹਰ ਸਿਆਸੀ ਅੰਦੋਲਨ ਨੂੰ ਸਖਤੀ ਨਾਲ ਕੁਚਲ ਦੇਣ ਦਾ ਹਾਮੀ ਸੀ। ਉਹ ਪ੍ਰਬੰਧ ਚਲਾਉਣ ਲਈ ਬੰਦੂਕ ਅਤੇ ਬਰੂਦ ਦੀ ਖੁਲ੍ਹੀ ਵਰਤੋਂ ਵਿੱਚ ਵਿਸ਼ਵਾਸ ਰਖਦਾ ਸੀ।

- S.L.Malhotra-Gandhi and the Punjab

ਪਹਿਲੀ ਸੰਸਾਰ ਜੰਗ ਵਿੱਚ ਭਾਰਤੀਆਂ ਨੇ ਅੰਗਰੇਜ਼ ਸਰਕਾਰ ਦੀ ਹਮਾਇਤ ਕੀਤੀ ਸੀ ਅਤੇ ਪੰਜਾਬ ਨੇ ਆਪਣੀ ਪੁਰਾਣੀ ਰਵਾਇਤ 'ਤੇ ਚਲਦਿਆਂ ਜੰਗ ਦੀ ਭੱਠੀ ਵਿੱਚ ਬਾਲਣ ਲਈ ਆਪਣੀ ਜੁਆਨੀ ਭੇਜੀ ਸੀ। ਜੰਗ ਮੁੱਕਣ ਤੋਂ ਬਾਅਦ ਭਾਰਤੀਆਂ ਨੂੰ ਆਸ ਸੀ ਕਿ ਅੰਗਰੇਜ਼ ਭਾਰਤ ਵਿੱਚ ਰਾਜਨੀਤਕ ਸੁਧਾਰ ਕਰਨਗੇ। ਗ਼ਦਰੀਆਂ ਨੂੰ ਛੱਡ ਕੇ ਆਮ ਪੰਜਾਬੀਆਂ ਵਿੱਚ ਆਜਾਦੀ ਦਾ ਤਾਂ ਸੰਕਲਪ ਹੀ ਨਹੀਂ ਪੈਦਾ ਹੋਇਆ ਸੀ ਬੱਸ ਪੜ੍ਹਿਆ ਲਿਖਿਆ ਵਰਗ ਚਾਹੁੰਦਾ ਸੀ ਕਿ ਉਨ੍ਹਾਂ ਨੂੰ ਸ਼ਾਸ਼ਨ ਵਿੱਚ ਕੁਝ ਵੱਧ ਨੁਮਾਇੰਦਗੀ ਮਿਲੇ।

ਪਰ ਬ੍ਰਿਟਿਸ਼ ਹਾਕਮਾਂ ਉਪਰੋਂ ਅਜੇ ਜੰਗ ਵਾਲੀ ਮਾਨਸਿਕਤਾ ਖਤਮ ਨਹੀਂ ਹੋਈ ਸੀ। ਕੁਝ ਰੂਸ ਦੇ ਸਫਲ ਇਨਕਲਾਬ ਨੇ ਡਰਾਇਆ ਹੋਇਆ ਸੀ ਕਿ ਉਹ ਭਾਰਤ ਵਿੱਚ ਵੀ ਬਾਗੀਆਂ ਦੀ ਮਦਦ 'ਤੇ ਆ ਸਕਦਾ ਹੈ। ਇਸ ਮਾਨਸਿਕਤਾ ਵਿਚੋਂ ਸਿਡਨੀ ਰੋਲਟ (Sidney Rowlatt) ਦੀ ਅਗਵਾਈ ਵਿੱਚ ਬਣੀ ਕਮੇਟੀ ਨੇ ਇੱਕ ਅਜਿਹਾ ਬਿੱਲ ਲਿਆਂਦਾ ਜੋ ਭਾਰਤੀਆਂ ਨੂੰ ਕੋਈ ਅਧਿਕਾਰ ਦੇਣ ਦੀ ਬਜਾਏ ਉਨ੍ਹਾਂ ਨੂੰ ਕੁਚਲਣ ਦਾ ਸੰਦ ਬਣਦਾ ਸੀ। ਇਹ ਬਿੱਲ ਬਗੈਰ ਕਿਸੇ ਮੁਕੱਦਮੇ ਤੋਂ ਗ੍ਰਿਫਤਾਰ ਕਰਨ ਦਾ ਅਧਿਕਾਰ ਦਿੰਦਾ ਸੀ ਅਤੇ ਸ਼ੱਕੀ ਬਾਗੀ ਨੂੰ ਕੋਈ ਅਪੀਲ ਕਰਨ ਤੋਂ ਮਹਿਰੂਮ ਕਰਦਾ ਸੀ। ਇਸ ਬਿੱਲ ਤਹਿਤ ਕਿਸੇ ਦੀ ਜੇਬ ਵਿਚੋਂ ਸਰਕਾਰ ਵਿਰੋਧੀ ਇਸ਼ਤਿਹਾਰ ਮਿਲਣ 'ਤੇ ਸਿੱਧੀ ਦੋ ਸਾਲ ਦੀ ਕੈਦ ਦੀ ਸਜਾ ਨਿਸਚਿਤ ਕੀਤੀ ਗਈ ਸੀ। ਮਹਾਤਮਾ ਗਾਂਧੀ ਨੇ ਭਾਰਤੀਆਂ ਨੂੰ ਇਸ ਬਿੱਲ ਦਾ ਵਿਰੋਧ ਕਰਨ ਅਤੇ ਇਹ ਬਿੱਲ ਕਾਨੂੰਨ ਬਣ ਜਾਣ ਦੀ ਹਾਲਤ ਵਿੱਚ ਇਸ ਕਾਨੂੰਨ ਨੂੰ ਨਾ ਮੰਨਣ ਦੀ ਸ਼ਾਂਤਮਈ ਢੰਗ ਨਾਲ ਲਹਿਰ ਚਲਾਉਣ ਦਾ ਸੱਦਾ ਦੇ ਦਿੱਤਾ। ਭਾਰਤੀਆਂ ਦੇ ਜੋਰਦਾਰ ਵਿਰੋਧ ਦੇ ਬਾਵਜੂਦ 18 ਮਾਰਚ 1919 ਨੂੰ ਇਹ ਬਿੱਲ ਪਾਸ ਕਰ ਦਿੱਤਾ ਗਿਆ ਤਾਂ ਇਸ ਰੋਲਟ ਐਕਟ ਦੇ ਵਿਰੋਧ ਵਿੱਚ ਪੰਜਾਬ ਵਿੱਚ ਵੀ ਪ੍ਰਦਰਸ਼ਨ ਸ਼ੁਰੂ ਹੋ ਗਏ ਯਾਨੀ ਕਿ ਪੰਜਾਬ ਵੀ ਦੇਸ਼ ਦੀ ਕੌਮੀ ਲਹਿਰ ਨਾਲ ਜੁੜ ਗਿਆ। ਇਸ ਵਿਰੋਧ ਦੀ ਖਾਸੀਅਤ ਇਹ ਸੀ ਕਿ ਪੰਜਾਬ ਦੇ ਹਿੰਦੂ, ਸਿੱਖ ਅਤੇ ਮੁਸਲਮਾਨ ਤਿੰਨੋ ਇਕੱਠੇ ਹੋ ਗਏ। ਇਸ ਹਿੰਦੂ-ਮੁਸਲਿਮ ਏਕੇ ਪਿੱਛੇ ਕੁਝ ਵਿਸ਼ੇਸ਼ ਬਾਹਰਮੁਖੀ ਹਾਲਤਾਂ ਸਨ। ਅਸਲ ਵਿੱਚ ਸੰਸਾਰ ਜੰਗ ਦੌਰਾਨ ਅੰਗਰੇਜ਼ਾਂ ਦੇ ਤੁਰਕੀ ਖਿਲਾਫ਼ ਲੜਨ ਕਾਰਣ ਮੁਸਲਮਾਨਾਂ ਵਿੱਚ ਵੀ ਅੰਗਰੇਜ਼ ਵਿਰੋਧੀ ਭਾਵਨਾਵਾਂ ਉੱਠ ਖੜ੍ਹੀਆਂ ਸਨ (ਕਿਉਂਕਿ ਦੁਨੀਆਂ ਭਰ ਦੇ ਮੁਸਲਮਾਨ ਤੁਰਕੀ ਦੇ ਸੁਲਤਾਨ ਨੂੰ ਆਪਣਾ ਧਾਰਮਿਕ ਮੁਖੀ ਮੰਨਦੇ ਸਨ)। ਸੋ ਰੋਲਟ ਐਕਟ ਦੇ ਵਿਰੋਧ ਵਿੱਚ ਮਹਾਤਮਾ ਗਾਂਧੀ ਵੱਲੋਂ ਦੇਸ਼ ਵਿਆਪੀ ਹੜਤਾਲ ਦੇ ਸੱਦੇ 'ਤੇ 6 ਅਪ੍ਰੈਲ ਨੂੰ ਜੋ ਹੜਤਾਲ ਅਤੇ ਵਿਰੋਧ ਪ੍ਰਦਰਸ਼ਨ ਹੋਏ ਉਨ੍ਹਾਂ ਵਿੱਚ ਹਜਾਰਾਂ ਦੀ ਗਿਣਤੀ ਵਿੱਚ ਹਿੰਦੂ ਮੁਸਲਮਾਨਾਂ ਨੇ ਸਾਂਝੇ ਤੌਰ 'ਤੇ ਹਿੱਸਾ ਲਿਆ। ਪੰਜਾਬ ਦਾ ਗਵਰਨਰ ਮਾਈਕਲ ਉਡਵਾਇਰ ਇਸ ਏਕੇ ਅਤੇ ਇਕੱਠ ਦੀ

ਸਫਲਤਾ ਤੋਂ ਮੱਚ ਗਿਆ। ਅਗਲੇ ਦਿਨ ਉਸ ਨੇ ਵਾਰਨਿੰਗ ਜਾਰੀ ਕੀਤੀ ਕਿ ਵਿਰੋਧ ਪ੍ਰਦਰਸ਼ਨ ਜਥੇਬੰਦ ਕਰਨ ਵਾਲਿਆਂ ਨਾਲ ਸਖਤੀ ਨਾਲ ਪੇਸ਼ ਆਇਆ ਜਾਵੇਗਾ। ਲੋਕਾਂ ਨੇ ਇਸ ਵਾਰਨਿੰਗ ਦਾ ਮੂੰਹਤੋੜ ਜਵਾਬ ਦਿੱਤਾ, ਲਾਹੌਰ ਵਿੱਚ 9 ਅਪ੍ਰੈਲ ਨੂੰ ਰਾਮ ਨੌਮੀ ਦੇ ਜਲੂਸ ਵਿੱਚ 20 ਹਜਾਰ ਦਾ ਇਕੱਠ ਹੋਇਆ ਜਿਸ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਮੁਸਲਮਾਨ ਸ਼ਾਮਲ ਹੋਏ। ਇਸ ਮੌਕੇ 'ਤੇ ਬੁਲਾਰਿਆਂ ਨੇ ਅੰਗਰੇਜ਼ਾਂ ਦੇ ਖਿਲਾਫ਼ ਅਤੇ ਹਿੰਦੂ-ਮੁਸਲਿਮ ਏਕਤਾ ਬਾਰੇ ਤਕਰੀਰਾਂ ਕੀਤੀਆਂ। ਉਸ ਸਮੇਂ ਦੇ ਉੱਘੇ ਮੁਸਲਿਮ ਆਗੂ ਫਜ਼ਲ ਹੁਸੈਨ ਦੇ ਬੇਟੇ ਅਜ਼ੀਮ ਹੁਸੈਨ ਵੱਲੋਂ ਆਪਣੇ ਪਿਤਾ ਦੀ ਜੀਵਨੀ ਵਿੱਚ ਵਰਣਨ ਕੀਤਾ ਹੈ ਕਿ ਏਕਤਾ ਦੀਆਂ ਭਾਵਨਾਵਾਂ ਐਨੀਆਂ ਪ੍ਰਬਲ ਸਨ ਕਿ ਪ੍ਰਦਰਸ਼ਨ ਵਿੱਚ ਸ਼ਾਮਲ ਹਿੰਦੂ ਮੁਸਲਮਾਨਾਂ ਵੱਲੋਂ ਸਾਂਝੇ ਬਰਤਨਾਂ ਵਿਚੋਂ ਪਾਣੀ ਪੀਤਾ ਗਿਆ ਅਤੇ ਪੱਗਾਂ ਵਟਾਈਆਂ ਗਈਆਂ। ਇਥੋਂ ਤੱਕ ਕਿ ਲਾਹੌਰ ਦੀ ਬਾਦਸ਼ਾਹੀ ਮਸਜਿਦ ਦੇ ਚਬੂਤਰੇ ਤੋਂ ਹਰਕ੍ਰਿਸ਼ਨ ਲਾਲ ਅਤੇ ਆਰ. ਡੀ. ਚੌਧਰੀ ਵਰਗੇ ਹਿੰਦੂ ਆਗੂਆਂ ਨੇ ਲੋਕਾਂ ਨੂੰ ਸੰਬੋਧਿਤ ਕੀਤਾ। ਇਨ੍ਹਾਂ ਗੱਲਾਂ ਦੀ ਕੁਝ ਮਹੀਨੇ ਪਹਿਲਾਂ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ।

ਇਸੇ ਤਰ੍ਹਾਂ ਅੰਮ੍ਰਿਤਸਰ ਵਿੱਚ 30 ਮਾਰਚ ਅਤੇ 6 ਅਪ੍ਰੈਲ ਨੂੰ ਰੋਲਟ ਐਕਟ ਦੇ ਵਿਰੋਧ ਵਿੱਚ ਹੋਏ ਹਿੰਦੂ ਮੁਸਲਮਾਨਾਂ ਦੇ ਸਾਂਝੇ ਇਕੱਠ ਲਾਹੌਰ ਤੋਂ ਵੀ ਵੱਡੇ ਸਨ ਜਿਨ੍ਹਾਂ ਨੂੰ ਡਾ. ਸੈਫਉਦੀਨ ਕਿਚਲੂ ਅਤੇ ਡਾ. ਸਤਿਆਪਾਲ ਨੇ ਸੰਬੋਧਨ ਕੀਤਾ। ਲੋਕਾਂ ਦਾ ਹੁੰਗਾਰਾ ਵੇਖ ਕੇ ਲਾਹੌਰ ਅਤੇ ਅੰਮ੍ਰਿਤਸਰ ਦੇ ਆਗੂਆਂ ਨੇ ਮਹਾਤਮਾ ਗਾਂਧੀ ਨੂੰ ਪੰਜਾਬ ਆਉਣ ਦਾ ਸੱਦਾ ਦਿੱਤਾ ਤਾਂ ਜੋ ਉਹ ਪੰਜਾਬੀਆਂ ਨੂੰ ਸਤਿਆਗ੍ਰਹਿ ਦੇ ਅਰਥਾਂ ਬਾਰੇ ਸਮਝਾ ਸਕੇ। ਪਰ ਓਡਵਾਇਰ ਨੇ ਮਹਾਤਮਾ ਗਾਂਧੀ ਦੇ ਪੰਜਾਬ ਵੜ੍ਹਨ ਤੋਂ ਪਹਿਲਾਂ ਹੀ 9 ਅਪ੍ਰੈਲ ਨੂੰ ਪਲਵਲ ਦੇ ਸਟੇਸ਼ਨ ਤੋਂ ਗ੍ਰਿਫਤਾਰ ਕਰਵਾ ਦਿੱਤਾ ਅਤੇ 10 ਅਪ੍ਰੈਲ ਦੀ ਸਵੇਰ ਨੂੰ ਡਾ. ਸੈਫਉਦੀਨ ਕਿਚਲੂ ਅਤੇ ਡਾ. ਸਤਿਆਪਾਲ ਨੂੰ ਗ੍ਰਿਫਤਾਰ ਕਰ ਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ। ਇਨ੍ਹਾਂ ਗ੍ਰਿਫਤਾਰੀਆਂ ਦੇ ਵਿਰੋਧ ਵਿੱਚ ਲੋਕਾਂ ਦਾ ਗੁੱਸਾ ਹੋਰ ਭੜਕ ਪਿਆ ਅਤੇ ਅਗਲੇ ਦਿਨ ਲਾਹੌਰ, ਅੰਮ੍ਰਿਤਸਰ ਅਤੇ ਹੋਰ ਸ਼ਹਿਰਾਂ ਵਿੱਚ ਆਪਮੁਹਾਰੀ ਹੜਤਾਲ ਹੋ ਗਈ ਅਤੇ ਬਹੁਤ ਵੱਡੇ ਰੋਸ ਮੁਜਾਹਰੇ ਹੋਏ। ਇਨ੍ਹਾਂ ਮੁਜਾਹਰਿਆਂ ਵਿੱਚ ਪੰਜਾਬੀਆਂ ਨੇ ਜੋ ਜੋਸ਼ ਅਤੇ ਏਕਤਾ ਦਿਖਾਈ ਉਸ ਨੇ ਅੰਗਰੇਜ਼ ਹਾਕਮਾਂ ਨੂੰ ਤ੍ਰੇਲੀਆਂ ਲਿਆ ਦਿੱਤੀਆਂ। ਇਹ ਗੱਲ ਕੋਈ ਪੰਜਾਬੀਆਂ ਦੇ ਰੋਸ ਅਤੇ ਜੋਸ਼ ਦੀ ਤਾਕਤ ਨੂੰ ਵਧਾ ਕੇ ਦਰਸਾਉਣ ਲਈ ਨਹੀਂ ਲਿਖੀ ਜਾ ਰਹੀ ਸਗੋਂ ਗਵਰਨਰ ਮਾਈਕਲ ਓਡਵਾਇਰ ਖ਼ੁਦ ਆਪਣੀ ਪੁਸਤਕ India as I knew it ਵਿੱਚ ਲਿਖਦਾ ਹੈ ਕਿ ਉਸ ਨੂੰ ਲੱਗਿਆ ਕਿ ਇਹ ਤਾਂ ਪੂਰੀ ਸੂਰੀ ਬਗ਼ਾਵਤ ਹੈ, 1857 ਦੁਹਰਾਇਆ ਜਾਣ ਵਾਲਾ ਹੈ, ਅੰਗਰੇਜ਼ਾਂ ਦੀਆਂ ਔਰਤਾਂ ਅਤੇ ਬੱਚਿਆਂ ਦੀਆਂ ਜਾਨਾਂ ਨੂੰ ਖਤਰਾ ਹੈ। ਉਸ ਦੀ ਇਸ ਪੁਸਤਕ ਵਿੱਚ ਇਨ੍ਹਾਂ ਘਟਨਾਵਾਂ ਦਾ ਵਰਣਨ ਕਰਨ ਵਾਲੇ ਚੈਪਟਰ ਦਾ ਨਾਂ ਹੀ 'Punjab Rebellion of 1919' ਹੈ। ਲੋਕ ਤਾਕਤ ਦੀ ਬਣੀ ਇਸ ਦਹਿਸ਼ਤ ਵਿਚੋਂ ਓਡਵਾਇਰ ਨੇ ਫੌਜ ਅਤੇ ਤੋਪਖਾਨਾ ਬੁਲਾ ਲਿਆ ਅਤੇ ਪੁਲੀਸ ਨੂੰ ਕਹਿ ਦਿੱਤਾ ਕਿ ਜੇ ਉਨ੍ਹਾਂ ਨੂੰ ਫਾਇਰ ਕਰਨ ਦਾ ਹੁਕਮ ਹੋਵੇ ਤਾਂ ਫਾਇਰ ਹਵਾ ਵਿੱਚ ਨਹੀਂ ਕਰਨੇ (ਭਾਵ ਲੋਕਾਂ ਵੱਲ ਸਿੱਧੀ ਗੋਲੀ ਚਲਾਉਣੀ ਹੈ) ਇਹ ਵੀ ਸੱਚ ਹੈ ਕਿ ਅੰਮ੍ਰਿਤਸਰ ਵਿੱਚ ਉਸ ਦਿਨ ਹਿੰਸਕ ਘਟਨਾਵਾਂ ਵਾਪਰੀਆਂ, ਪ੍ਰਦਰਸ਼ਨਕਾਰੀ ਮਹਾਤਮਾ ਗਾਂਧੀ ਦੀ ਵਲੀ ਵਲਗਣ ਵਿੱਚ ਨਾ ਰਹੇ, ਉਨ੍ਹਾਂ ਨੇ ਉਹੀ ਕੁਝ ਕਰ ਦਿੱਤਾ ਜਿਸ ਲਈ ਪੰਜਾਬੀ ਮਸ਼ਹੂਰ ਜਾਂ ਬਦਨਾਮ ਹਨ। ਉਨ੍ਹਾਂ ਬੈਂਕਾਂ, ਡਾਕਖਾਨਿਆਂ ਅਤੇ ਰੇਲਵੇ ਸਟੇਸ਼ਨ 'ਤੇ ਹਮਲੇ ਕੀਤੇ ਜਿਸ 'ਤੇ ਪੁਲੀਸ ਨੇ ਗੋਲੀ ਚਲਾਈ, ਕੁਝ ਪ੍ਰਦਰਸ਼ਨਕਾਰੀ ਮਾਰੇ ਗਏ। ਪ੍ਰਦਰਸ਼ਨਕਾਰੀਆਂ ਤੋਂ ਇਲਾਵਾ ਉਸ ਦਿਨ ਪੰਜ ਅੰਗਰੇਜ਼ ਵੀ ਮਾਰੇ ਗਏ ਜਿਨ੍ਹਾਂ ਵਿੱਚ ਤਿੰਨ ਬੈਂਕ ਮੈਨੇਜਰ, ਇੱਕ ਰੇਲਵੇ ਅਧਿਕਾਰੀ ਅਤੇ ਇੱਕ ਈਸਾਈ ਮਿਸ਼ਨਰੀ Miss Marcella Sherwood ਸੀ।[54]

ਕੁਝ ਘੰਟਿਆਂ ਵਿੱਚ ਅੰਮ੍ਰਿਤਸਰ ਦੀਆਂ ਘਟਨਾਵਾਂ ਦੀਆਂ ਖ਼ਬਰਾਂ ਲਾਹੌਰ ਪਹੁੰਚਣ ਲੱਗੀਆਂ। ਜਿਵੇਂ ਕਿ ਅਜਿਹੇ ਮੌਕਿਆਂ 'ਤੇ ਹੁੰਦਾ ਹੈ ਇਨ੍ਹਾਂ ਖ਼ਬਰਾਂ ਨੂੰ ਹੋਰ ਮਿਰਚ ਮਸਾਲਾ ਲੱਗ ਗਿਆ ਜਿਸ ਨਾਲ ਅੰਗਰੇਜ਼ ਅਧਿਕਾਰੀ ਹੋਰ ਘਬਰਾ ਗਏ। ਲਾਹੌਰ ਵਿੱਚ ਵੀ ਇਸ ਦਿਨ ਵੱਡੇ ਮੁਜਾਹਰੇ ਹੋਏ ਸਨ ਪਰ ਉਥੇ ਆਗੂਆਂ ਨੇ ਇਨ੍ਹਾਂ ਨੂੰ ਹਿੰਸਕ ਰੂਪ ਧਾਰਨ ਨਹੀਂ ਕਰਨ ਦਿੱਤਾ ਹਾਲਾਂ ਕਿ ਉਥੇ ਵੀ

---

[54] Rajmohan Gandhi, *Punjab* p.284

ਪੁਲੀਸ ਦੀਆਂ ਗੋਲੀਆਂ ਨਾਲ ਕਾਫੀ ਮੁਜ਼ਾਹਰਾਕਾਰੀ ਮਾਰੇ ਗਏ ਸਨ। ਅਸਲ ਵਿੱਚ ਅੰਮ੍ਰਿਤਸਰ ਦੀਆਂ ਹਿੰਸਕ ਘਟਨਾਵਾਂ ਦਾ ਮੂਲ ਕਾਰਣ ਡਾ. ਕਿਚਲੂ ਅਤੇ ਸਤਿਆਪਾਲ ਦੀ ਗ੍ਰਿਫਤਾਰੀ ਸੀ ਜਿਸ ਨਾਲ ਲੋਕ ਭੜਕ ਵੀ ਗਏ ਅਤੇ ਉਹ ਆਗੂ ਰਹਿਤ ਵੀ ਹੋ ਗਏ ਜੋ ਉਨ੍ਹਾਂ ਨੂੰ ਕੰਟਰੋਲ ਵਿੱਚ ਰੱਖ ਸਕਦੇ ਸਨ।

ਰੋਲਟ ਐਕਟ ਖਿਲਾਫ਼ ਇਸ ਲਾਮਿਸਾਲ ਵਿਰੋਧ ਨੂੰ ਸਮਝਣ ਅਤੇ ਹੱਲ ਕਰਨ ਦੀ ਬਜਾਏ ਪੰਜਾਬ ਦੇ ਅੰਗਰੇਜ਼ ਹਾਕਮਾਂ ਨੇ ਇਸ ਨੂੰ ਵਹਿਸ਼ੀ ਢੰਗ ਨਾਲ ਕੁਚਲਣ ਦਾ ਰਾਹ ਚੁਣਿਆ ਅਤੇ ਭਾਰਤ ਵਿੱਚ ਅੰਗਰੇਜ਼ੀ ਰਾਜ ਦੇ ਇਤਿਹਾਸ ਦਾ ਸਭ ਤੋਂ ਭਿਆਨਕ ਕਾਂਡ ਕਰ ਦਿੱਤਾ। ਅੰਮ੍ਰਿਤਸਰ ਵਿੱਚ ਲੋਕਾਂ ਦੇ ਉਭਾਰ ਨੂੰ ਵੇਖ ਕੇ ਗਵਰਨਰ ਉਡਵਾਇਰ ਨੇ ਬ੍ਰਿਗੇਡੀਅਰ ਜਨਰਲ ਡਾਇਰ ਨੂੰ ਜਲੰਧਰ ਤੋਂ ਬੁਲਾ ਕੇ ਅੰਮ੍ਰਿਤਸਰ ਦਾ ਚਾਰਜ ਦੇ ਦਿੱਤਾ। ਡਾਇਰ ਨੇ ਆਉਂਦਿਆਂ ਹੀ ਮੁਨਿਆਦੀ ਕਰਵਾ ਦਿੱਤੀ ਕਿ ਕਿਤੇ ਵੀ ਲੋਕ ਇਕੱਠੇ ਹੋਏ ਤਾਂ ਉਨ੍ਹਾਂ ਖਿਲਾਫ਼ ਸਖਤੀ ਨਾਲ ਪੇਸ਼ ਆਇਆ ਜਾਵੇਗਾ। ਪਰ ਇਹ ਮੁਨਿਆਦੀ ਬਹੁਤ ਘੱਟ ਲੋਕਾਂ ਨੇ ਸੁਣੀ ਸੀ, ਦੂਸਰਾ ਵਿਸਾਖੀ ਵਾਲਾ ਦਿਨ ਹੋਣ ਕਾਰਣ ਬਹੁਤ ਲੋਕ ਅੰਮ੍ਰਿਤਸਰ ਤੋਂ ਬਾਹਰੋਂ ਆਏ ਸਨ ਜਿਨ੍ਹਾਂ ਨੂੰ ਪਾਬੰਦੀ ਬਾਰੇ ਕੁਝ ਪਤਾ ਨਹੀਂ ਸੀ, ਉਂਜ ਵੀ ਜਿਹੋ ਜਿਹਾ ਮਾਹੌਲ ਚੱਲ ਰਿਹਾ ਸੀ ਉਸ ਵਿੱਚ ਅਜਿਹੀਆਂ ਧਮਕੀਆਂ ਦੀ ਕੌਣ ਪਰਵਾਹ ਕਰਦਾ ਹੈ। ਸੋ 13 ਅਪ੍ਰੈਲ ਨੂੰ ਦਸ ਹਜਾਰ ਤੋਂ ਉਪਰ ਲੋਕ ਜਲ੍ਹਿਆਂ ਵਾਲਾ ਬਾਗ ਵਿਖੇ ਇਕੱਠੇ ਹੋ ਗਏ ਸਨ ਅਤੇ ਬੁਲਾਰਿਆਂ ਨੂੰ ਸ਼ਾਂਤੀਪੂਰਵਕ ਸੁਣ ਰਹੇ ਸਨ ਕਿ ਸ਼ਾਮ ਸਾਢੇ ਕੁ ਚਾਰ ਵਜੇ ਡਾਇਰ ਰਫ਼ਲਾਂ ਵਾਲੇ 50 ਸਿਪਾਹੀਆਂ ਅਤੇ ਖੁਖਰੀਆਂ ਵਾਲੇ 40 ਹੋਰ ਗੋਰਖਿਆਂ ਨੂੰ ਨਾਲ ਲੈ ਕੇ ਬਾਗ ਦੇ ਇਕੋ ਇੱਕ ਗੇਟ 'ਤੇ ਆ ਗਿਆ। ਬਗੈਰ ਕਿਸੇ ਨੂੰ ਖਿੰਡ ਜਾਣ ਦੀ ਚਿਤਾਵਣੀ ਦਿੱਤਿਆਂ ਆਪਣੇ ਸਿਪਾਹੀਆਂ ਨੂੰ ਲੋਕਾਂ ਉੱਤੇ ਸਿੱਧੇ ਗੋਲੀ ਚਲਾਉਣ ਦੇ ਹੁਕਮ ਦੇ ਦਿੱਤੇ। ਇਸ ਤੋਂ ਬਾਅਦ ਜੋ ਹੋਇਆ ਉਸ ਤੋਂ ਹਰ ਕੋਈ ਜਾਣੂ ਹੈ। ਡਾਇਰ ਦੀ ਆਪਣੀ ਰਿਪੋਰਟ ਅਨੁਸਾਰ 1650 ਗੋਲੀਆਂ ਚਲਾਈਆਂ ਗਈਆਂ ਅਤੇ ਹਰ ਗੋਲੀ ਨੇ ਕਿਸੇ ਨੂੰ ਮਾਰਿਆ ਜਾਂ ਜਖ਼ਮੀ ਕੀਤਾ।

ਇਸ ਘਟਨਾ ਤੋਂ ਬਾਅਦ ਵੀ ਕਈ ਦਿਨ ਪੰਜਾਬ ਦੇ ਸ਼ਹਿਰਾਂ ਵਿੱਚ ਜ਼ੁਲਮ ਦਾ ਦੌਰ ਜਾਰੀ ਰਿਹਾ। ਅੰਮ੍ਰਿਤਸਰ ਵਿੱਚ ਤਾਂ ਸ਼ਹਿਰੀਆਂ ਨੂੰ ਮਿਸ ਸ਼ੇਰਵੁੱਡ ਦੇ ਮਾਰੇ ਜਾਣ ਵਾਲੀ ਗਲੀ ਵਿਚੋਂ ਰੀਂਘ ਕੇ ਚੱਲਣ, ਕੋੜੇ ਮਾਰਨ ਅਤੇ ਹੋਰ ਢੰਗਾਂ ਨਾਲ ਤਸ਼ੱਦਦ ਕਰਕੇ ਦਹਿਸ਼ਤ ਪਾਈ ਗਈ। ਗੁਜਰਾਂਵਾਲਾ ਵਿਖੇ ਹਵਾਈ ਜਹਾਜ਼ਾਂ ਰਾਹੀਂ ਬੰਬ ਸੁੱਟੇ ਗਏ ਅਤੇ ਗੋਲੀਆਂ ਵਰ੍ਹਾਈਆਂ ਗਈਆਂ। ਇਵੇਂ ਕਸੂਰ, ਮੁਲਤਾਨ, ਗੁਰਦਾਸਪੁਰ ਅਤੇ ਹੋਰ ਥਾਵਾਂ 'ਤੇ ਮਾਰਸ਼ਲ ਲਾਅ ਲਗਾਇਆ ਗਿਆ। ਅੰਗਰੇਜ਼ ਹਾਕਮਾਂ ਨੇ ਆਪਣੇ ਮਨੋ ਪੰਜਾਬੀਆਂ ਦੇ ਵਿਰੋਧ ਨੂੰ ਕੁਚਲ ਦਿੱਤਾ ਸੀ ਪਰ ਇਸ ਘਟਨਾ ਤੋਂ ਬਾਅਦ ਪੰਜਾਬ ਪਹਿਲਾਂ ਵਾਲਾ ਪੰਜਾਬ ਨਾ ਰਿਹਾ, ਉਹ ਅੰਗਰੇਜ਼ ਸਾਮਰਾਜ ਖਿਲਾਫ਼ ਲੜਾਈ ਦੀਆਂ ਮੂਹਰਲੀਆਂ ਸਫ਼ਾਂ ਵਿੱਚ ਆ ਗਿਆ।

ਇਨ੍ਹਾਂ ਘਟਨਾਵਾਂ ਕਾਰਣ ਪੰਜਾਬੀਆਂ ਵਿੱਚ ਆਈ ਜਾਗ੍ਰਿਤੀ ਸਦਕਾ ਉਹ ਆਜਾਦੀ ਦੀ ਕੌਮੀ ਧਾਰਾ ਨਾਲ ਜੁੜ ਤਾਂ ਗਏ ਪਰ ਜਲ੍ਹਿਆਂ ਵਾਲਾ ਕਾਂਡ ਤੋਂ ਪੈਦਾ ਹੋਏ ਰੋਹ ਅਤੇ ਵਿਦਰੋਹ ਦੀ ਭਾਵਨਾ ਦਾ ਕਾਂਗਰਸ ਦੇ ਗਾਂਧੀਵਾਦੀ ਤੌਰ ਤਰੀਕਿਆਂ ਨਾਲ ਸਹੀ ਨਿਕਾਸ ਨਹੀਂ ਹੋ ਸਕਦਾ ਸੀ। ਜਦ ਮਹਾਤਮਾ ਗਾਂਧੀ ਅਕਤੂਬਰ ਵਿੱਚ ਪੰਜਾਬ ਆਇਆ ਤਾਂ ਲਾਹੌਰ ਦੇ ਰੇਲਵੇ ਸਟੇਸ਼ਨ ਉੱਤੇ ਹਜਾਰਾਂ ਹਿੰਦੂ, ਸਿੱਖਾਂ ਤੇ ਮੁਸਲਮਾਨਾਂ ਨੇ ਉਸ ਦਾ ਜੋਰਦਾਰ ਸਵਾਗਤ ਕੀਤਾ। ਉਸ ਦੀਆਂ ਮੀਟਿੰਗਾਂ ਵਿੱਚ ਵੱਡੀ ਗਿਣਤੀ ਵਿੱਚ ਕਿਸਾਨ ਅਤੇ ਔਰਤਾਂ ਸ਼ਾਮਲ ਹੋਈਆਂ, ਇਹ ਦੋਵੇਂ ਵਰਗ ਪਹਿਲਾਂ ਐਨੇ ਸਰਗਰਮ ਨਹੀਂ ਸਨ। ਪਰ ਗਾਂਧੀ ਦਾ ਹਿੰਸਾ ਪ੍ਰਤੀ ਸਨਕੀ ਰਵਈਆ ਪੰਜਾਬੀ ਮਾਨਸਿਕਤਾ ਨੂੰ ਪ੍ਰਭਾਵਿਤ ਨਹੀਂ ਕਰ ਰਿਹਾ ਸੀ। ਜਲ੍ਹਿਆਂ ਵਾਲਾ ਬਾਗ ਦੀ ਘਟਨਾ ਦੀ ਉਸ ਨੇ ਨਿੰਦਾ ਤਾਂ ਕੀਤੀ, ਜੋਰਦਾਰ ਹਮਦਰਦੀ ਵੀ ਪ੍ਰਗਟਾਈ, ਪਰ ਨਾਲ ਹੀ ਪੰਜਾਬੀ ਲੋਕਾਂ ਨੂੰ ਵੀ ਨਿੰਦ ਦਿੱਤਾ। ਅੰਮ੍ਰਿਤਸਰ ਵਿੱਚ ਉਸ ਨੇ ਕਿਹਾ, 'ਸਰਕਾਰ ਪਾਗਲ ਹੋ ਗਈ ਸੀ, ਪਰ ਸਾਡੇ ਲੋਕ ਵੀ ਪਾਗਲ ਹੋ ਗਏ ਸਨ। ਮੈਂ ਕਹਿੰਦਾ ਹਾਂ ਪਾਗਲਪਨ ਦਾ ਜਵਾਬ ਪਾਗਲਪਨ ਨਾਲ ਨਾ ਦਿਉ, ਪਾਗਲਪਨ ਦਾ ਉੱਤਰ ਸਿਆਣਪ ਨਾਲ ਦਿਉ, ਸਥਿਤੀ ਤੁਹਾਡੇ ਹੱਕ ਵਿੱਚ ਹੋਵੇਗੀ।'[55] ਸਰਕਾਰ ਦੀ ਸੀ.ਆਈ.ਡੀ. ਨੇ ਵੀ ਇਹ ਨੋਟ ਕੀਤਾ ਕਿ

---

[55] Rajmohan Gandhi, *Punjab*, p.289

ਅੰਗਰੇਜ਼ਾਂ ਖਿਲਾਫ਼ ਹੋਈ ਹਿੰਸਾ ਦੀ ਗਾਂਧੀ ਵੱਲੋਂ ਕੀਤੀ ਨਿੰਦਿਆ ਪੰਜਾਬ ਦੇ ਲੋਕਾਂ ਨੂੰ ਚੰਗੀ ਨਹੀਂ ਲੱਗੀ ਹੈ। ਉਹ ਉਸ ਨੂੰ ਮਹਾਨ ਬੰਦਾ ਨਹੀਂ ਸਮਝਦੇ।

ਮਹਾਤਮਾ ਗਾਂਧੀ ਦਾ ਕਿਸੇ ਵੀ ਕਿਸਮ ਦੀ ਹਿੰਸਾ ਪ੍ਰਤੀ ਅਤਿ ਦਾ ਵਿਰੋਧ ਪੰਜਾਬੀਆਂ ਦੀ ਮਾਨਸਿਕਤਾ ਤੋਂ ਕੋਹਾਂ ਦੂਰ ਸੀ। ਪੰਜਾਬ, ਜਿੱਥੇ ਸਦਾ ਤਲਵਾਰਾਂ ਹੀ ਖੜਕਦੀਆਂ ਰਹੀਆਂ ਹੋਣ, ਉਥੋਂ ਦੇ ਲੋਕਾਂ ਨੂੰ ਮਹਾਤਮਾ ਗਾਂਧੀ ਦੀ ਅਹਿੰਸਾ ਕਿਵੇਂ ਖਿੱਚ ਪਾ ਸਕਦੀ ਸੀ। ਇਸੇ ਕਰਕੇ ਅੱਜ ਤੱਕ ਵੀ ਪੰਜਾਬ ਵਿੱਚ ਮਹਾਤਮਾ ਗਾਂਧੀ ਉਸ ਤਰ੍ਹਾਂ ਦੇ ਦਿਲੀ ਸਤਿਕਾਰ ਦਾ ਪਾਤਰ ਨਹੀਂ ਬਣ ਸਕਿਆ ਜਿਸ ਤਰ੍ਹਾਂ ਭਗਤ ਸਿੰਘ ਜਾਂ ਆਜਾਦੀ ਦੇ ਕੁਝ ਹੋਰ ਨਾਇਕ ਬਣੇ। ਪੰਜਾਬ ਦੀ ਪੇਂਡੂ ਜੱਟ ਕਿਸਾਨੀ ਨੂੰ ਤਾਂ ਉਸ ਦੀਆਂ ਗੱਲਾਂ ਕਿਥੋਂ ਚੰਗੀਆਂ ਲੱਗਣੀਆਂ ਸਨ, ਪੜ੍ਹੇ ਲਿਖੇ ਸ਼ਹਿਰੀ ਵਰਗ ਦੀ ਨੁਮਾਇੰਦਗੀ ਕਰਨ ਵਾਲਾ ਲਾਲਾ ਲਾਜਪਤ ਰਾਏ ਵੀ ਉਸ ਪ੍ਰਤੀ ਵਿਰੋਧ ਜਤਾਉਂਦਾ ਰਿਹਾ। ਜਦ ਚੌਰਾ ਚੌਰੀ ਦੀ ਘਟਨਾ* ਬਾਅਦ ਮਹਾਤਮਾ ਗਾਂਧੀ ਨੇ ਨਾਮਿਲਵਰਤਣ ਲਹਿਰ ਵਾਪਸ ਲੈਣ ਦਾ ਐਲਾਨ ਕੀਤਾ ਤਾਂ ਲਾਜਪਤ ਰਾਏ ਨੇ ਇਸ ਫੈਸਲੇ ਦੇ ਵਿਰੋਧ ਵਿੱਚ ਗਾਂਧੀ ਨੂੰ 70 ਸਫਿਆਂ ਦਾ ਪੱਤਰ ਲਿਖ ਕੇ ਭੇਜਿਆ।[56]

1919 ਵਿੱਚ ਪੰਜਾਬ ਅੰਗਰੇਜ਼ੀ ਰਾਜ ਦੇ ਖਿਲਾਫ਼ ਲੜਾਈ ਵਿੱਚ ਤਾਂ ਪੂਰੀ ਤਰ੍ਹਾਂ ਕੁੱਦ ਪਿਆ ਸੀ, ਸਗੋਂ ਉਸ ਨੇ ਸੰਘਰਸ਼ ਅਤੇ ਕੁਰਬਾਨੀਆਂ ਦੇ ਨਵੇਂ ਕੀਰਤੀਮਾਨ ਸਥਾਪਿਤ ਕੀਤੇ, ਪਰ ਪੰਜਾਬ ਵਿੱਚ ਕਾਂਗਰਸ ਦੀ ਨਿਰਵਿਵਾਦ ਅਗਵਾਈ ਸਥਾਪਿਤ ਨਾ ਹੋ ਸਕੀ ਅਤੇ ਜਿਵੇਂ ਕਿ ਅੱਗੇ ਦਿੱਤੇ ਵੇਰਵਿਆਂ ਤੋਂ ਸਪਸ਼ਟ ਹੁੰਦਾ ਹੈ ਬਾਅਦ ਦੇ ਸਾਲਾਂ ਵਿੱਚ ਪੰਜਾਬ ਦੇ ਆਮ ਲੋਕ ਆਜਾਦੀ ਲਈ ਦੇਸ਼ ਵਿਆਪੀ ਸੰਘਰਸ਼ ਨਾਲ ਓਨੀ ਵਿਆਪਕ ਪੱਧਰ 'ਤੇ ਜੁੜੇ ਨਾ ਰਹਿ ਸਕੇ।

ਕੌਮੀ ਪੱਧਰ 'ਤੇ ਅੰਗਰੇਜ਼ਾਂ ਖਿਲਾਫ਼ ਜੋ ਲੜਾਈ ਕਾਂਗਰਸ ਦੀ ਅਗਵਾਈ ਵਿੱਚ ਚੱਲ ਰਹੀ ਸੀ ਉਸ ਵਿੱਚ ਵੱਡੇ ਪੱਧਰ ਦੇ ਤਿੰਨ ਮੁੱਖ ਅੰਦੋਲਨ ਚੱਲੇ : - 1. ਜਨਵਰੀ 1921 ਵਿੱਚ ਸ਼ੁਰੂ ਹੋਈ ਨਾਮਿਲਵਰਤਣ ਲਹਿਰ, 2. 1930 ਵਿੱਚ ਸ਼ੁਰੂ ਹੋਈ ਸਿਵਲ ਨਾਫ਼ੁਰਮਾਨੀ ਲਹਿਰ ਅਤੇ 3. 1942 ਦਾ ਭਾਰਤ ਛੱਡੋ ਅੰਦੋਲਨ। ਤਕਰੀਬਨ ਇੱਕ ਇੱਕ ਦਹਾਕੇ ਦੇ ਫਰਕ 'ਤੇ ਚੱਲੇ ਇਨ੍ਹਾਂ ਅੰਦੋਲਨਾਂ ਵਿੱਚ ਦੇਸ਼ ਪੱਧਰ ਉੱਤੇ ਹਰ ਵਾਰ ਸ਼ਮੂਲੀਅਤ ਵਧਦੀ ਗਈ ਅਤੇ ਸੰਘਰਸ਼ ਵੱਧ ਖਾੜਕੂ ਰੂਪ ਧਾਰਨ ਕਰਦੇ ਗਏ ਉਥੇ ਪੰਜਾਬ ਦੇ ਲੋਕਾਂ ਦੀ ਇਨ੍ਹਾਂ ਵਿੱਚ ਸ਼ਮੂਲੀਅਤ ਉਲਟਾ ਘਟਦੀ ਗਈ। ਨਾਮਿਲਵਰਤਣ ਲਹਿਰ, ਜਲ੍ਹਿਆਂਵਾਲਾ ਬਾਗ ਕਾਂਡ ਦੇ ਪ੍ਰਤੀਕਰਮ ਵਜੋਂ ਸ਼ੁਰੂ ਹੋਈ ਸੀ ਅਤੇ ਇਸ ਵਿੱਚ ਪੰਜਾਬ ਮੂਹਰਲੀਆਂ ਸਫਾਂ ਵਿੱਚ ਸ਼ਾਮਲ ਸੀ। ਉਂਜ ਇਸ ਪਿੱਛੇ ਕਾਰਣ ਇਹ ਵੀ ਸੀ ਕਿ ਉਸ ਵਕਤ ਸਿੱਖਾਂ ਵਿੱਚ ਗੁਰਦਵਾਰਾ ਸੁਧਾਰ ਲਹਿਰ ਅਤੇ ਮੁਸਲਮਾਨਾਂ ਵਿੱਚ ਖਿਲਾਫ਼ਤ ਲਹਿਰ ਚੱਲ ਰਹੀ ਸੀ, ਜਿਨ੍ਹਾਂ ਦਾ ਨਾਮਿਲਵਰਤਣ ਲਹਿਰ ਨਾਲ ਜੋੜਮੇਲ ਹੋ ਗਿਆ। ਸੋ ਇਸ ਵਿੱਚ ਪੰਜਾਬੀ ਪੂਰੇ ਜੋਸ਼ ਨਾਲ ਸ਼ਾਮਲ ਹੋਏ। ਇਸ ਦੇ ਮੁਕਾਬਲੇ 1930 ਤੱਕ ਫਿਰਕੂ ਭਾਵਨਾਵਾਂ ਫਿਰ ਉਠ ਖੜ੍ਹੀਆਂ ਸਨ, ਕਾਂਗਰਸ ਉੱਤੇ ਸ਼ਹਿਰੀ ਹਿੰਦੂ ਵਪਾਰੀ ਵਰਗ ਦੀ ਪਾਰਟੀ ਦਾ ਠੱਪਾ ਲੱਗ ਚੁੱਕਾ ਸੀ ਇਸ ਲਈ ਕਾਂਗਰਸ ਵੱਲੋਂ ਦਿੱਤੇ ਸਿਵਲ ਨਾਫ਼ੁਰਮਾਨੀ ਦੇ ਸੱਦੇ ਪ੍ਰਤੀ ਮੁਸਲਮਾਨ ਆਬਾਦੀ ਅਤੇ ਅੰਗਰੇਜ਼ੀ ਇਲਾਕੇ ਅੰਦਰਲੀ ਸਿੱਖ ਕਿਸਾਨੀ ਬਹੁਤੀ ਸਰਗਰਮ ਨਹੀਂ ਹੋਈ। ਫਿਰ ਵੀ ਰਿਆਸਤੀ ਪਰਜਾ ਮੰਡਲ ਨੇ ਰਿਆਸਤੀ ਇਲਾਕੇ ਵਿੱਚ ਇਸ ਦਾ ਪ੍ਰਚਾਰ ਕੀਤਾ ਅਤੇ ਅਕਾਲੀਆਂ ਦੇ ਮਾਸਟਰ ਤਾਰਾ ਸਿੰਘ ਧੜੇ ਨੇ ਇਸ ਲਹਿਰ ਦੀ ਹਮਾਇਤ ਕੀਤੀ ਜਿਸ ਸਦਕਾ ਪੰਜਾਬ ਵਿਚੋਂ 12,000 ਗ੍ਰਿਫਤਾਰੀਆਂ ਹੋਈਆਂ ਅਤੇ ਵਪਾਰੀ ਵਰਗ ਵਿੱਚ ਕਾਂਗਰਸ ਦੇ ਅਸਰ ਸਦਕਾ ਅੰਮ੍ਰਿਤਸਰ ਦੀ ਕੱਪੜਾ ਮਾਰਕੀਟ ਵਿੱਚ ਬ੍ਰਿਟੇਨ ਤੋਂ ਆਉਂਦੇ ਕੱਪੜੇ ਦੀ ਵਿਕਰੀ 25 ਲੱਖ ਰੁਪਏ ਪ੍ਰਤੀ ਮਹੀਨਾ ਤੋਂ ਘਟ ਕੇ ਜੁਲਾਈ 1930 ਵਿੱਚ 2 ਲੱਖ ਰੁਪਏ ਦੀ ਰਹਿ ਗਈ।[57] ਇਸੇ ਦੌਰਾਨ ਅਕਤੂਬਰ ਵਿੱਚ ਭਗਤ ਸਿੰਘ ਹੋਰਾਂ ਨੂੰ ਫਾਂਸੀ ਦੀ ਸਜਾ ਸੁਣਾਏ ਜਾਣ ਨੇ ਨੌਜਵਾਨ ਵਰਗ ਨੂੰ ਅੰਗਰੇਜ਼ ਵਿਰੋਧੀ ਕਾਰਵਾਈਆਂ ਵਿੱਚ

---

[56] S.L. Malhotra, *Gandhi and the Punjab,* p.76

[57] Sumit Sarkar, *Modern India,* p. 260

ਸਰਗਰਮ ਕਰੀ ਰੱਖਿਆ। ਕੁੱਲ ਮਿਲਾ ਕੇ 1920-21 ਦੀ ਨਾਮਿਲਵਰਤਣ ਲਹਿਰ ਵਾਲਾ ਮਾਹੌਲ ਤਾਂ ਨਾ ਬਣਿਆ ਪਰ ਪੰਜਾਬ ਦੀ ਗਿਣਨਯੋਗ ਸ਼ਮੂਲੀਅਤ ਜਰੂਰ ਹੋਈ।

1942 ਦਾ ਭਾਰਤ ਛੱਡੋ ਅੰਦੋਲਨ ਕਾਂਗਰਸ ਦੀ ਅਗਵਾਈ ਵਿੱਚ ਚੱਲਿਆ ਸਭ ਤੋਂ ਜੋਰਦਾਰ ਅੰਦੋਲਨ ਸੀ ਜੋ ਦੇਸ਼ ਦੇ ਕਈ ਭਾਗਾਂ ਵਿੱਚ ਤਾਂ ਬਹੁਤ ਹੀ ਖਾੜਕੂ ਰੂਪ ਅਖਤਿਅਰ ਕਰ ਗਿਆ ਸੀ ਜਿਵੇਂ ਬਿਹਾਰ ਦੇ ਉਤਰੀ ਅਤੇ ਕੇਂਦਰੀ ਦਸ ਜਿਲ੍ਹਿਆਂ ਦੇ ਬਹੁਤੇ ਥਾਣੇ ਅੰਦੋਲਨਕਾਰੀਆਂ ਨੇ ਰਵਾਇਤੀ ਹਥਿਆਰਾਂ ਨਾਲ ਹਮਲੇ ਕਰਕੇ ਕਬਜੇ ਵਿੱਚ ਕਰ ਲਏ ਸਨ, ਕਈ ਕਈ ਮਹੀਨੇ ਉਥੇ ਲੋਕਾਂ ਦੀ ਸੱਤਾ ਚਲਦੀ ਰਹੀ ਜੋ ਫੌਜ ਬੁਲਾ ਕੇ ਹੀ ਤੋੜੀ ਜਾਂਦੀ ਸੀ। ਸਰਕਾਰ ਦੇ ਆਪਣੇ ਅੰਕੜਿਆਂ ਮੁਤਾਬਿਕ ਅੰਦੋਲਨ ਦੌਰਾਨ ਦੇਸ਼ ਵਿੱਚ 208 ਪੁਲੀਸ ਚੌਂਕੀਆਂ, 332 ਰੇਲਵੇ ਸਟੇਸ਼ਨ ਅਤੇ 945 ਡਾਕਖਾਨੇ ਅੰਦੋਲਨਕਾਰੀਆਂ ਨੇ ਤਬਾਹ ਕਰ ਦਿੱਤੇ। ਇਕੱਲੇ ਬਿਹਾਰ ਵਿੱਚ 1761 ਲੋਕ ਗੋਲੀ ਦਾ ਸ਼ਿਕਾਰ ਹੋਏ। ਇਸ ਦੇ ਮੁਕਾਬਲੇ ਸਾਰੇ ਪੰਜਾਬ ਵਿੱਚ ਕੇਵਲ ਦੋ ਜਗ੍ਹਾ ਗੋਲੀ ਚੱਲੀ ਅਤੇ 2500 ਲੋਕ ਗ੍ਰਿਫਤਾਰ ਹੋਏ। ਇਸ ਬਾਰੇ ਪ੍ਰਸਿੱਧ ਇਤਿਹਾਸਕਾਰ ਸੁਮਿਤ ਸਰਕਾਰ ਲਿਖਦਾ ਹੈ - ਪੰਜਾਬ ਦੀ ਸਿਆਸਤ ਪਹਿਲਾਂ ਹੀ ਹਿੰਦੂ, ਮੁਸਲਿਮ ਅਤੇ ਸਿੱਖਾਂ ਦੇ ਫਿਰਕੂ ਸਾਂਚਿਆਂ ਵਿੱਚ ਪੱਕੀ ਤਰ੍ਹਾਂ ਢਲ ਚੁੱਕੀ ਸੀ, ਜਦ ਕਿ ਜੰਗ ਦੌਰਾਨ ਫੌਜ ਵਿੱਚ ਭਰਤੀ ਦੇ ਰੋਜਗਾਰ ਅਤੇ ਅਨਾਜ ਦੀਆਂ ਕੀਮਤਾਂ ਵਿੱਚ ਵਾਧੇ ਨੇ ਕਿਸਾਨੀ ਨੂੰ ਸ਼ਾਂਤ ਕਰੀ ਰੱਖਿਆ ਜਿਸ ਵਿੱਚ ਖੁਸ਼ਹਾਲ ਉਪਰਲਾ ਵਰਗ ਪੈਦਾ ਹੋ ਚੁੱਕਾ ਸੀ।[58]

ਸੋ ਪੰਜਾਬ ਦੀ ਅੰਗਰੇਜ਼ਾਂ ਵਿਰੁੱਧ ਲੜਾਈ : ਅਕਾਲੀ ਲਹਿਰ, ਬੱਬਰ ਅਕਾਲੀ ਜੱਥੇ, ਭਗਤ ਸਿੰਘ ਹੋਰਾਂ ਦੀ ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਆਰਮੀ, ਕਿਰਤੀ ਅਤੇ ਕਮਿਊਨਿਸਟ ਪਾਰਟੀਆਂ, ਪਰਜਾ ਮੰਡਲ ਆਦਿ ਰਾਹੀਂ ਚਲਦੀ ਰਹੀ ਪਰ ਮਹਾਤਮਾ ਗਾਂਧੀ ਅਤੇ ਕਾਂਗਰਸ ਪਾਰਟੀ ਦਾ ਪ੍ਰਭਾਵ ਸੀਮਿਤ ਹਲਕਿਆਂ ਵਿੱਚ ਹੀ ਬਣ ਸਕਿਆ।

-----

[58] Sumit Sarkar, *Modern India,* p. 341

# ਅਕਾਲੀ ਲਹਿਰ

ਇਹ ਇੱਕ ਅਜਿਹਾ ਦ੍ਰਿਸ਼ ਸੀ ਜਿਸ ਨੂੰ ਮੈਂ ਕਦੇ ਦੁਬਾਰਾ ਨਹੀਂ ਦੇਖਣਾ ਚਾਹਾਂਗਾ। ਕਾਲੀਆਂ ਪਗੜੀਆਂ ਵਾਲੇ ਚਾਰ ਸਿੱਖ ਦੋ ਅੰਗਰੇਜ਼ ਅਫ਼ਸਰਾਂ ਸਮੇਤ ਇੱਕ ਦਰਜਨ ਪੁਲੀਸ ਵਾਲਿਆਂ ਦਾ ਸਾਹਮਣਾ ਕਰ ਰਹੇ ਸਨ। ਜਦ ਮੈਂ ਉਥੇ ਪੁੱਜਾ ਤਾਂ ਉਹ ਹੌਲੀ ਹੌਲੀ ਚਲਦੇ ਹੋਏ ਪੁਲੀਸ ਦੀ ਕਤਾਰ ਦੇ ਸਾਹਮਣੇ ਕੋਈ ਇੱਕ ਗਜ਼ ਦੀ ਵਿੱਥ 'ਤੇ ਚੁੱਪਚਾਪ ਖੜ੍ਹ ਗਏ। ਉਨ੍ਹਾਂ ਦੇ ਹੱਥ ਪ੍ਰਾਰਥਨਾ ਵਿੱਚ ਜੁੜੇ ਹੋਏ ਸਨ ਅਤੇ ਇਹ ਸਾਫ ਦਿਸ ਰਿਹਾ ਸੀ ਕਿ ਉਹ ਅਰਦਾਸ ਕਰ ਰਹੇ ਸਨ। ਤਦ ਉਨ੍ਹਾਂ ਵੱਲੋਂ ਬਗੈਰ ਕਿਸੇ ਭੜਕਾਹਟ ਦੇ ਇੱਕ ਅੰਗਰੇਜ਼ ਨੇ ਪਿੱਤਲ ਦੇ ਸੁੰਮ ਵਾਲੀ ਡਾਂਗ ਦੀ ਹੁੱਝ ਪੂਰੇ ਜੋਰ ਨਾਲ ਇੱਕ ਅਕਾਲੀ ਦੀ ਹਸਲੀ (Collar bone) 'ਤੇ ਮਾਰੀ। ਇਹ ਬਹੁਤ ਘਟੀਆ ਵਾਰ ਸੀ ਅਤੇ ਮੈਂ ਆਪਣੇ ਆਪ 'ਤੇ ਬੜੀ ਮੁਸ਼ਕਿਲ ਨਾਲ ਕੰਟਰੋਲ ਰੱਖਿਆ ਕਿਉਂਕਿ ਮੈਂ ਇਹ ਪ੍ਰਣ ਕੀਤਾ ਹੋਇਆ ਸੀ ਕਿ ਮੈਂ ਕੋਈ ਦਖਲ ਨਹੀਂ ਦੇਵਾਂਗਾ, ਸਿਰਫ ਦੇਖਾਂਗਾ ਹੀ। ... ਇਸ ਵਾਰ ਨੇ ਅਕਾਲੀ ਸਿੱਖ ਨੂੰ ਧਰਤੀ 'ਤੇ ਸੁੱਟ ਦਿੱਤਾ। ਉਹ ਲੋਟਣੀ ਖਾਂਦਾ ਗਿਆ ਅਤੇ ਇੱਕ ਵਾਰ ਮੁੜ ਉਠਿਆ ਅਤੇ ਫੇਰ ਉਸੇ ਤਰ੍ਹਾਂ ਦੀ ਸੱਟ ਮਾਰੀ ਗਈ। ਇਨ੍ਹਾਂ ਚਾਰਾਂ ਅਕਾਲੀਆਂ ਨੂੰ ਇਸੇ ਤਰ੍ਹਾਂ ਡਾਂਗਾਂ ਮਾਰ ਮਾਰ ਕੇ ਜ਼ਮੀਨ 'ਤੇ ਲਿਟਾ ਦਿੱਤਾ ਗਿਆ ਅਤੇ ਫਿਰ ਬਾਕੀਆਂ ਨਾਲ ਇਵੇਂ ਹੋਇਆ। ਪੁਲੀਸ ਨੇ ਕੁਝ ਅਜਿਹੇ ਵਾਰ ਕੀਤੇ ਜੋ ਸਿਰੇ ਦੇ ਜਾਲਮਾਨਾ ਸਨ। ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਕਿ ਇੱਕ ਪੁਲੀਸ ਵਾਲੇ ਨੇ ਆਪਣੇ ਸਾਹਮਣੇ ਖੜ੍ਹੇ ਸਿੱਖ ਦੇ ਪੇਟ ਵਿੱਚ ਜੋਰਦਾਰ ਠੁੱਡਾ ਮਾਰਿਆ। ਇਹ ਐਨਾ ਭੈੜਾ ਸੀ ਕਿ ਮੈਂ ਰੌਲਾ ਪਾਉਣ ਤੋਂ ਆਪਣੇ ਆਪ ਨੂੰ ਮਸਾਂ ਹੀ ਰੋਕ ਸਕਿਆ। ਪਰ ਇਸ ਤੋਂ ਬਾਅਦ ਮੈਂ ਹੋਰ ਜ਼ਾਲਮਾਨਾ ਵਾਰ ਵੇਖੇ ਜੋ ਇਸ ਤੋਂ ਵੀ ਭੈੜੇ ਸਨ।

ਇਸ ਦ੍ਰਿਸ਼ ਵਿਚਲਾ ਵਹਿਸ਼ੀਪਣ ਅਤੇ ਅਣਮਨੁੱਖੀਪਣ ਇਸ ਤੱਥ ਨਾਲ ਹੋਰ ਵਧ ਜਾਂਦਾ ਹੈ ਕਿ ਜਿਨ੍ਹਾਂ ਆਦਮੀਆਂ ਨੂੰ ਇਸ ਤਰ੍ਹਾਂ ਕੁੱਟਿਆ ਜਾ ਰਿਹਾ ਸੀ ਉਹ ਪ੍ਰਾਰਥਨਾ ਕਰ ਰਹੇ ਸਨ ਅਤੇ ਪ੍ਰਣ ਕਰਕੇ ਆਏ ਸਨ ਕਿ ਉਹ ਆਪਣੇ ਸ਼ਬਦਾਂ ਅਤੇ ਕਾਰਜਾਂ ਵਿੱਚ ਪੂਰੀ ਤਰ੍ਹਾਂ ਸ਼ਾਂਤਮਈ ਰਹਿਣਗੇ। ਇਨ੍ਹਾਂ ਵਿਚੋਂ ਜਿਆਦਾਤਰ ਫੌਜ ਵਿੱਚ ਰਹੇ ਸਨ ਅਤੇ ਜੰਗਾਂ ਦੌਰਾਨ ਆਪਣੀਆਂ ਜ਼ਿੰਦਗੀਆਂ ਖਤਰੇ ਵਿੱਚ ਪਾ ਕੇ ਅੰਗਰੇਜ਼ਾਂ ਦੀਆਂ ਜ਼ਿੰਦਗੀਆਂ ਬਚਾਉਂਦੇ ਰਹੇ ਸਨ। ਹੁਣ ਉਹ ਉਸੇ ਸਰਕਾਰ ਦੇ ਅੰਗਰੇਜ਼ ਅਧਿਕਾਰੀਆਂ ਵੱਲੋਂ ਮਾਰ ਮਾਰ ਕੇ ਧਰਤੀ 'ਤੇ ਲਿਟਾਏ ਜਾ ਰਹੇ ਸਨ ਜਿਸ ਸਰਕਾਰ ਦੀ ਉਹ ਖ਼ੁਦ ਸੇਵਾ ਕਰਦੇ ਰਹੇ ਸਨ।

ਜ਼ੁਲਮ ਬਰਦਾਸ਼ਤ ਕਰਨ ਵਿਚੋਂ ਸਿੱਖੀ ਗਈ ਇੱਕ ਨਵੀਂ ਸੂਰਮਤਾਈ ਇਸ ਧਰਤੀ ਵਿਚੋਂ ਪੈਦਾ ਹੋਈ ਹੈ। ਸਦਾਚਾਰਕ ਜੰਗ ਦਾ ਇੱਕ ਨਵਾਂ ਪਾਠ ਦੁਨੀਆਂ ਨੂੰ ਸਿਖਾਇਆ ਜਾ ਰਿਹਾ ਹੈ।

- (ਪਾਦਰੀ ਸੀ.ਐੱਫ.ਐਂਡਰਿਊ ਵੱਲੋਂ ਗੁਰੂ ਕੇ ਬਾਗ ਮੋਰਚੇ ਦੇ ਅੱਖੀਂ ਡਿੱਠੇ ਵੇਰਵੇ)

1906-07 ਵਿੱਚ ਸ. ਅਜੀਤ ਸਿੰਘ ਦੀ ਅਗਵਾਈ ਵਾਲੀ 'ਪਗੜੀ ਸੰਭਾਲ ਜੱਟਾ' ਲਹਿਰ ਨਾਲ ਅੰਗਰੇਜ਼ਾਂ ਖਿਲਾਫ਼ ਪੰਜਾਬ ਦੀ ਕਿਸਾਨੀ ਵਿੱਚ ਰੋਸ ਜਾਗਿਆ ਸੀ ਪਰ ਇਹ ਰੋਸ ਬਾਰ ਦੀਆਂ ਨਹਿਰੀ ਕਲੋਨੀਆਂ ਦੇ ਸੀਮਿਤ ਇਲਾਕੇ ਨਾਲ ਹੀ ਸੰਬਧਿਤ ਰਿਹਾ। 1914-15 ਵਿੱਚ ਅਮਰੀਕਾ ਕੈਨੇਡਾ ਵਿਚੋਂ ਗ਼ਦਰੀ ਕਾਰਕੁੰਨ ਬੜੇ ਉਤਸ਼ਾਹ ਨਾਲ ਆਏ ਸਨ ਪਰ ਪੰਜਾਬ ਦੀ ਪੇਂਡੂ ਕਿਸਾਨੀ ਨੇ ਕੋਈ ਹੁੰਗਾਰਾ ਨਾ ਦਿੱਤਾ, ਉਲਟਾ ਉਨ੍ਹਾਂ ਨੂੰ ਫੜਵਾਉਣ ਵਿਚ ਹੀ ਪੁਲੀਸ ਨੂੰ ਮਦਦ ਦਿੰਦੇ ਰਹੇ। 1919 ਵਿੱਚ ਰੋਲਟ ਐਕਟ ਦਾ ਵਿਰੋਧ ਅਤੇ ਜਲ੍ਹਿਆਂ ਵਾਲਾ ਬਾਗ ਦੀ ਘਟਨਾ ਵੀ ਸ਼ਹਿਰੀ ਖੇਤਰ ਨਾਲ ਸੰਬਧਿਤ ਰਹੀਆਂ; ਪੇਂਡੂ ਖੇਤਰ ਬਾਰੇ ਤਾਂ ਸਰਕਾਰ ਦੁਆਰਾ ਬਿਠਾਈ ਜਾਂਚ ਕਮੇਟੀ ਦੀਆਂ ਹੇਠ ਦਿੱਤੀਆਂ ਸਤਰਾਂ ਸਥਿਤੀ ਦੀ ਅਸਲੀਅਤ ਨੂੰ ਬਿਆਨ ਕਰਦੀਆਂ ਹਨ -The official evidence is unanimous that the rural population, as a whole, had nothing to do with these disturbances. (1919 ਦੀਆਂ ਘਟਨਾਵਾਂ ਬਾਰੇ Disorder Inquiry Committee ਦੀ ਰਿਪੋਰਟ)

ਪੇਂਡੂ ਕਿਸਾਨੀ, ਜੋ ਮੁੱਖ ਤੌਰ 'ਤੇ ਸਿੱਖ ਅਤੇ ਮੁਸਲਮਾਨ ਸਨ, ਆਪਣੇ ਖੇਤਾਂ ਵਿੱਚ ਹਲ ਵਾਹੁੰਦੀ ਰਹੀ, ਜਿਹੜੇ ਚਾਰ ਦਾਣੇ ਹੋ ਜਾਂਦੇ ਸਨ ਉਨ੍ਹਾਂ ਨਾਲ 'ਰੁੱਖਾ ਮਿੱਸਾ ਖਾ ਕੇ ਠੰਢਾ ਪਾਣੀ ਪੀ' ਦੀ ਧਾਰਨਾ ਉੱਤੇ ਅਮਲ ਕਰਦੀ ਰਹੀ। ਪਲੇਗ, ਚੇਚਕ, ਹੈਜਾ, ਮਲੇਰੀਆ ਅਤੇ ਅਕਾਲ ਵਰਗੀਆਂ ਮਹਾਂਮਾਰੀਆਂ ਨਾਲ ਹਜਾਰਾਂ ਇਨਸਾਨ ਮਰਦੇ ਰਹਿੰਦੇ ਜਿਸ ਨੂੰ ਲੋਕ ਪ੍ਰਮਾਤਮਾ ਦਾ ਭਾਣਾ ਮੰਨ ਕੇ ਜਰਦੇ ਰਹਿੰਦੇ। ਸਰਕਾਰ 'ਤੇ ਕੋਈ ਬਹੁਤਾ ਗਿਲਾ ਸ਼ਿਕਵਾ ਨਹੀਂ ਹੁੰਦਾ ਸੀ ਅਤੇ ਨਾ ਹੀ ਸਮਝ ਸੀ ਕਿ ਇਸ ਵਿੱਚ ਸਰਕਾਰ ਦਾ ਕੋਈ ਰੋਲ ਜਾਂ ਜਿੰਮੇਵਾਰੀ ਹੁੰਦੀ ਹੈ। ਜਗੀਰੂ ਦੌਰ ਦੀ ਕਿਸਾਨੀ ਇਸ ਤਰ੍ਹਾਂ ਦੀ ਹੀ ਹੁੰਦੀ ਹੈ, ਜਿੰਨਾ ਚਿਰ ਉਸਦੀ ਪੈਦਾਵਾਰ ਮੰਡੀ ਨਾਲ ਨਹੀਂ ਜੁੜਦੀ, ਖੇਤੀ ਕੁਦਰਤ ਦੀ ਥਾਂ ਮਨੁੱਖ ਦੁਆਰਾ ਸਿਰਜੇ ਸਾਧਨਾਂ 'ਤੇ ਨਿਰਭਰ ਨਹੀਂ ਹੁੰਦੀ, ਆਮ ਕਿਸਾਨੀ ਦਾ ਰਾਜਨੀਤੀ ਨਾਲ ਕੋਈ ਬਹੁਤਾ ਸਰੋਕਾਰ ਨਹੀਂ ਹੁੰਦਾ। ਅਜਿਹੇ ਦੌਰ ਵਿੱਚ ਸਰਕਾਰ ਦਾ ਰੋਲ ਅਤੇ ਦਖਲਅੰਦਾਜ਼ੀ ਘੱਟ ਹੁੰਦੀ ਹੈ ਪਰ ਕੁਦਰਤੀ ਸ਼ਕਤੀਆਂ ਉੱਤੇ ਨਿਰਭਰਤਾ ਕਾਰਣ ਧਰਮ ਦਾ ਅਸਰ ਬਹੁਤ ਹੁੰਦਾ ਹੈ। ਇਸ ਕਰਕੇ ਬਹੁਤੀ ਰਾਜਨੀਤਕ ਲੜਾਈ ਵੀ ਧਰਮ ਦੇ ਮੁਹਾਵਰੇ ਵਿੱਚ ਹੀ ਲੜੀ ਜਾਂਦੀ ਹੈ।

ਸਿੱਖਾਂ ਲਈ ਆਪਣੇ ਧਾਰਮਿਕ ਕੇਂਦਰਾਂ ਭਾਵ ਗੁਰਦਵਾਰਿਆਂ ਦਾ ਬਹੁਤ ਮਹੱਤਵ ਸੀ। ਸਿੱਖ ਰਾਜਿਆਂ, ਜਾਗੀਰਦਾਰਾਂ ਅਤੇ ਹੋਰ ਲੋਕਾਂ ਵੱਲੋਂ ਇਨ੍ਹਾਂ ਦੇ ਨਾਮ 'ਤੇ ਕਾਫੀ ਜ਼ਮੀਨਾਂ ਲਗਾਈਆਂ ਹੋਈਆਂ ਸਨ ਜਿਸ ਨਾਲ ਲੰਗਰ ਵਰਗੀਆਂ ਮਾਨਵਵਾਦੀ ਪੰ੍ਰਪਰਾਵਾਂ 'ਤੇ ਅਮਲ ਹੁੰਦਾ ਰਹਿੰਦਾ ਸੀ। ਖਾਲਸਾ ਸਿੱਖ ਕਿਉਂਕਿ ਬਹੁਤਾ ਕਰਕੇ ਲੜਾਈਆਂ ਵਿੱਚ ਉਲਝੇ ਰਹਿੰਦੇ ਸਨ ਇਸ ਲਈ ਗੁਰਦਵਾਰਿਆਂ ਦੀ ਸਾਂਭ ਸੰਭਾਲ ਦਾ ਕੰਮ ਇੱਕ ਵੱਖਰੇ ਵਰਗ ਦੇ ਹੱਥ ਆ ਗਿਆ ਜਿਨ੍ਹਾਂ ਨੂੰ ਮਹੰਤ ਕਿਹਾ ਜਾਣ ਲੱਗਾ। ਅੰਗਰੇਜ਼ਾਂ ਵੱਲੋਂ ਜਦ ਜ਼ਮੀਨਾਂ ਦਾ ਰਿਕਾਰਡ ਤਿਆਰ ਕਰਕੇ ਸਥਾਈ ਬੰਦੋਬਸਤ ਕੀਤਾ ਗਿਆ ਤਾਂ ਗੁਰਦਵਾਰਿਆਂ ਦੀਆਂ ਜਾਇਦਾਦਾਂ ਨੂੰ ਮਹੰਤਾਂ ਨੇ ਆਪਣੀਆਂ ਨਿੱਜੀ ਜਾਇਦਾਦਾਂ ਵਜੋਂ ਸਥਾਪਿਤ ਕਰਵਾ ਲਿਆ। ਅੰਗਰੇਜ਼ਾਂ ਨੇ ਗੁਰਦਵਾਰਿਆਂ ਦੇ ਸਰਬਰਾਹ ਨਿਯੁਕਤ ਕਰਨ ਦੇ ਅਧਿਕਾਰ ਆਪਣੇ ਹੱਥ ਵਿੱਚ ਲੈ ਲਏ ਅਤੇ ਮਹੰਤਾਂ ਨੂੰ ਆਪਣੇ ਪਿੱਠੂ ਬਣਾ ਲਿਆ। ਮਹੰਤਾਂ ਨੂੰ ਇਹ ਅਹਿਸਾਸ ਹੋ ਗਿਆ ਕਿ ਜਦ ਅੰਗਰੇਜ਼ ਹਾਕਮ ਉਨ੍ਹਾਂ ਦੀ ਪਿੱਠ 'ਤੇ ਹਨ ਤਾਂ ਉਨ੍ਹਾਂ ਨੂੰ ਸੰਗਤ ਤੋਂ ਡਰਨ ਦੀ ਕੋਈ ਲੋੜ ਨਹੀਂ। ਅੰਗਰੇਜ਼ਾਂ ਨੂੰ ਲੱਗਿਆ ਕਿ ਜੇ ਮਹੰਤਾਂ ਰਾਹੀਂ ਗੁਰਦਵਾਰਿਆਂ ਉੱਤੇ ਉਨ੍ਹਾਂ ਦਾ ਕੰਟਰੋਲ ਹੈ ਤਾਂ ਸਮਝ ਲਵੋ ਸਿੱਖਾਂ ਉੱਤੇ ਉਨ੍ਹਾਂ ਦਾ ਕੰਟਰੋਲ ਹੈ। ਇਸ ਪ੍ਰਸੰਗ ਵਿੱਚ ਭਾਰਤੀ ਰਾਸ਼ਟਰੀ ਕਾਂਗਰਸ ਦੇ ਇਤਿਹਾਸ ਵਿੱਚ ਵੀ ਲਿਖਿਆ ਗਿਆ ਹੈ ਕਿ - ਜਦੋਂ ਕੋਈ ਵਿਦੇਸ਼ੀ ਹਕੂਮਤ ਮੁਲਕ ਉਪਰ ਕਬਜਾ ਕਰਦੀ ਹੈ ਤਾਂ ਉਸ ਤੋਂ ਇਸ ਗੱਲ ਦੀ ਆਸ ਕੀਤੀ ਜਾ ਸਕਦੀ ਹੈ ਕਿ ਉਹ ਤੇਂਦੂਏ ਦੀ ਤਰ੍ਹਾਂ ਮੁਲਕ ਦੀ ਹਰ ਸੰਸਥਾ - ਆਰਥਿਕ, ਵਿਦਿਅਕ ਜਾਂ ਧਾਰਮਿਕ - ਨੂੰ ਆਪਣੀ ਜਕੜ ਵਿੱਚ ਲੈ ਆਵੇਗੀ।

ਇਸ ਬਦਲੇ ਹੋਏ ਸਮੇਂ ਦੇ ਪ੍ਰਸੰਗ ਵਿੱਚ ਇਹ ਵੀ ਨੋਟ ਕਰਨ ਯੋਗ ਹੈ ਕਿ ਜਿੱਥੇ ਮਹੰਤ ਸਿੱਖ ਵਿਚਾਰਧਾਰਾ ਅਤੇ ਚਲਣ ਤੋਂ ਬਿਲਕੁਲ ਟੁੱਟ ਚੁੱਕੇ ਸਨ ਤਾਂ ਅੰਗਰੇਜ਼ ਹਾਕਮਾਂ ਦੀ ਵੀ ਲਾਰੈਂਸ ਭਰਾਵਾਂ ਵਾਲੀ ਉਹ ਪੀੜ੍ਹੀ ਨਹੀਂ ਰਹੀ ਸੀ ਜੋ ਚੰਗਾ ਰਾਜ ਪ੍ਰਬੰਧ ਦੇ ਕੇ ਪੰਜਾਬ ਨੂੰ ਟਿਕਾਈ ਰੱਖਣਾ ਚਾਹੁੰਦੇ ਸਨ ਅਤੇ ਜਿਨ੍ਹਾਂ ਦੇ ਰਾਜ ਕਰਨ ਦੇ ਢੰਗ ਨੂੰ Paternal model of administration ਕਿਹਾ ਜਾਂਦਾ ਸੀ। ਹੁਣ ਮਾਈਕਲ ਉਡਵਾਇਰ ਅਤੇ ਵਿਲੀਅਮ ਹੇਲੀ ਵਰਗੇ ਜਾਲਮ ਅਤੇ ਸਾਜਿਸ਼ੀ ਬਿਰਤੀਆਂ ਵਾਲੇ ਪੰਜਾਬ ਦੇ ਹਾਕਮ ਸਨ ਜੋ ਡੰਡੇ ਦੀ ਬੇਦਰੇਗ ਵਰਤੋਂ ਦੇ ਨਾਲ ਨਾਲ ਲੋਕਾਂ ਵਿੱਚ ਫੁੱਟ ਪਾ ਕੇ ਰੱਖਣ ਦੀਆਂ ਚਾਲਾਂ ਚਲਦੇ ਰਹਿੰਦੇ ਸਨ।

ਇਸ ਸਾਰੇ ਕੁਝ ਦਾ ਸਿੱਟਾ ਇਹ ਨਿਕਲਿਆ ਕਿ ਗੁਰਦਵਾਰਿਆਂ ਦੇ ਧਨ ਨੂੰ ਮਹੰਤ ਆਪਣੀ ਐਯਾਸ਼ੀ 'ਤੇ ਉਡਾਉਣ ਲੱਗ ਪਏ। ਕੁਝ ਮਾਮਲਿਆਂ ਵਿੱਚ ਤਾਂ ਸਿਰਾ ਹੀ ਲੱਗ ਗਿਆ ਜਿਵੇਂ ਨਨਕਾਣਾ ਸਾਹਿਬ ਦੇ ਗੁਰਦਵਾਰੇ ਵਿੱਚ ਮਹੰਤ ਨਰਾਇਣ ਦਾਸ ਨੇ ਅਗਸਤ 1917 ਵਿੱਚ ਕੰਜਰੀਆਂ ਮੰਗਵਾਈਆਂ ਅਤੇ ਉਨ੍ਹਾਂ ਦੇ ਨਾਚ ਕਰਵਾਏ। ਦਰਬਾਰ ਸਾਹਿਬ ਅੰਮ੍ਰਿਤਸਰ ਜਾਣ ਵਾਲੀ ਕਿਸੇ ਔਰਤ ਦੀ ਇੱਜ਼ਤ ਸੁਰਖਿਅਤ ਨਹੀਂ ਰਹੀ ਸੀ। ਗੁਰਦਵਾਰਾ ਤਰਨਤਾਰਨ ਵਿਖੇ ਲੱਗਣ ਵਾਲੀ ਮੱਸਿਆ ਤਾਂ ਬਦਮਾਸ਼ੀ ਅਤੇ ਵਿਭਚਾਰ ਦਾ ਮੇਲਾ ਹੀ ਬਣ ਗਈ ਸੀ। ਔਰਤਾਂ ਨੂੰ ਮੇਲੇ ਦੀ ਭੀੜ ਵਿਚੋਂ ਹੱਥੋ ਹੱਥ ਚੁੱਕ ਲਿਆ ਜਾਂਦਾ ਸੀ। ਇਸ ਸਭ ਕੁਝ ਸ਼ਰੇਆਮ ਹੋ ਰਿਹਾ ਸੀ ਅਤੇ ਸ਼ਿਕਾਇਤ ਕਰਨ ਵਾਲੇ ਨੂੰ ਸਰਕਾਰੀ ਸ਼ਹਿ ਪ੍ਰਾਪਤ ਪੁਜਾਰੀ ਪੁੱਠਾ ਹੀ ਬੋਲਦੇ ਸਨ। ਉਸ ਵਕਤ ਦੀ ਸਿੱਖਾਂ ਦੀ ਕੇਂਦਰੀ ਜਥੇਬੰਦੀ

ਚੀਫ਼ ਖਾਲਸਾ ਦੀਵਾਨ ਐਨੀ ਸਰਕਾਰਪ੍ਰਸਤ ਹੋ ਚੁੱਕੀ ਸੀ ਕਿ ਉਹ ਗਲਤ ਤੋਂ ਗਲਤ ਗੱਲ ਖਿਲਾਫ਼ ਵੀ ਆਵਾਜ਼ ਨਹੀਂ ਉਠਾਉਂਦੀ ਸੀ ਕਿਉਂਕਿ ਸਰਕਾਰ ਪੁਜਾਰੀਆਂ ਦੇ ਹੱਕ ਵਿੱਚ ਸੀ। ਸੋ ਜਦ ਐਨੀ ਅੱਤ ਹੋ ਚੁੱਕੀ ਸੀ ਤਾਂ ਇਸ ਦਾ ਵਿਰੋਧ ਉੱਠਣਾ ਸੁਭਾਵਿਕ ਹੀ ਸੀ। ਦਰਬਾਰ ਸਾਹਿਬ, ਨਨਕਾਣਾ ਸਾਹਿਬ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਦਾ ਕੰਟਰੋਲ ਸਿੱਖੀ ਨਾਲ ਪ੍ਰਤੀਬੱਧ ਲੋਕਾਂ ਦੇ ਹੱਥ ਵਿੱਚ ਦੇਣ ਦੀ ਮੰਗ ਉੱਠਣ ਲੱਗੀ। ਪਰ ਅੰਗਰੇਜ਼ ਹਾਕਮ ਇਨ੍ਹਾਂ ਗੱਲਾਂ ਨੂੰ ਅਣਸੁਣਿਆ ਕਰਦੇ ਹੋਏ ਸੁਧਾਰਕ ਮੁੱਦਿਆਂ 'ਤੇ ਵੀ ਟਾਲ-ਮਟੋਲ ਕਰਦੇ ਰਹੇ। ਇਨ੍ਹਾਂ ਹਾਲਤਾਂ ਵਿੱਚ ਵਿਰੋਧ ਨੂੰ ਆਵਾਜ਼ ਦੇਣ ਲਈ ਲਾਹੌਰ ਤੋਂ 21 ਮਈ 1920 ਨੂੰ ਅਕਾਲੀ ਅਖ਼ਬਾਰ ਦਾ ਪ੍ਰਕਾਸ਼ਨ ਸ਼ੁਰੂ ਹੋਇਆ। ਅਕਾਲੀ ਲਹਿਰ ਦੇ ਇੱਕ ਇਤਿਹਾਸਕਾਰ ਕਾ. ਸੋਹਣ ਸਿੰਘ ਜੋਸ਼ ਅਨੁਸਾਰ ਇਸ ਅਖ਼ਬਾਰ ਦਾ ਨਿਕਲਣਾ ਇੱਕ ਵੱਡੀ ਰਾਜਨੀਤਕ ਅਤੇ ਇਤਿਹਾਸਕ ਘਟਨਾ ਸੀ। ਇਸ ਨਾਲ ਪੰਜਾਬ ਵਿੱਚ ਅਵੱਗਿਆਕਾਰੀ (ਬਾਗ਼ੀ) ਪੱਤਰਕਾਰਤਾ ਦਾ ਆਰੰਭ ਹੋਇਆ ਅਤੇ ਇਸ ਨੇ ਸਿੱਖਾਂ ਦੀ ਸਮਾਜਿਕ, ਰਾਜਨੀਤਕ ਅਤੇ ਸਾਂਸਕ੍ਰਿਤਕ ਜ਼ਿੰਦਗੀ ਵਿੱਚ ਇੱਕ ਤਰ੍ਹਾਂ ਦਾ ਇਨਕਲਾਬ ਪੈਦਾ ਕਰ ਦਿੱਤਾ।[59] ਪਹਿਲੇ ਅੰਕ ਵਿੱਚ ਹੀ ਇਸ ਨੇ ਹੇਠ ਲਿਖਿਆ ਪ੍ਰੋਗਰਾਮ ਪੇਸ਼ ਕੀਤਾ -

1. ਗੁਰਦਵਾਰਿਆਂ ਦਾ ਮਹੰਤੀ ਅਤੇ ਸਰਬਰਾਹਾਂ ਵਾਲਾ ਪ੍ਰਬੰਧ ਖਤਮ ਕਰਕੇ, ਇਸ ਨੂੰ ਸਿੱਖਾਂ ਦੇ ਲੋਕਰਾਜੀ ਪ੍ਰਬੰਧ ਅਧੀਨ ਲਿਆਂਦਾ ਜਾਵੇ।

2. ਖਾਲਸਾ ਕਾਲਜ ਨੂੰ ਸਰਕਾਰੀ ਪ੍ਰਬੰਧ ਵਿਚੋਂ ਕੱਢ ਦੇ ਸਿੱਖਾਂ ਦੇ ਪ੍ਰਬੰਧ ਵਿੱਚ ਲਿਆਂਦਾ ਜਾਵੇ।

3. ਸਰਕਾਰ ਵੱਲੋਂ ਤੋੜੀ ਗਈ ਗੁਰਦਵਾਰਾ ਰਕਾਬਗੰਜ ਦੀ ਦੀਵਾਰ ਨੂੰ ਪਹਿਲਾਂ ਵਾਲੀ ਥਾਂ 'ਤੇ ਮੁੜ ਉਸਾਰਨਾ।

4. ਸਿੱਖ ਜਨਤਾ ਵਿੱਚ ਰਾਜਨੀਤਕ ਅਤੇ ਰਾਸ਼ਟਰੀ ਜਾਗ੍ਰਿਤੀ ਪੈਦਾ ਕਰਨੀ ਅਤੇ ਉਨ੍ਹਾਂ ਨੂੰ ਦੇਸ਼ ਦੀ ਆਜਾਦੀ ਦੇ ਸੰਗਰਾਮ ਵਿੱਚ ਸ਼ਾਮਲ ਹੋਣ ਲਈ ਉਤਸ਼ਾਹਿਤ ਕਰਨਾ।

5. ਪੰਚਾਇਤੀ ਅਸੂਲਾਂ ਮੁਤਾਬਿਕ ਸਿੱਖਾਂ ਦੀ ਪ੍ਰਤੀਨਿਧ ਜਥੇਬੰਦੀ ਕਾਇਮ ਕਰਨੀ।[60]

ਹਵਾ ਦਾ ਰੁੱਖ ਬਦਲਣਾ ਸ਼ੁਰੂ ਹੋ ਗਿਆ, ਸਿੱਖਾਂ ਵਿੱਚ ਨਵੀਂ ਚੇਤਨਾ ਪੈਦਾ ਹੋਣ ਲੱਗੀ। ਚੀਫ਼ ਖਾਲਸਾ ਦੀਵਾਨ ਦਾ ਅਸਰ ਘਟਣ ਲੱਗਿਆ ਅਤੇ ਸਿੱਖ ਅੰਗਰੇਜ਼ਾਂ ਖਿਲਾਫ਼ ਹਰਕਤ ਵਿੱਚ ਆਉਣ ਲੱਗੇ। ਚੀਫ਼ ਖਾਲਸਾ ਦੀਵਾਨ ਦੀ ਅੰਗਰੇਜ਼ ਭਗਤੀ ਅਤੇ ਵਫ਼ਾਦਾਰੀ ਉੱਤੇ ਹਰ ਪਾਸੇ ਤੋਂ ਹਮਲੇ ਹੋਣ ਲੱਗੇ ਅਤੇ ਇੱਕ ਨਵਾਂ ਧਾਰਮਿਕ ਅਤੇ ਰਾਜਨੀਤਕ ਵਾਤਾਵਰਣ ਪੈਦਾ ਹੋਣ ਲੱਗਿਆ।[61]

ਸਭ ਤੋਂ ਪਹਿਲਾ ਮਸਲਾ ਗੁਰਦਵਾਰਾ ਰਕਾਬ ਗੰਜ ਦਿੱਲੀ ਦੀ ਦੀਵਾਰ ਨੂੰ ਮੁੜ ਬਣਵਾਉਣ ਦਾ ਸੀ ਜੋ ਕਈ ਸਾਲਾਂ ਤੋਂ ਲਟਕਦਾ ਤੁਰਿਆ ਆ ਰਿਹਾ ਸੀ। ਅਕਾਲੀ ਵਿੱਚ ਇੱਕ ਲੇਖ ਛਾਪ ਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਸ਼ਹੀਦੀ ਜੱਥਾ ਭੇਜਣ ਲਈ ਇੱਕ ਸੌ ਆਦਮੀਆਂ ਤੋਂ ਨਾਮ ਮੰਗੇ ਗਏ ਅਤੇ ਇਸ ਨੂੰ ਮੁਹਿੰਮ ਬਨਾਉਣ ਲਈ ਜਲਸੇ ਕਰਨੇ ਸ਼ੁਰੂ ਕੀਤੇ ਗਏ। ਇੱਕ ਸੌ ਦੀ ਬਜਾਏ ਕਈ ਸੌ ਲੋਕਾਂ ਨੇ ਨਾਮ ਲਿਖਾ ਦਿੱਤੇ ਤਾਂ ਪਹਿਲੀ ਦਸੰਬਰ 1920 ਨੂੰ ਪਹਿਲਾ ਸ਼ਹੀਦੀ ਜੱਥਾ ਭੇਜਣ ਦੀ ਤਾਰੀਕ ਨਿਸਚਿਤ ਕੀਤੀ ਗਈ। ਲੋਕਾਂ ਦਾ ਜੋਸ਼ ਦੇਖ ਕੇ ਮਹਾਰਾਜਾ ਨਾਭਾ ਨੇ ਵਿੱਚ ਪੈ ਕੇ ਜੱਥਾ ਭੇਜਣ ਦੀ ਤਾਰੀਕ ਤੋਂ ਪਹਿਲਾਂ ਹੀ ਦੀਵਾਰ ਬਣਵਾ ਦਿੱਤੀ ਅਤੇ ਸਰਕਾਰ ਨੇ ਲੋਕਾਂ ਦੀ ਤਸੱਲੀ ਲਈ ਬਣੀ ਕੰਧ ਦੀਆਂ ਤਸਵੀਰਾਂ ਅਖ਼ਬਾਰਾਂ ਵਿੱਚ ਛਪਵਾ ਦਿੱਤੀਆਂ। ਇਹ ਇਸ ਲਹਿਰ ਦੀ ਪਹਿਲੀ ਜਿੱਤ ਸੀ।

---

[59] ਸੋਹਣ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ*

[60] ਹੀਰਾ ਸਿੰਘ ਦਰਦ, *ਮੇਰੀਆਂ ਕੁਝ ਇਤਿਹਾਸਕ ਯਾਦਾਂ*, ਸਫ਼ਾ 153

[61] ਸੋਹਣ ਸਿੰਘ ਜੋਸ਼, *ਅਕਾਲੀ ਮੋਰਚਿਆਂ ਦਾ ਇਤਿਹਾਸ*

ਇਸ ਦੇ ਨਾਲ ਹੀ ਗੁਰਦਵਾਰਾ ਬਾਬੇ ਕੀ ਬੇਰ (ਸਿਆਲਕੋਟ) ਦਾ ਮੁੱਦਾ ਸ਼ੁਰੂ ਹੋ ਗਿਆ, ਜਿਥੋਂ ਦਾ ਮਹੰਤ ਸ਼ਰਾਬੀ ਕਬਾਬੀ ਸੀ। ਉਸ ਨੂੰ ਹਟਾਉਣ ਲਈ ਗੁਰਦਵਾਰੇ ਵਿੱਚ ਸਿੱਖਾਂ ਵੱਲੋਂ ਜਲਸੇ ਸ਼ੁਰੂ ਕੀਤੇ ਗਏ ਤਾਂ ਮਹੰਤ ਸਿੱਖਾਂ ਦੀ ਮਾਰਕੁੱਟ ਲਈ ਗੁੰਡੇ ਲੈ ਆਇਆ ਅਤੇ ਸਰਕਾਰ ਨੇ ਉਸ ਦੀ ਮਦਦ ਲਈ ਦਫ਼ਾ 144 ਲਗਾ ਦਿੱਤੀ ਤਾਂ ਜੋ ਉਥੇ ਬਹੁਤੇ ਸਿੱਖ ਨਾ ਪਹੁੰਚ ਸਕਣ, ਪਰ ਦਫ਼ਾ 144 ਦੇ ਬਾਵਜੂਦ ਉਥੇ ਹਜਾਰਾਂ ਦਾ ਇਕੱਠ ਹੋ ਗਿਆ। ਹਾਜਰ ਇਕੱਠ ਨੇ ਮਹੰਤ ਗੰਡਾ ਸਿੰਘ ਨੂੰ ਹਟਾ ਕੇ ਪ੍ਰਬੰਧ ਲਈ ਇੱਕ ਤਿੰਨ ਮੈਂਬਰੀ ਕਮੇਟੀ ਬਣਾ ਦਿੱਤੀ। ਆਖਰ ਸਰਕਾਰ ਪਿੱਛੇ ਹਟ ਗਈ ਅਤੇ ਇਹ ਮੋਰਚਾ ਵੀ ਸਰ ਹੋ ਗਿਆ।

ਅਗਲੇ ਕੁਝ ਮਹੀਨਿਆਂ ਵਿੱਚ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਗੁਰਦਵਾਰਾ ਤਰਨਤਾਰਨ ਦਾ ਪ੍ਰਬੰਧ ਗੁਰਦਵਾਰਾ ਪ੍ਰਬੰਧਕ ਕਮੇਟੀਆਂ ਦੇ ਹੱਥਾਂ ਵਿੱਚ ਲਿਆਂਦਾ ਗਿਆ। ਇਨ੍ਹਾਂ ਗੁਰਦਵਾਰਿਆਂ ਦਾ ਅੰਗਰੇਜ਼ਾਂ ਵੱਲੋਂ ਨਿਯੁਕਤ ਕੀਤਾ ਸਰਬਰਾਹ ਅਰੂੜ ਸਿੰਘ ਕਿਹੋ ਜਿਹਾ ਬੰਦਾ ਸੀ ਇਸ ਬਾਰੇ ਜਲ੍ਹਿਆਂ ਵਾਲੇ ਬਾਗ ਦੇ ਕਾਤਲ ਜਨਰਲ ਡਾਇਰ ਨੂੰ ਸਨਮਾਨਣ ਵਾਲੀ ਘਟਨਾ ਦੇ ਇੱਕ ਅੰਗਰੇਜ਼ ਇਆਨ ਕਾਲਵਿਨ ਵੱਲੋਂ ਬਿਆਨ ਕੀਤੇ ਨਿਮਨਲਿਖਤ ਵੇਰਵੇ ਤੋਂ ਜਾਣਿਆ ਜਾ ਸਕਦਾ ਹੈ।

ਜਦ ਉਹ (ਡਾਇਰ) ਅੰਮ੍ਰਿਤਸਰ ਵਿੱਚ ਫਿਰ ਵਾਪਸ ਆਇਆ ਤਾਂ ਉਸ ਨੂੰ ਅਤੇ ਬ੍ਰਿਗੇਡੀਅਰ ਮੇਜਰ ਬ੍ਰਿਗਸ ਨੂੰ ਦਰਬਾਰ ਸਾਹਿਬ ਵਿਖੇ ਆਉਣ ਦਾ ਸੱਦਾ ਦਿੱਤਾ ਗਿਆ। ਅਤੇ ਉਹ ਸਿੱਖ ਆਗੂਆਂ ਅਤੇ ਮੁੱਖ ਪੁਜਾਰੀਆਂ ਕੋਲ ਦਰਬਾਰ ਸਾਹਿਬ ਪਹੁੰਚ ਗਏ।

"ਸਾਹਿਬ" ਉਨ੍ਹਾਂ ਨੇ ਕਿਹਾ, "ਤੁਹਾਨੂੰ ਸਿੱਖ ਬਣ ਜਾਣਾ ਚਾਹੀਦਾ ਹੈ - ਜਿਵੇਂ ਨਿਕਲਸਨ ਸਾਹਿਬ ਸਿੱਖ ਬਣ ਗਿਆ ਸੀ।"

ਜਨਰਲ ਨੇ ਇਸ ਇੱਜ਼ਤ ਲਈ ਉਨ੍ਹਾਂ ਦਾ ਧੰਨਵਾਦ ਕੀਤਾ ਲੇਕਿਨ ਉਸ ਨੇ ਕਿਹਾ ਕਿ ਬ੍ਰਿਟਿਸ਼ ਅਫ਼ਸਰ ਵਜੋਂ ਉਹ ਆਪਣੇ ਵਾਲ ਲੰਬੇ ਨਹੀਂ ਰੱਖ ਸਕਦਾ।

ਅਰੂੜ ਸਿੰਘ ਬੋਲਿਆ, "ਅਸੀਂ ਤੁਹਾਨੂੰ ਵਾਲ ਨਾ ਰੱਖਣ ਦੀ ਛੋਟ ਦੇ ਦੇਵਾਂਗੇ।"

ਜਨਰਲ ਡਾਇਰ ਨੇ ਇੱਕ ਹੋਰ ਇਤਰਾਜ਼ ਕੀਤਾ, "ਪਰ ਮੈਂ ਸਿਗਰਟ ਪੀਣਾ ਨਹੀਂ ਛੱਡ ਸਕਦਾ।"

"ਸਿਗਰਟ ਤੁਹਾਨੂੰ ਛੱਡ ਦੇਣੀ ਚਾਹੀਦੀ ਹੈ," ਅਰੂੜ ਸਿੰਘ ਨੇ ਕਿਹਾ।

"ਨਹੀਂ ਜਨਰਲ ਨੇ ਜਵਾਬ ਦਿੱਤਾ "ਮੈਨੂੰ ਅਫਸੋਸ ਹੈ ਕਿ ਮੈਂ ਸਿਗਰਟ ਪੀਣਾ ਨਹੀਂ ਛੱਡ ਸਕਦਾ।"

ਪੁਜਾਰੀ ਨੇ ਰਿਆਇਤ ਦੇ ਦਿੱਤੀ, "ਅਸੀਂ ਤੁਹਾਨੂੰ ਹੌਲੀ ਹੌਲੀ ਛੱਡਣ ਦੀ ਇਜਾਜ਼ਤ ਦੇ ਦੇਵਾਂਗੇ - ਇੱਕ ਸਿਗਰਟ ਇੱਕ ਸਾਲ ਵਿੱਚ (ਘੱਟ ਕਰਨੀ)"

"ਇਸ ਗੱਲ ਦਾ ਮੈਂ ਵਚਨ ਦਿੰਦਾ ਹਾਂ," ਜਨਰਲ ਨੇ ਕਿਹਾ।

ਸਿੱਖ ਹਸਦੇ ਹਸਦੇ ਉਸ ਨੂੰ ਸਿੱਖੀ ਵਿੱਚ ਪ੍ਰਵੇਸ਼ ਕਰਵਾਉਣ ਵਿੱਚ ਜੁਟ ਗਏ। ਜਨਰਲ ਡਾਇਰ ਅਤੇ ਕੈਪਟਨ ਬ੍ਰਿਗਸ ਨੂੰ ਪੰਜ ਕਕਾਰ ਪਹਿਣਾਏ ਗਏ ... ਇਸ ਤਰ੍ਹਾਂ ਉਹ ਸਿੱਖ ਬਣ ਗਏ।[62]

ਸਿੱਖਾਂ ਦੇ ਸਭ ਤੋਂ ਪ੍ਰਮੁੱਖ ਧਾਰਮਿਕ ਸਥਾਨ ਦੇ ਮੁਖੀ ਦੀ ਅੰਗਰੇਜ਼ ਭਗਤੀ ਦੀ ਇਸ ਤੋਂ ਵੱਧ ਸ਼ਰਮਨਾਕ ਮਿਸਾਲ ਕੀ ਹੋ ਸਕਦੀ ਹੈ।* ਬਾਕੀ ਉਸ ਨੇ ਇਨ੍ਹਾਂ ਗੁਰਦਵਾਰਿਆਂ ਦਾ ਜੋ ਮਾਹੌਲ ਬਣਾ ਦਿੱਤਾ ਸੀ ਉਸ ਬਾਰੇ ਪਹਿਲਾਂ ਜ਼ਿਕਰ ਆ ਚੁੱਕਾ ਹੈ। ਦਰਬਾਰ ਸਾਹਿਬ ਦੀ ਪਰਕਰਮਾ ਵਿੱਚ ਜੇਬਕਤਰੇ ਫਿਰਦੇ ਸਨ, ਜੋਤਿਸ਼ੀ ਹੱਥ ਵੇਖਦੇ ਸਨ, ਮੁਨਿਆਰੀ ਦੀਆਂ ਦੁਕਾਨਾਂ ਲਗਦੀਆਂ ਸਨ, ਗੁੰਡੇ ਔਰਤਾਂ ਨੂੰ ਫਸਾਉਣ ਅਤੇ ਮਿਲਣ ਦੇ ਮੌਕੇ ਲੈਣ ਲਈ ਸੁਬ੍ਹਾ ਸ਼ਾਮ ਗੇੜੇ ਮਾਰਦੇ ਸਨ। ਸਿੱਖਾਂ ਦੇ ਇਸ ਸਭ ਤੋਂ ਪਵਿੱਤਰ

---

[62] *The Story of General Dyer* by Ian Colvin

ਅਸਥਾਨ ਦਾ ਪ੍ਰਬੰਧ ਸੁਧਾਰਨ ਲਈ ਜਲਸੇ ਹੋਣ ਲੱਗੇ ਅਤੇ ਫੈਸਲਾ ਕੀਤਾ ਗਿਆ ਕਿ ਜੇ ਸਰਬਰਾਹ ਅਸਤੀਫ਼ਾ ਨਹੀਂ ਦਿੰਦਾ ਤਾਂ ਉਸ ਦੀ ਅਰਥੀ ਸਾੜੀ ਜਾਵੇਗੀ। ਪਰ ਸਿੱਖਾਂ ਦਾ ਰੋਹ ਵੇਖ ਕੇ ਅਰੂੜ ਸਿੰਘ ਝੁਕ ਗਿਆ, ਉਸ ਨੇ ਇੱਕ ਜਲਸੇ ਵਿੱਚ ਆ ਕੇ ਆਪਣੀਆਂ ਗਲਤੀਆਂ ਦੀ ਮੁਆਫ਼ੀ ਮੰਗੀ ਅਤੇ ਅਸਤੀਫਾ ਦੇ ਦਿੱਤਾ। ਇਸ ਤੋਂ ਬਾਅਦ ਵੀ ਸਰਕਾਰ ਵੱਲੋਂ ਵਿੰਗੇ ਟੇਢੇ ਢੰਗ ਨਾਲ ਦਰਬਾਰ ਸਾਹਿਬ ਨੂੰ ਅਕਾਲੀਆਂ ਦੇ ਪੂਰੇ ਕੰਟਰੋਲ ਤੋਂ ਬਾਹਰ ਰੱਖਣ ਦੀਆਂ ਕੋਸ਼ਿਸ਼ਾਂ ਹੁੰਦੀਆਂ ਰਹੀਆਂ। ਹਰਮੰਦਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਸਰਕਾਰ ਨੇ ਆਪਣੇ ਕਬਜੇ ਵਿੱਚ ਕਰ ਲਈਆਂ ਜਿਨ੍ਹਾਂ ਨੂੰ ਵਾਪਸ ਲੈਣ ਲਈ 'ਕੁੰਜੀਆਂ ਦਾ ਮੋਰਚਾ' ਲੱਗਿਆ ਜਿਸ ਦੇ ਸਿੱਟੇ ਵਜੋਂ 1922 ਦੇ ਸ਼ੁਰੂ ਵਿੱਚ ਕੁੰਜੀਆਂ ਸਿੱਖਾਂ ਦੇ ਆਗੂ ਬਾਬਾ ਖੜਕ ਸਿੰਘ ਨੂੰ ਸੌਂਪਣੀਆਂ ਪਈਆਂ। ਇਸ ਜਿੱਤ 'ਤੇ ਮਹਾਤਮਾ ਗਾਂਧੀ ਨੇ ਇਹ ਲਿਖ ਕੇ ਵਧਾਈ ਦੀ ਤਾਰ ਭੇਜੀ - ਹਿੰਦੁਸਤਾਨ ਦੀ ਆਜਾਦੀ ਦੀ ਪਹਿਲੀ ਲੜਾਈ ਜਿੱਤ ਲਈ ਗਈ ਹੈ; ਵਧਾਈਆਂ। ਇਸੇ ਤਰ੍ਹਾਂ ਕੁਝ ਹੋਰ ਗੁਰਦਵਾਰਿਆਂ ਵਿਚੋਂ ਮਹੰਤਾਂ ਨੂੰ ਕੱਢ ਕੇ ਜਾਂ ਜਿਨ੍ਹਾਂ ਨੇ ਸੁਧਰਨਾ ਅਤੇ ਸ਼੍ਰੋਮਣੀ ਕਮੇਟੀ ਦੇ ਅਨੁਸਾਰ ਚੱਲਣਾ ਮੰਨ ਲਿਆ ਉਨ੍ਹਾਂ ਨਾਲ ਲਿਖਤ ਸਮਝੌਤਾ ਕਰ ਕੇ, ਸੁਧਾਰ ਕੀਤੇ ਗਏ। ਇਸੇ ਦੌਰਾਨ ਇਹ ਮਹਿਸੂਸ ਕੀਤਾ ਗਿਆ ਕਿ ਸਾਰੇ ਜੱਥਿਆਂ ਦੀ ਤਾਕਤ ਨੂੰ ਇਕੱਠਾ ਕਰਨ ਲਈ ਇੱਕ ਕੇਂਦਰੀ ਜਥੇਬੰਦੀ ਕਾਇਮ ਕੀਤੀ ਜਾਵੇ। ਇਸ ਵਾਸਤੇ 14 ਦਸੰਬਰ 1920 ਨੂੰ ਸਾਰੇ ਜੱਥਿਆਂ ਦੇ ਪ੍ਰਤੀਨਿਧਾਂ ਦੀ ਅੰਮ੍ਰਿਤਸਰ ਵਿਖੇ ਇੱਕ ਮੀਟਿੰਗ ਬੁਲਾਈ ਗਈ ਅਤੇ ਸ਼੍ਰੋਮਣੀ ਅਕਾਲੀ ਦਲ ਹੋਂਦ ਵਿੱਚ ਆ ਗਿਆ।

ਗੁਰਦਵਾਰਾ ਸੁਧਾਰ ਲਹਿਰ ਆਪਣੇ ਧਾਰਮਿਕ ਦਾਇਰੇ ਵਿੱਚ ਠੀਕ ਠਾਕ ਚੱਲ ਰਹੀ ਸੀ ਪਰ ਜਲਦੀ ਹੀ ਜਬਰ ਜ਼ੁਲਮ ਦੀਆਂ ਤਿੰਨ ਅਜਿਹੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਨੇ ਸਿੱਖਾਂ ਨੂੰ ਬਿਲਕੁਲ ਬਦਲ ਕੇ ਰੱਖ ਦਿੱਤਾ। ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਨਨਕਾਣਾ ਸਾਹਿਬ ਦਾ ਸਾਕਾ ਵਾਪਰਿਆ। ਇਥੋਂ ਦੇ ਮਹੰਤ ਨਰਾਇਣ ਦਾਸ ਨੂੰ ਖ਼ੁਦ ਸੁਧਰਨ ਅਤੇ ਗੁਰਦਵਾਰੇ ਦਾ ਮਾਹੌਲ ਸੁਧਾਰਨ ਲਈ ਕਿਹਾ ਗਿਆ ਸੀ ਪਰ ਉਸ ਨੇ ਅੰਗਰੇਜ਼ ਸਰਕਾਰ ਅਤੇ ਕੁਝ ਅਯਾਸ਼ ਜਾਗੀਰਦਾਰਾਂ ਦੀ ਸ਼ਹਿ 'ਤੇ ਅਕਾਲੀਆਂ ਨੂੰ ਸਬਕ ਸਿਖਾਉਣ ਦੀ ਧਾਰ ਲਈ। 20 ਫਰਵਰੀ 1921 ਨੂੰ ਜਦ ਭਾਈ ਲਛਮਣ ਸਿੰਘ ਦੀ ਅਗਵਾਈ ਵਿੱਚ ਅਕਾਲੀ ਜੱਥਾ ਗੁਰਦਵਾਰਾ ਸਾਹਿਬ ਦੇ ਅੰਦਰ ਗਿਆ ਤਾਂ ਮਹੰਤ ਵੱਲੋਂ ਇਕੱਠੇ ਕੀਤੇ ਗੁੰਡਿਆਂ ਨੇ ਬੰਦੂਕਾਂ, ਤਲਵਾਰਾਂ, ਟਕੂਆਂ, ਗੰਡਾਸਿਆਂ ਨਾਲ ਉਨ੍ਹਾਂ 'ਤੇ ਹਮਲਾ ਕਰਕੇ ਸ਼ਹੀਦ ਕਰ ਦਿੱਤਾ ਅਤੇ ਫਿਰ ਮਿੱਟੀ ਦਾ ਤੇਲ ਪਾ ਕੇ ਕਤਲ ਹੋਏ ਸਿੱਖਾਂ ਦੇ ਨਾਲ ਹੀ ਜ਼ਖ਼ਮੀ ਹੋਏ ਅਧਮਰੇ ਸਿੱਖਾਂ ਨੂੰ ਵੀ ਵਿਚੇ ਫੂਕ ਦਿੱਤਾ। ਇਸ ਵਹਿਸ਼ੀਆਨਾ ਕਾਂਡ ਨੇ ਸਿੱਖਾਂ ਨੂੰ ਹਿਲਾ ਕੇ ਰੱਖ ਦਿੱਤਾ ਅਤੇ ਉਨ੍ਹਾਂ ਅੰਦਰ ਅੰਗਰੇਜ਼ਾਂ ਖਿਲਾਫ਼ ਭਾਵਨਾਵਾਂ ਖੌਲਣ ਲੱਗੀਆਂ ਕਿਉਂਕਿ ਸਰਕਾਰ ਦੀ ਸ਼ਹਿ ਬਿਨਾਂ ਮਹੰਤ ਐਡਾ ਭਿਆਨਕ ਕਾਰਾ ਨਹੀਂ ਕਰ ਸਕਦਾ ਸੀ ਅਤੇ ਬਾਅਦ ਵਿੱਚ ਵੀ ਸਰਕਾਰ ਉਸ ਨੂੰ ਬਚਾਉਣ ਅਤੇ ਕੇਸ ਕਮਜੋਰ ਕਰਨ ਵਿੱਚ ਲੱਗੀ ਰਹੀ।

ਦੂਸਰੀ ਘਟਨਾ ਗੁਰੂ ਕੇ ਬਾਗ ਵਿਖੇ ਅੰਗਰੇਜ਼ ਸਰਕਾਰ ਵੱਲੋਂ ਕੀਤਾ ਗਿਆ ਵਹਿਸ਼ੀ ਤਸ਼ਦੱਦ ਸੀ। ਇਸ ਗੁਰਦਵਾਰੇ ਦੇ ਲੰਗਰ ਲਈ ਗੁਰਦਵਾਰੇ ਦੀ ਜ਼ਮੀਨ ਵਿਚੋਂ ਲੱਕੜਾਂ ਲੈਣ ਲਈ ਅਕਾਲੀ ਗਏ ਤਾਂ ਸਰਕਾਰ ਨੇ ਇਹ ਬਹਾਨਾ ਬਣਾ ਕੇ ਕਿ ਇਹ ਜ਼ਮੀਨ ਮਹੰਤ ਦੇ ਨਾਂ ਹੈ, ਸਿੱਖਾਂ ਦੀਆਂ ਗ੍ਰਿਫਤਾਰੀਆਂ ਸ਼ੁਰੂ ਕਰ ਦਿੱਤੀਆਂ। ਅਸਲ ਵਿੱਚ ਕੁੰਜੀਆਂ ਦੇ ਮੋਰਚੇ ਅਤੇ ਅਕਾਲੀਆਂ ਦੇ ਹੋਰ ਮੋਰਚਿਆਂ ਦੀ ਸਫਲਤਾ ਤੋਂ ਅੰਗਰੇਜ਼ ਸਰਕਾਰ ਨੂੰ ਜਾਪਣ ਲੱਗਾ ਕਿ ਉਸ ਦਾ ਅਸਰ ਰਸੂਖ ਘਟ ਰਿਹਾ ਹੈ ਜਿਸ ਦਾ ਸਰਕਾਰ ਪੱਖੀ ਲੋਕਾਂ 'ਤੇ ਗਲਤ ਪ੍ਰਭਾਵ ਜਾ ਰਿਹਾ ਹੈ। ਇਸ ਲਈ ਅੰਗਰੇਜ਼ਾਂ ਵੱਲੋਂ ਅਕਾਲੀਆਂ ਨੂੰ ਤਾਕਤ ਦੇ ਜੋਰ ਨਾਲ ਕੁਚਲਣ ਦੀ ਨੀਤੀ ਤੈਅ ਕੀਤੀ ਗਈ। ਇਸ ਨੀਤੀ ਤਹਿਤ ਗੁਰੂ ਕੇ ਬਾਗ ਦੇ ਮੋਰਚੇ ਤੋਂ ਪਹਿਲਾਂ ਹੀ ਅਕਾਲੀਆਂ ਨੂੰ ਫੜ੍ਹਿਆ ਜਾ ਰਿਹਾ ਸੀ ਅਤੇ ਪਿੰਡਾਂ ਵਿੱਚ ਇਹ ਪ੍ਰਚਾਰ ਕੀਤਾ ਜਾ ਰਿਹਾ ਸੀ ਕਿ ਇਨ੍ਹਾਂ ਦੇ ਮੋਰਚੇ ਧਾਰਮਿਕ ਨਹੀਂ ਸਗੋਂ ਰਾਜਨੀਤਕ ਹਨ। ਜਦ ਗੁਰੂ ਕੇ ਬਾਗ ਵਿਖੇ ਗ੍ਰਿਫਤਾਰੀਆਂ ਦੇਣ ਦਾ ਅਮਲ ਨਾ ਰੁਕਿਆ ਤਾਂ ਕੁਝ ਦਿਨ ਬਾਅਦ ਸਰਕਾਰ ਨੇ ਤਸ਼ੱਦਦ ਦੇ ਜੋਰ ਨਾਲ ਇਸ ਨੂੰ ਕੁਚਲਣ ਦਾ ਰਾਹ ਫੜ੍ਹਿਆ। ਇਸ ਨੀਤੀ ਤਹਿਤ ਗ੍ਰਿਫਤਾਰੀ ਦੇਣ ਗਏ ਸਿੱਖਾਂ ਨੂੰ ਐਨੇ ਬੁਰੇ ਢੰਗ ਨਾਲ ਕੁੱਟਿਆ ਜਾਂਦਾ ਕਿ ਵੇਖਣ ਸੁਨਣ ਵਾਲਿਆਂ ਦੇ ਲੂੰ-ਕੰਡੇ ਖੜ੍ਹੇ ਹੋ ਜਾਂਦੇ। ਉਨ੍ਹਾਂ ਦੇ ਗੁਪਤ ਅੰਗਾਂ 'ਤੇ ਸੱਟਾਂ ਮਾਰੀਆਂ ਜਾਂਦੀਆਂ, ਹੱਡੀਆਂ ਤੋੜੀਆਂ ਜਾਂਦੀਆਂ, ਬੇਹੋਸ਼ ਹੋਣ ਤੱਕ ਉਨ੍ਹਾਂ ਦੀ ਪਿਟਾਈ ਜਾਰੀ ਰਹਿੰਦੀ। ਜ਼ੁਲਮ ਐਨਾ ਵਹਿਸ਼ੀ ਸੀ ਕਿ ਇਸ ਨੇ ਗੋਰਖੇ ਸਿਪਾਹੀਆਂ ਦੀ ਜ਼ਮੀਰ ਨੂੰ ਵੀ ਝੰਜੋੜ ਦਿੱਤਾ, ਉਨ੍ਹਾਂ ਨੇ ਕਿਹਾ ਕਿ ਅਸੀਂ ਨਿਹੱਥੇ ਲੋਕਾਂ ਨੂੰ

ਇਸ ਤਰ੍ਹਾਂ ਨਹੀਂ ਕੁੱਟ ਸਕਦੇ ਜਿਸ 'ਤੇ ਉਨ੍ਹਾਂ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ। ਸਾਰੇ ਦੇਸ਼ ਵਿੱਚ ਇਸ ਭਿਆਨਕ ਜਬਰ ਅਤੇ ਸ਼ਾਂਤਮਈ ਸਿੱਖਾਂ ਵੱਲੋਂ ਵਿਖਾਏ ਸਬਰ ਦਾ ਰੌਲਾ ਮੱਚ ਗਿਆ। ਇਸੇ ਦੌਰਾਨ 12 ਸਤੰਬਰ 1922 ਨੂੰ ਇੱਕ ਅੰਗਰੇਜ਼ ਪਾਦਰੀ ਸੀ.ਐੱਫ. ਐਂਡਰਿਊਜ਼ (Charles Freer Andrews) ਅਸਲੀਅਤ ਜਾਣਨ ਲਈ ਮੋਰਚੇ ਵਾਲੀ ਥਾਂ 'ਤੇ ਪਹੁੰਚਿਆ। ਉਥੇ ਉਸ ਨੇ ਜੋ ਕੁਝ ਵੇਖਿਆ ਉਸ ਨੇ ਉਸ ਸੰਵੇਦਨਸ਼ੀਲ ਪਾਦਰੀ ਦਾ ਦਿਲ ਹਿਲਾ ਕੇ ਰੱਖ ਦਿੱਤਾ ਅਤੇ ਉਸ ਨੇ ਉਸੇ ਦਿਨ ਅਖ਼ਬਾਰਾਂ ਨੂੰ ਇਸ ਦਿਲ ਹਿਲਾਊ ਤਸ਼ੱਦਦ ਦੇ ਵੇਰਵੇ ਲਿਖ ਭੇਜੇ। ਸਰਕਾਰ ਨੂੰ ਵੀ ਇਹ ਦਿਸ ਗਿਆ ਕਿ ਇਸ ਤਰ੍ਹਾਂ ਦੇ ਤਸ਼ੱਦਦ ਨਾਲ ਉਨ੍ਹਾਂ ਦੇ ਵਫ਼ਾਦਾਰ ਅਤੇ ਨਰਮ ਖਿਆਲ ਸਿੱਖਾਂ ਦੇ ਦਿਲਾਂ ਵਿੱਚ ਵੀ ਅਕਾਲੀਆਂ ਪ੍ਰਤੀ ਹਮਦਰਦੀ ਅਤੇ ਸਰਕਾਰ ਪ੍ਰਤੀ ਰੋਸ ਪੈਦਾ ਹੋ ਰਿਹਾ ਹੈ। ਸਰਕਾਰ ਨੂੰ ਇਹ ਵੀ ਲੱਗਾ ਕਿ ਇਸ ਗੱਲ ਦਾ ਸਿੱਖ ਫੌਜੀਆਂ ਉੱਤੇ ਵੀ ਗਲਤ ਅਸਰ ਪੈ ਰਿਹਾ ਹੈ ਸੋ ਜੱਥਿਆਂ ਉੱਤੇ ਜ਼ੁਲਮ ਬੰਦ ਕਰ ਦਿੱਤਾ ਗਿਆ ਯਾਨੀ ਸਬਰ ਅੱਗੇ ਜਬਰ ਹਾਰ ਗਿਆ। ਤਸ਼ੱਦਦ ਬੰਦ ਹੋਣ ਤੋਂ ਬਾਅਦ ਵੀ ਗ੍ਰਿਫਤਾਰੀਆਂ ਚਲਦੀਆਂ ਰਹੀਆਂ, ਆਖਰ ਸਰਕਾਰ ਇੱਕ ਟੇਢਾ ਜਿਹਾ ਸਮਝੌਤਾ ਕਰ ਕੇ ਪਿੱਛੇ ਹਟ ਗਈ ਅਤੇ ਗੁਰਦਵਾਰਾ ਬਿੱਲ ਲਿਆਉਣ ਲਈ ਵੀ ਕਾਰਵਾਈ ਤੇਜ ਕਰਨ ਲੱਗੀ।

ਇਸੇ ਲੜੀ ਵਿੱਚ ਤੀਸਰੀ ਵੱਡੀ ਘਟਨਾ ਜੈਤੋ ਦਾ ਮੋਰਚਾ ਸੀ। ਨਾਭੇ ਦਾ ਰਾਜਾ ਰਿਪੁਦਮਨ ਸਿੰਘ ਅੰਗਰੇਜ਼ਾਂ ਦਾ ਓਨਾ ਪੱਕਾ ਵਫ਼ਾਦਾਰ ਨਹੀਂ ਸੀ ਜਿੰਨੀ ਅੰਗਰੇਜ਼ ਹਾਕਮ ਉਸ ਤੋਂ ਤਵੱਕੋਂ ਕਰਦੇ ਸਨ। ਉਹ ਗੁਰਦਵਾਰਾ ਸੁਧਾਰ ਲਹਿਰ ਦਾ ਵੀ ਹਮਦਰਦ ਸੀ। ਇਸ ਕਰਕੇ ਕਈ ਬਹਾਨੇ ਬਣਾ ਕੇ ਉਸ ਤੋਂ ਗੱਦੀ ਛੁਡਵਾ ਲਈ ਗਈ ਸੀ। ਅਕਾਲੀਆਂ ਨੇ ਉਸ ਦੀ ਬਹਾਲੀ ਲਈ ਗੁਰਦਵਾਰਿਆਂ ਵਿੱਚ ਪਾਠ ਰਖਵਾਏ ਅਤੇ ਦੀਵਾਨ ਲਗਾਏ। ਅੰਗਰੇਜ਼ਾਂ ਨੇ ਇਹ ਕਹਿ ਕੇ ਕਿ ਅਕਾਲੀ ਧਾਰਮਿਕ ਦੀ ਬਜਾਏ ਰਾਜਨੀਤਕ ਮੁੱਦੇ ਉਠਾ ਰਹੇ ਹਨ, ਅਕਾਲੀਆਂ ਨੂੰ ਗ੍ਰਿਫਤਾਰ ਕਰਨਾ ਸ਼ੁਰੂ ਕਰ ਦਿੱਤਾ। 14 ਸਤੰਬਰ 1923 ਨੂੰ 102 ਸਿੱਖਾਂ ਦਾ ਇੱਕ ਜੱਥਾ ਗੁਰਦਵਾਰਾ ਸਾਹਿਬ ਜੈਤੋ ਪਹੁੰਚਿਆ। ਇਥੇ ਨਾਭੇ ਦੇ ਅੰਗਰੇਜ਼ ਪ੍ਰਬੰਧਕ ਦੀਆਂ ਹਦਾਇਤਾਂ 'ਤੇ ਪੁਲੀਸ ਨੇ ਇੱਕ ਗਲਤ ਕਦਮ ਚੁੱਕ ਲਿਆ। ਉਨ੍ਹਾਂ ਨੇ ਗੁਰਦਵਾਰੇ ਦੇ ਬਾਹਰ ਲੱਗੇ ਦੀਵਾਨ ਵਿਚੋਂ ਅਕਾਲੀਆਂ ਨੂੰ ਫੜ੍ਹਨ ਦੇ ਬਾਅਦ ਗੁਰਦਵਾਰੇ ਦੇ ਅੰਦਰ ਪਾਠ ਕਰ ਰਹੇ ਪਾਠੀ ਸਿੰਘ ਨੂੰ ਵੀ ਘੜੀਸ ਲਿਆਂਦਾ ਜਿਸ ਨਾਲ ਅਖੰਡ ਪਾਠ ਖੰਡਿਤ ਹੋ ਗਿਆ। ਇਸ 'ਤੇ ਇਹ ਮਸਲਾ ਰਾਜਨੀਤਕ ਤੋਂ ਵੱਧ ਧਾਰਮਿਕ ਰੰਗਤ ਵਾਲਾ ਹੋ ਗਿਆ ਅਤੇ ਹਰ ਰੋਜ 25 ਸਿੱਖਾਂ ਦਾ ਜੱਥਾ ਅਕਾਲ ਤਖਤ ਤੋਂ ਜਾਣਾ ਸ਼ੁਰੂ ਹੋ ਗਿਆ ਤਾਂ ਜੋ ਅਖੰਡ ਪਾਠ ਟੁੱਟਣ ਦਾ ਪ੍ਰਾਸਚਿਤ ਕਰ ਕੇ ਅਖੰਡ ਪਾਠ ਪੂਰਾ ਕੀਤਾ ਜਾਵੇ। ਪਰ ਰਿਆਸਤੀ ਪੁਲੀਸ ਉਨ੍ਹਾਂ ਦੇ ਜੈਤੋ ਪੁੱਜਣ ਸਾਰ ਹੀ ਗ੍ਰਿਫਤਾਰ ਕਰ ਕੇ ਦੂਰ ਦੂਰ ਉਜਾੜਾਂ ਵਿੱਚ ਛੱਡ ਆਉਂਦੀ। ਇਸ ਦੌਰਾਨ ਹਮਾਇਤ ਵਿੱਚ ਆਏ ਜਵਾਹਰ ਲਾਲ ਨਹਿਰੂ ਨੂੰ ਜੈਤੋ ਵਿਖੇ ਗ੍ਰਿਫਤਾਰ ਕਰ ਕੇ ਮੁਕੱਦਮਾ ਚਲਾਇਆ ਗਿਆ। ਅੰਗਰੇਜ਼ ਸਰਕਾਰ ਨੇ ਲਹਿਰ ਨੂੰ ਕੁਚਲਣ ਲਈ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਨੂੰ ਗੈਰ ਕਨੂੰਨੀ ਕਰਾਰ ਦੇ ਦਿੱਤਾ ਅਤੇ ਅਕਾਲੀ ਆਗੂਆਂ ਦੀ ਗ੍ਰਿਫਤਾਰੀ ਦੀ ਮੁਹਿੰਮ ਚਲਾ ਦਿੱਤੀ। ਦੂਜੇ ਪਾਸੇ ਅਕਾਲੀਆਂ ਨੇ ਇਸ ਅੰਦੋਲਨ ਵਿੱਚ ਤੇਜੀ ਲਿਆਉਣ ਲਈ 500 ਦਾ ਸ਼ਹੀਦੀ ਜੱਥਾ ਭੇਜਣ ਦਾ ਫੈਸਲਾ ਕੀਤਾ ਅਤੇ ਇਹ ਵੀ ਵਿਉਂਤਿਆ ਗਿਆ ਕਿ ਐਡਾ ਜੱਥਾ ਜਦ ਪੰਜਾਬ ਦੇ ਪਿੰਡਾਂ ਵਿੱਚ ਦੀ ਗੁਜ਼ਰੇਗਾ ਤਾਂ ਇਸ ਨਾਲ ਲੋਕਾਂ ਵਿੱਚ ਹੋਰ ਜਾਗ੍ਰਿਤੀ ਆਵੇਗੀ। ਹੋਇਆ ਵੀ ਇਸੇ ਤਰ੍ਹਾਂ ਹੀ, ਜੱਥੇ ਦਾ ਰਾਹ ਵਿੱਚ ਭਰਪੂਰ ਸਵਾਗਤ ਕੀਤਾ ਜਾਂਦਾ। ਜੱਥਾ ਜਦ ਆਪਣੇ ਆਖਰੀ ਪੜਾਅ ਬਰਗਾੜੀ ਤੋਂ ਜੈਤੋ ਨੂੰ ਚੱਲਿਆ ਤਾਂ ਸਰਕਾਰੀ ਰਿਪੋਰਟਾਂ ਮੁਤਾਬਿਕ ਜੱਥੇ ਨਾਲ 6000 ਹੋਰ ਲੋਕ ਚੱਲ ਰਹੇ ਸਨ। 21 ਫਰਵਰੀ ਨੂੰ ਦੁਪਹਿਰ ਬਾਅਦ ਜਦ ਜੱਥਾ ਜੈਤੋ ਦੇ ਗੁਰਦਵਾਰੇ ਕੋਲ ਪਹੁੰਚਿਆ ਤਾਂ ਨਾਭਾ ਰਿਆਸਤ ਦੇ ਪ੍ਰਬੰਧਕ ਨੇ ਉਨ੍ਹਾਂ ਨੂੰ ਰੁਕਣ ਲਈ ਕਿਹਾ, ਪਰ ਜੱਥਾ ਆਪਣੀ ਮੰਜ਼ਿਲ ਤੋਂ ਉਰੇ ਰੁਕਣ ਲਈ ਤਾਂ ਚੱਲਿਆ ਹੀ ਨਹੀਂ ਸੀ। ਇਸ 'ਤੇ ਜੱਥੇ ਉੱਤੇ ਸਿੱਧੀ ਗੋਲੀ ਚੱਲਣੀ ਸ਼ੁਰੂ ਹੋ ਗਈ ਅਤੇ ਸਿੱਖਾਂ ਦੀਆਂ ਸ਼ਹੀਦੀਆਂ ਦੀ ਲੜੀ ਵਿੱਚ ਇੱਕ ਕਤਲ ਕਾਂਡ ਹੋਰ ਦਰਜ ਹੋ ਗਿਆ। ਸਰਕਾਰੀ ਬਿਆਨ ਅਨੁਸਾਰ ਮੌਕੇ ਉੱਤੇ 14 ਮੌਤਾਂ ਅਤੇ 34 ਜ਼ਖ਼ਮੀ ਹੋਏ ਦੱਸੇ ਗਏ ਪਰ ਅਸਲ ਗਿਣਤੀ ਇਸ ਤੋਂ ਕਾਫੀ ਜਿਆਦਾ ਸੀ, ਕੁਝ ਜ਼ਖ਼ਮੀ ਵੀ ਬਾਅਦ ਵਿੱਚ ਮੌਤ ਦਾ ਸ਼ਿਕਾਰ ਹੋ ਗਏ। ਜੱਥੇ ਉੱਤੇ ਚਲਾਈਆਂ ਸਿੱਧੀਆਂ ਗੋਲੀਆਂ ਵੀ ਸਿੱਖਾਂ ਦੇ ਅਗਲੇ ਜੱਥਿਆਂ ਵਿੱਚ ਸ਼ਾਮਲ ਹੋਣ ਦੇ ਉਤਸ਼ਾਹ ਨੂੰ ਠੱਲ੍ਹ ਨਾ ਪਾ ਸਕੀਆਂ। ਇਸ ਤੋਂ ਬਾਅਦ ਵੀ ਪੰਜ-ਪੰਜ ਸੌ

ਦੇ ਜੱਥੇ ਅਕਾਲ ਤਖਤ ਤੋਂ ਜੈਤੋ ਨੂੰ ਚਲਦੇ ਰਹੇ। ਇਥੋਂ ਤੱਕ ਕਿ ਪੰਜਾਬ ਤੋਂ ਬਾਹਰੋਂ ਅਤੇ ਵਿਦੇਸ਼ਾਂ ਵਿਚੋਂ ਸਿੱਖ ਸ਼ਾਮਲ ਹੋਣ ਲੱਗੇ। ਅੰਤ ਵਿੱਚ ਸਰਕਾਰ ਨੂੰ ਸਮਝੌਤੇ 'ਤੇ ਆਉਣਾ ਪਿਆ।

ਅਕਾਲੀ ਲਹਿਰ ਦਾ ਚਾਹੇ ਬਾਹਰੀ ਸਿੱਟਾ ਤਾਂ ਇਹੀ ਦਿਖਾਈ ਦਿੰਦਾ ਹੈ ਕਿ ਇਸ ਨੇ ਗੁਰਦਵਾਰਿਆਂ ਨੂੰ ਭ੍ਰਿਸ਼ਟ ਮਹੰਤਾਂ ਦੇ ਚੁੰਗਲ ਵਿਚੋਂ ਕੱਢ ਕੇ ਜਮਹੂਰੀ ਢੰਗ ਨਾਲ ਚੁਣੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਹਵਾਲੇ ਕੀਤਾ। ਪਰ ਇਸ ਲਹਿਰ ਦੇ ਅਸਰ ਇਸ ਤੋਂ ਕਿਤੇ ਵੱਧ ਡੂੰਘੇ ਅਤੇ ਵੱਡੇ ਦਾਇਰੇ ਵਾਲੇ ਸਨ।

ਇਸ ਲਹਿਰ ਨੇ ਪੇਂਡੂ ਸਿੱਖ ਕਿਸਾਨੀ ਦੇ ਬਹੁਤ ਵੱਡੇ ਹਿੱਸੇ ਦੀ ਚੇਤਨਾ ਨੂੰ ਪ੍ਰਭਾਵਿਤ ਕੀਤਾ ਅਤੇ ਉਨ੍ਹਾਂ ਨੂੰ ਅੰਗਰੇਜ਼ ਸਰਕਾਰ ਦੇ ਵਿਰੋਧ ਵਿੱਚ ਲਿਆ ਖੜ੍ਹਾ ਕੀਤਾ। ਉਂਜ ਸਿੱਖ ਰਾਜਨੀਤੀ ਦੀ ਇਹ ਸ਼ੁਰੂ ਤੋਂ ਹੀ ਘਾਟ ਰਹੀ ਹੈ ਕਿ ਇਸ ਦੇ ਆਗੂ ਕੋਈ ਆਰਥਿਕ ਸਮਾਜਿਕ ਨੀਤੀਆਂ ਅਤੇ ਇਨ੍ਹਾਂ ਨੂੰ ਅਮਲ ਵਿੱਚ ਲਿਆਉਣ ਲਈ ਸਿਆਣੀ ਵਿਉਂਤਬੰਦੀ ਦਾ ਖਾਕਾ ਪੇਸ਼ ਕਰਨ ਦੇ ਸਮਰੱਥ ਨਹੀਂ ਸਨ, ਜਿਸ ਨਾਲ ਪੰਜਾਬੀਆਂ ਦੇ ਜੀਵਨ ਪੱਧਰ ਅਤੇ ਜੀਵਨ ਢੰਗ ਵਿੱਚ ਸੁਧਾਰ ਹੋ ਸਕੇ। ਉਨ੍ਹਾਂ ਦਾ ਮੁੱਖ ਨਿਸ਼ਾਨਾ ਰਾਜਨੀਤਕ ਸੱਤਾ ਵਿੱਚੋਂ ਵੱਧ ਹਿੱਸਾ ਹਾਸਲ ਕਰਨਾ ਹੀ ਰਿਹਾ ਹੈ ਜਿਸ ਦੇ ਲਈ ਉਹ ਆਧੁਨਿਕ ਯੁੱਗ ਦੀਆਂ ਲੋੜਾਂ ਦੇ ਅਨੁਸਾਰੀ ਵਿਚਾਰਧਾਰਕ ਲੜਾਈ ਲੜਨ ਦੀ ਥਾਂ ਧਾਰਮਿਕ ਮਸਲਿਆਂ ਨੂੰ ਹੀ ਮੁੱਦਾ ਬਣਾਉਂਦੇ ਰਹੇ। ਰਾਜਨੀਤਕ ਮੰਗਾਂ ਪਿੱਛੇ ਵੀ ਬਹੁਤਾ ਤਰਕ ਨਹੀਂ ਹੁੰਦਾ ਸੀ ਕਿਉਂਕਿ ਸਿੱਖਾਂ ਦੀ ਆਬਾਦੀ ਬਹੁਤ ਘੱਟ ਸੀ ਅਤੇ ਉਹ ਆਬਾਦੀ ਦੇ ਅਨੁਪਾਤ ਮੰਗਾਂ ਬਹੁਤ ਵੱਡੀਆਂ ਰੱਖ ਦਿੰਦੇ ਸਨ ਜਿਵੇਂ ਸਾਂਝੇ ਪੰਜਾਬ ਵਿੱਚ 13 % ਆਬਾਦੀ ਹੋਣ ਦੇ ਬਾਵਜੂਦ 33% ਸੀਟਾਂ ਮੰਗਣੀਆਂ ਆਦਿ। ਫਿਰ ਵੀ ਗੁਰਦਵਾਰਾ ਲਹਿਰ ਤੋਂ ਬਾਅਦ ਅੰਗਰੇਜ਼ਾਂ ਨਾਲ ਮੇਲਜੋਲ ਵਾਲੀ ਚੀਫ਼ ਖਾਲਸਾ ਦੀਵਾਨ ਵਾਲੀ ਰਾਜਨੀਤੀ ਦੀ ਬਜਾਏ ਹੁਣ ਅੰਗਰੇਜ਼ਾਂ ਉਤੇ ਦਬਾਅ ਬਨਾਉਣ ਵਾਲੀ ਰਾਜਨੀਤੀ ਕੀਤੀ ਜਾਣ ਲੱਗੀ। ਇਸ ਦੇ ਲਈ ਸਮੇਂ ਸਮੇਂ 'ਤੇ ਕਾਂਗਰਸ ਨਾਲ ਸਹਿਯੋਗ ਕੀਤਾ ਜਾਣ ਲੱਗਾ ਅਤੇ ਕਾਂਗਰਸ ਵੱਲੋਂ ਚਲਾਈਆਂ ਲਹਿਰਾਂ ਵਿੱਚ ਸ਼ਮੂਲੀਅਤ ਕੀਤੀ ਜਾਣ ਲੱਗੀ। ਇਸ ਰੁਝਾਨ ਦਾ ਪ੍ਰਗਟਾਵਾ ਬਾਬਾ ਖੜਕ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਸਰਗਰਮੀਆਂ ਤੋਂ ਹੁੰਦਾ ਹੈ ਜਿਨ੍ਹਾਂ ਦੀ ਅਗਵਾਈ ਵਿੱਚ ਸੈਂਟਰਲ ਸਿੱਖ ਲੀਗ ਨੇ ਨਾ ਸਿਰਫ ਨਾਮਿਲਵਰਤਣ ਲਹਿਰ ਅਤੇ ਸਿਵਲ ਨਾਫ਼ੁਰਮਾਨੀ ਲਹਿਰ ਵਿੱਚ ਸਿੱਖਾਂ ਨੂੰ ਸ਼ਮੂਲੀਅਤ ਕਰਨ ਲਈ ਪ੍ਰੇਰਿਆ ਬਲਕਿ ਬਾਬਾ ਖੜਕ ਸਿੰਘ ਨੇ ਜੇਲ੍ਹ ਵਿੱਚ ਕਾਲੀ ਦਸਤਾਰ ਪਹਿਨਣ ਦਾ ਹੱਕ ਜਿੱਤ ਲੈਣ ਬਾਅਦ ਦੂਸਰਿਆਂ ਲਈ ਗਾਂਧੀ ਟੋਪੀ ਪਹਿਨਣ ਦਾ ਹੱਕ ਹਾਸਲ ਕਰਨ ਲਈ ਲੰਮਾ ਸਮਾਂ ਕਸ਼ਟ ਸਹੇ।

ਇਸ ਦੇ ਬਾਵਜੂਦ ਸਿੱਖਾਂ ਦਾ ਬਰਤਾਨਵੀ ਸਾਮਰਾਜ ਨਾਲ ਸਹਿਯੋਗ ਦਾ ਰੁਝਾਨ ਪੂਰੀ ਤਰ੍ਹਾਂ ਖਤਮ ਨਹੀਂ ਹੋਇਆ ਜਿਸ ਵਿੱਚ ਚਾਹੇ ਮੋਹਰੀ ਤਾਂ ਸਿੱਖ ਰਾਜੇ ਹੀ ਸਨ ਪਰ ਹੋਰ ਸਿੱਖ ਰਾਜਨੀਤਕ ਵੀ ਇਸ ਵਿੱਚ ਸ਼ਾਮਲ ਹੋ ਜਾਂਦੇ ਸਨ। ਜਿਵੇਂ ਬਾਬਾ ਖੜਕ ਸਿੰਘ ਬਾਰੇ ਪੁਸਤਕ ਦੇ ਲੇਖਕ ਡਾ. ਮਹਿੰਦਰ ਸਿੰਘ ਲਿਖਦੇ ਹਨ - ਮਹਾਰਾਜਾ ਪਟਿਆਲਾ ਅਤੇ ਦੂਜੇ ਨਰਮ ਖਿਆਲ ਆਗੂ ਬਰਤਾਨੀਆਂ ਦੀਆਂ ਜੰਗੀ ਕੋਸ਼ਿਸ਼ਾਂ ਵਿੱਚ ਸ਼ਾਮਲ ਹੋ ਗਏ, ਇਥੋਂ ਤੱਕ ਕਿ ਮਾਸਟਰ ਤਾਰਾ ਸਿੰਘ ਫੌਜ ਵਿੱਚ ਸਿੱਖਾਂ ਦੀ ਭਰਤੀ ਵਿੱਚ ਸਹਾਈ ਹੋਣ ਲਈ ਕਾਂਗਰਸ ਦੀ ਕਾਰਜਕਾਰਣੀ ਤੋਂ ਅਸਤੀਫਾ ਦੇ ਕੇ ਇੰਡੀਅਨ ਨੈਸ਼ਨਲ ਕਾਂਗਰਸ ਦਾ ਸਾਥ ਛੱਡ ਗਿਆ, ਪਰ ਬਾਬਾ ਖੜਕ ਸਿੰਘ ਬਰਤਾਨੀਆ ਤੇ ਇਤਹਾਦੀਆਂ ਦੀਆਂ ਜੰਗੀ ਕੋਸ਼ਿਸ਼ਾਂ ਦੇ ਵਿਰੋਧ ਦੇ ਆਪਣੇ ਮੂਲ ਪੈਂਤੜੇ ਉਤੇ ਡਟੇ ਰਹੇ।[63]

ਕੁੱਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਗੁਰਦਵਾਰਾ ਸੁਧਾਰ ਲਹਿਰ ਬਾਅਦ ਸਿੱਖ ਰਾਜਨੀਤੀ ਧਾਰਮਿਕ ਚੌਖਟੇ ਵਿੱਚ ਬੱਝੀ ਰਹਿਣ ਦੇ ਬਾਵਜੂਦ ਅੰਗਰੇਜ਼ ਵਫ਼ਾਦਾਰੀ ਦਾ ਕਿੱਲਾ ਪੁਟਾ ਕੇ ਆਜਾਦੀ ਸੰਗਰਾਮ ਦੀਆਂ ਕੌਮੀ ਲਹਿਰਾਂ ਵਿੱਚ ਵੀ ਡੁਬਕੀਆਂ ਲਾਉਣ ਲੱਗ ਪਈ ਸੀ।

-----

[63] ਡਾ. ਮਹਿੰਦਰ ਸਿੰਘ, *ਬਾਬਾ ਖੜਕ ਸਿੰਘ ਅਤੇ ਭਾਰਤ ਦਾ ਸੁਤੰਤਰਤਾ ਸੰਗਰਾਮ*, ਸਫਾ 68

# ਬੱਬਰ ਅਕਾਲੀ ਲਹਿਰ

ਥਾਣੇਦਾਰ, ਜ਼ੈਲਦਾਰ, ਸਫੈਦਪੋਸ਼ ਅਤੇ ਨੰਬਰਦਾਰ ਇਸ ਵੱਡੀ ਮਸ਼ੀਨ ਦੇ ਪੁਰਜੇ ਹਨ, ਜਿਹੜੀ ਸਾਡੇ ਉੱਤੇ ਹਜਾਰਾਂ ਮੀਲਾਂ ਤੋਂ ਆ ਕੇ ਰਾਜ ਕਰ ਰਹੀ ਹੈ। ਅਸੀਂ ਫੈਸਲਾ ਕਰ ਲਿਆ ਹੈ ਕਿ ਪਹਿਲਾਂ ਇਹਨਾਂ ਪੁਰਜਿਆਂ ਨੂੰ ਖਤਮ ਕਰਾਂਗੇ, ਜਿਨ੍ਹਾਂ ਸਦਕਾ ਮਸ਼ੀਨ ਚੱਲ ਰਹੀ ਹੈ, ਜਦੋਂ ਪੁਰਜੇ ਖਤਮ ਹੋ ਗਏ ਤਾਂ ਮਸ਼ੀਨ ਨੇ ਆਪਣੇ ਆਪ ਹੀ ਬੰਦ ਹੋ ਜਾਣਾ ਹੈ। ਸੋ ਇਹ ਸੁਨਹਿਰੀ ਪਟੇ ਆਪਣੇ ਆਪ ਹੀ ਲਾਹ ਦਿਉ, ਜੋ ਤੁਸੀਂ ਆਪਣੇ ਭਰਾਵਾਂ ਨੂੰ ਹੀ ਵੱਢ ਖਾਣ ਲਈ ਪੁਆਈ ਫਿਰਦੇ ਹੋ। ਨਿਗੂਣੇ ਸਵਾਰਥ ਲਈ ਬਦੇਸ਼ੀਆਂ ਦੀਆਂ ਜੁੱਤੀਆਂ ਚੱਟ ਚੱਟ ਕੇ ਸਿਫਾਰਸ਼ੀ ਚਿੱਠੀਆਂ, ਜਗੀਰਾਂ ਅਤੇ ਮੁਰੱਬਿਆਂ ਦੇ ਲਾਲਚ ਦੇਸ਼ਭਗਤਾਂ ਦੇ ਖ਼ੂਨ ਨਾਲ ਹੱਥ ਰੰਗਣ ਤੋਂ ਬਾਜ ਆ ਜਾਉ।

- ਕਿਸ਼ਨ ਸਿੰਘ ਗੜਗੱਜ ਦੀ ਇੱਕ ਜਲਸੇ ਵਿੱਚ ਤਕਰੀਰ[64]

ਜਿਵੇਂ ਕਿ ਹਰੇਕ ਲਹਿਰ ਵਿੱਚ ਹੁੰਦਾ ਹੈ, ਕੁਝ ਲੋਕ ਲਹਿਰ ਦੇ ਟੀਚਿਆਂ ਨੂੰ ਸੰਵਿਧਾਨਕ ਅਤੇ ਅਹਿੰਸਕ ਢੰਗਾਂ ਨਾਲ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਹਨ ਜਦ ਕਿ ਉਸੇ ਲਹਿਰ ਨਾਲ ਸਬੰਧਿਤ ਕੁਝ ਗਰਮ-ਖਿਆਲੀ ਲੋਕ ਆਪਣੇ ਨਿਸ਼ਾਨੇ ਨੂੰ ਹਾਸਲ ਕਰਨ ਲਈ ਹਥਿਆਰਬੰਦ ਰਾਹ ਅਪਣਾਉਂਦੇ ਹਨ। ਆਮ ਕਰਕੇ ਪਹਿਲਾਂ ਪਹਿਲ ਮਸਲਾ ਸੰਵਿਧਾਨਕ ਦਾਇਰੇ ਵਿੱਚ ਰਹਿ ਕੇ ਜਲਸਿਆਂ ਜਲੂਸਾਂ ਰਾਹੀਂ ਉਠਾਇਆ ਜਾਂਦਾ ਹੈ ਪਰ ਜਦ ਸਰਕਾਰ ਉੱਤੇ ਉਨ੍ਹਾਂ ਸ਼ਾਂਤਮਈ ਵਿਖਾਵਿਆਂ ਦਾ ਕੋਈ ਅਸਰ ਨਹੀਂ ਹੁੰਦਾ, ਸਗੋਂ ਜਵਾਬ ਵਿੱਚ ਡਾਂਗਾਂ, ਗੋਲੀਆਂ, ਜੇਲ੍ਹਾਂ ਮਿਲਦੀਆਂ ਹਨ ਤਾਂ ਇੱਕ ਗਰਮ ਖਿਆਲੀ ਧੜਾ ਇਨ੍ਹਾਂ ਢੰਗਾਂ ਨੂੰ ਕਾਰਗਰ ਨਾ ਜਾਣਕੇ ਹਥਿਆਰਬੰਦ ਰਾਹ 'ਤੇ ਚੱਲ ਪੈਂਦਾ ਹੈ। ਅਕਾਲੀ ਲਹਿਰ ਵਿੱਚ ਵੀ ਇਵੇਂ ਹੀ ਹੋਇਆ, ਜਦ ਅੰਗਰੇਜ਼ ਸਰਕਾਰ ਦੀ ਪੁਲੀਸ, ਗੁਰਦਵਾਰਿਆਂ ਉਤੇ ਕਾਬਜ ਐਸ਼ਪ੍ਰਸਤ ਮਹੰਤਾਂ ਦੀ ਪਿੱਠ 'ਤੇ ਖੜ੍ਹ ਕੇ ਗੁਰਦਵਾਰਿਆਂ ਦੇ ਸੁਧਾਰ ਦੀ ਮੰਗ ਕਰਨ ਵਾਲੇ ਸਿੱਖਾਂ ਉਤੇ ਬੇਤਹਾਸ਼ਾ ਜੁਲਮ ਕਰਨ ਲੱਗੀ ਤਾਂ ਬੱਬਰ ਅਕਾਲੀ ਲਹਿਰ ਦਾ ਮੁੱਢ ਬੱਝਿਆ। ਗਰਮ ਖਿਆਲੀਆਂ ਦੇ ਸੀਨੇ ਵਿੱਚ ਧੁਖ ਰਹੀ ਇਸ ਅੱਗ ਨੂੰ ਭਾਂਬੜ ਬਣਾਇਆ ਨਨਕਾਣਾ ਸਾਹਿਬ ਵਾਲੇ ਸਾਕੇ ਨੇ। ਬੱਬਰ ਅਕਾਲੀ ਲਹਿਰ ਦੇ ਮੁੱਢ ਬਾਰੇ ਇਸ ਲਹਿਰ ਵਿੱਚ ਖ਼ੁਦ ਸ਼ਾਮਲ ਰਿਹਾ ਮਿਲਖਾ ਸਿੰਘ ਨਿੱਝਰ ਇਉਂ ਵਰਣਨ ਕਰਦਾ ਹੈ -

ਉਨ੍ਹਾਂ ਦਿਨਾਂ ਵਿੱਚ ਅਕਾਲੀਆਂ ਨੂੰ ਪੂਰਾ ਯਕੀਨ ਹੋ ਚੁੱਕਿਆ ਸੀ ਕਿ ਨਨਕਾਣਾ ਸਾਹਿਬ ਦੇ ਕਤਲਾਂ ਵਿੱਚ ਸ਼ੇਖ਼ੂਪੁਰੇ ਵਾਲੇ ਡਿਪਟੀ ਕਮਿਸ਼ਨਰ ਕਿੰਗ ਅਤੇ ਪੁਲਸ ਕਪਤਾਨ ਬੋਰਿੰਗ (J.W.Bowring), ਦੋਨੋਂ ਅੰਗਰੇਜ਼ ਅਫ਼ਸਰਾਂ ਦੇ ਨਾਲ ਨਾਲ ਬੇਦੀ ਕਰਤਾਰ ਸਿੰਘ, ਮਹੰਤ ਬਸੰਤ ਦਾਸ ਮਾਣਕ, ਮਹੰਤ ਦੇਵਾ ਦਾਸ ਨਨਕਾਣਾ ਸਾਹਿਬ ਅਤੇ ਸਰਦਾਰ ਬਹਾਦਰ ਸੁੰਦਰ ਸਿੰਘ ਮਜੀਠੀਏ ਦਾ ਸਿੱਧਾ ਹੱਥ ਹੈ। ਇਹਨਾਂ ਸਾਰਿਆਂ ਦੀ ਰਜ਼ਾਮੰਦੀ ਨਾਲ ਹੀ ਮਹੰਤ ਨਰੈਣ ਦਾਸ ਨੇ ਐਡਾ ਵੱਡਾ ਖ਼ੂਨ ਖਰਾਬਾ ਕੀਤਾ ਹੈ।

ਸੋ ਇਸੇ ਮੀਟਿੰਗ (ਗਰਮ ਖਿਆਲੀਆਂ ਦੀ ਖੁਫੀਆ ਮੀਟਿੰਗ) ਵਿੱਚ ਫੈਸਲਾ ਕੀਤਾ ਗਿਆ ਕਿ ਇਹਨਾਂ ਵਿਚੋਂ ਜਿੰਨਿਆਂ ਨੂੰ ਹੋ ਸਕੇ, ਕਤਲ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਅੱਗੋਂ ਲਈ ਇਹਨਾਂ ਨੂੰ ਅਤੇ ਅੰਗਰੇਜ਼ ਦੇ ਹੋਰ ਹੱਥ-ਠੋਕਿਆਂ ਨੂੰ ਕੰਨ ਹੋ ਜਾਣ ਅਤੇ ਉਹ ਗੁਰਦਵਾਰਿਆਂ ਦੇ ਸੁਧਾਰ ਵਿੱਚ ਰੋੜਾ ਬਨਣ ਦੀ ਹਿੰਮਤ ਨਾ ਕਰਨ।[65]

---

[64] ਮਿਲਖਾ ਸਿੰਘ ਨਿੱਝਰ, *ਬੱਬਰ ਅਕਾਲੀ ਲਹਿਰ ਦਾ ਇਤਿਹਾਸ*, ਸਫਾ 131

[65] ਉਹੀ,ਸਫਾ 33

ਇਸ ਤਹਿਤ ਗੰਡਾ ਸਿੰਘ ਅਤੇ ਬੇਲਾ ਸਿੰਘ ਪੁਲੀਸ ਕਪਤਾਨ ਬੋਅਰਿੰਗ ਨੂੰ ਮਾਰਨ ਲਈ ਗਏ ਪਰ ਪੁਲੀਸ ਨੂੰ ਇਸ ਦੀ ਮੁਖ਼ਬਰੀ ਹੋ ਚੁੱਕੀ ਸੀ ਸੋ ਉਹ ਦੋਹਵੇਂ ਗ੍ਰਿਫਤਾਰ ਹੋ ਗਏ। ਇਨ੍ਹਾਂ ਤੋਂ ਪੁੱਛਗਿੱਛ ਉਪਰੰਤ ਕੁਝ ਹੋਰ ਗ੍ਰਿਫਤਾਰੀਆਂ ਹੋਈਆਂ ਪਰ ਬਾਕੀ ਫਰਾਰ ਹੋ ਗਏ ਜਿਨ੍ਹਾਂ ਵਿੱਚ ਮਾਸਟਰ ਮੋਤਾ ਸਿੰਘ ਅਤੇ ਕਿਸ਼ਨ ਸਿੰਘ ਗੜਗੱਜ ਪ੍ਰਮੁੱਖ ਸਨ। ਕਿਸ਼ਨ ਸਿੰਘ ਕੁਝ ਸਮੇਂ ਲਈ ਮਾਲਵੇ ਵਿੱਚ ਗੁਰਦਵਾਰਾ ਮਸਤੂਆਣਾ ਵਿਖੇ ਆ ਗਏ ਜਦ ਕਿ ਮੋਤਾ ਸਿੰਘ ਪਹਿਲਾਂ ਤੋਂ ਹੀ ਗੁਪਤਵਾਸ ਹੋ ਕੇ ਆਪਣੇ ਪਿੰਡ ਕੋਲ ਇੱਕ ਭੋਰੇ ਵਿੱਚ ਰਹਿ ਰਹੇ ਸਨ। ਦੋਹਵੇਂ ਬਹੁਤ ਵਧੀਆ ਬੁਲਾਰੇ ਸਨ। ਉਹ ਅਕਾਲੀ ਦੀਵਾਨਾਂ ਵਿੱਚ ਆਉਂਦੇ, ਲੋਕਾਂ ਨੂੰ ਤਲਵਾਰ ਦੇ ਜੋਰ ਅੰਗਰੇਜ਼ਾਂ ਨੂੰ ਦੇਸੋਂ ਬਾਹਰ ਕੱਢਣ ਲਈ ਜੋਸ਼ੀਲੀ ਤਕਰੀਰ ਕਰਦੇ ਅਤੇ ਇਕੱਠ ਵਿਚੋਂ ਹੀ ਖਿਸਕ ਜਾਂਦੇ। ਇਨ੍ਹਾਂ ਨੇ ਆਪਣੇ ਜੱਥੇ ਨੂੰ 'ਚੱਕਰਵਰਤੀ ਜੱਥੇ' ਦਾ ਨਾਮ ਦਿੱਤਾ ਹੋਇਆ ਸੀ।

1922 ਵਿੱਚ ਕਿਸ਼ਨ ਸਿੰਘ ਹੋਰਾਂ ਵਾਲੇ ਚਕਰਵਰਤੀ ਜੱਥੇ ਦੀ ਤਰਜ 'ਤੇ ਹੀ ਦੁਆਬੇ ਵਿੱਚ ਹੋਰ ਜੱਥੇ ਕਾਇਮ ਹੋ ਗਏ। ਕਰਮ ਸਿੰਘ ਦੌਲਤਪੁਰ ਨੇ ਆਪਣਾ ਇੱਕ ਸਰਗਰਮ ਜੱਥਾ ਕਾਇਮ ਕਰ ਲਿਆ ਸੀ। ਕਰਮ ਸਿੰਘ ਗ਼ਦਰ ਲਹਿਰ ਦੀ ਪੈਦਾਵਾਰ ਹੋਣ ਕਰਕੇ ਲਹਿਰ ਲਈ ਅਖ਼ਬਾਰ ਦੀ ਅਹਿਮੀਅਤ ਤੋਂ ਬਾਖੂਬੀ ਜਾਣੂ ਸੀ। ਉਸਨੇ ਆਪਣੇ ਇੱਕ ਐਕਸ਼ਨ ਵਿੱਚ ਬਛੌੜੀ ਵਾਲੇ ਨੰਬਰਦਾਰ ਤੋਂ ਜੋ ਸਰਕਾਰੀ ਮਾਮਲਾ (ਜ਼ਮੀਨੀ ਟੈਕਸ) ਖੋਹਿਆ ਸੀ, ਉਸ ਨਾਲ ਅਖਬਾਰ ਛਾਪਣ ਲਈ ਇੱਕ ਡੁਪਲੀਕੇਟਰ ਮਸ਼ੀਨ ਖਰੀਦ ਲਈ। ਇਸ ਗੁਪਤ ਪ੍ਰੈਸ ਤੋਂ 'ਬੱਬਰ ਅਕਾਲੀ ਦੁਆਬਾ' ਅਖ਼ਬਾਰ ਛਾਪਣਾ ਸ਼ੁਰੂ ਕਰ ਦਿੱਤਾ। ਅਖ਼ਬਾਰ ਛਾਪਣ ਵਾਲੀ ਮਸ਼ੀਨ ਕਿਉਂਕਿ ਇੱਕ ਜਗ੍ਹਾ ਪੱਕੀ ਨਹੀਂ ਰੱਖੀ ਗਈ ਸੀ, ਪੁਲੀਸ ਤੋਂ ਬਚਾਉਣ ਲਈ ਇਸ ਨੂੰ ਥਾਂ ਥਾਂ ਲਿਜਾਇਆ ਜਾਂਦਾ ਸੀ, ਇਸ ਲਈ ਇਸ ਦਾ ਨਾਂ ਪਹਿਲਾਂ 'ਸਫ਼ਰੀ ਪ੍ਰੈਸ' ਅਤੇ ਫਿਰ 'ਉਡਾਰੂ ਪ੍ਰੈਸ' ਰੱਖਿਆ ਗਿਆ। ਇਸ ਦੌਰਾਨ ਕਿਸ਼ਨ ਸਿੰਘ ਹੋਰਾਂ ਨੇ ਕਰਮ ਸਿੰਘ ਦੌਲਤਪੁਰ ਨਾਲ ਮੁਲਾਕਾਤ ਕਰਕੇ ਸਾਰੀ ਤਾਕਤ ਸਾਂਝੀ ਕਰ ਲਈ ਅਤੇ ਸਾਂਝੇ ਜੱਥੇ ਦਾ ਨਾਂ ਬੱਬਰ ਅਕਾਲੀ ਰੱਖਿਆ ਗਿਆ। ਬੱਬਰ ਅਕਾਲੀ ਅਖ਼ਬਾਰ ਕਿਸ਼ਨ ਸਿੰਘ ਦੀ ਨਿਗਰਾਨੀ ਵਿੱਚ ਤਿਆਰ ਹੋਣ ਲੱਗਾ।

ਬੱਬਰਾਂ ਨੇ ਸਰਕਾਰ ਪੱਖੀ ਜੈਲਦਾਰਾਂ, ਨੰਬਰਦਾਰਾਂ ਅਤੇ ਪੁਲੀਸ ਮੁਖ਼ਬਰਾਂ ਨੂੰ ਅਖ਼ਬਾਰ ਅਤੇ ਤਕਰੀਰਾਂ ਰਾਹੀਂ ਚਿਤਾਵਣੀਆਂ ਦਿੱਤੀਆਂ ਕਿ ਉਹ ਦੇਸ਼ਭਗਤਾਂ 'ਤੇ ਵਾਰ ਕਰਨੋ ਬਾਜ ਆ ਜਾਣ। ਚਿਤਾਵਣੀ ਨਾ ਮੰਨਣ ਦੀ ਸੂਰਤ ਵਿੱਚ ਅਜਿਹੇ ਅਨਸਰਾਂ ਨੂੰ ਕਤਲ ਕਰਨਾ ਸ਼ੁਰੂ ਕਰ ਦਿੱਤਾ। ਬੱਬਰਾਂ ਦੁਆਰਾ ਪਹਿਲਾ ਕਤਲ 10 ਫਰਵਰੀ 1923 ਨੂੰ ਬੂਹੀ ਵਾਲੇ ਜ਼ੈਲਦਾਰ ਬਿਸ਼ਨ ਸਿੰਘ ਦਾ ਕੀਤਾ ਗਿਆ। ਉਹ ਸਰਕਾਰ ਦੀ ਸ਼ਹਿ 'ਤੇ ਅਕਾਲੀਆਂ ਨੂੰ ਬਹੁਤ ਤੰਗ ਕਰਿਆ ਕਰਦਾ ਸੀ, ਕਾਲੀ ਪੱਗ ਬੰਨਣ ਵਾਲਿਆਂ 'ਤੇ ਆਪਣੇ ਗੁੰਡਿਆਂ ਤੋਂ ਹਮਲੇ ਕਰਵਾਉਂਦਾ ਸੀ। ਇਸ ਉਪਰੰਤ 1923 ਵਿੱਚ ਹੀ ਹਿਆਤਪੁਰ ਰੁੜਕੀ ਦੇ ਮੁਖ਼ਬਰ ਦੀਵਾਨ, ਨੰਗਲ ਸ਼ਾਮਾਂ ਦੇ ਬੂਟੇ ਨੰਬਰਦਾਰ, ਮਿਸਤਰੀ ਲਾਭ ਸਿੰਘ, ਹਜਾਰਾ ਸਿੰਘ ਬਹਿਬਲਪੁਰੀਏ, ਸੂਬੇਦਾਰ ਗੇਂਦਾ ਸਿੰਘ, ਰੱਲੇ ਅਤੇ ਦਿੱਤੂ, ਅਤਾ ਮੁਹੰਮਦ ਪਟਵਾਰੀ, ਜਵਾਲਾ ਸਿੰਘ ਕੋਟਲੀ ਦੇ ਕਤਲ ਕੀਤੇ ਗਏ ਅਤੇ ਕੁਝ ਹੋਰ ਮੁਖ਼ਬਰਾਂ ਉੱਤੇ ਕਾਤਲਾਨਾ ਹਮਲੇ ਕੀਤੇ ਗਏ। ਇਨ੍ਹਾਂ ਕਤਲਾਂ ਅਤੇ ਹਮਲਿਆਂ ਦੇ ਸਿੱਟੇ ਵਜੋਂ ਇੱਕ ਵਾਰ ਤਾਂ ਬੱਬਰਾਂ ਦੀ ਪੂਰੀ ਦਹਿਸ਼ਤ ਪੈ ਗਈ। ਇਸ ਬਾਰੇ ਪੁਲੀਸ ਕਪਤਾਨ ਐੱਚ. ਮੈਥਿਊਜ਼ ਨੇ 29 ਅਕਤੂਬਰ 1924 ਨੂੰ ਅਦਾਲਤ ਵਿੱਚ ਬਿਆਨ ਦਿੱਤਾ, 'ਉਸ ਵੇਲੇ ਬੱਬਰ ਅਕਾਲੀਆਂ ਨੇ ਦੁਆਬੇ ਵਿੱਚ ਏਨੀਂ ਦਹਿਸ਼ਤ ਫੈਲਾਈ ਹੋਈ ਸੀ ਕਿ ਕੋਈ ਬੰਦਾ ਮੁਖ਼ਬਰੀ ਕਰਨ ਦੀ ਹਿੰਮਤ ਨਹੀਂ ਸੀ ਕਰ ਰਿਹਾ, ਜਿਸ ਨਾਲ ਅਸੀਂ ਇਹਨਾਂ ਸਰਗਰਮ ਭਗੌੜਿਆਂ ਨੂੰ ਹੱਥ ਪਾ ਸਕਦੇ। ਜੇ ਕੋਈ ਇਹੋ ਜਿਹੀ ਗੱਲ ਕਰ ਬੈਠਦਾ ਸੀ ਤਾਂ ਬੱਬਰ ਅਕਾਲੀ ਉਸ ਬੰਦੇ ਨੂੰ ਹੀ ਖਤਮ ਕਰ ਦਿੰਦੇ ਸਨ।'[66]

ਇਸੇ ਤਰ੍ਹਾਂ ਡੀ.ਆਈ.ਜੀ. ਪੁਲੀਸ, ਸੀ.ਆਈ.ਡੀ. ਪੰਜਾਬ ਮਿਸਟਰ ਆਈਸਮੌਂਗਰ ਵੀ ਆਪਣੇ ਬਿਆਨ ਵਿੱਚ ਇਹੋ ਕੁਝ ਦਸਦਾ ਹੈ। ਉਸ ਮੁਤਾਬਿਕ -

---

[66] ਮਿਲਖਾ ਸਿੰਘ ਨਿੱਝਰ, *ਬੱਬਰ ਅਕਾਲੀ ਲਹਿਰ ਦਾ ਇਤਿਹਾਸ*, ਸਫਾ 219

ਬੱਬਰ ਆਜ਼ਾਦਾਨਾ ਤੌਰ 'ਤੇ ਸਾਰੇ ਦੁਆਬੇ ਵਿੱਚ ਘੁੰਮ ਰਹੇ ਸਨ ਅਤੇ ਜਿਹੜਾ ਵੀ ਮਾੜੀ ਮੋਟੀ ਖ਼ਬਰ ਸਾਨੂੰ ਪਹੁੰਚਾਉਂਦਾ, ਬੱਬਰ ਉਹਨੂੰ ਹੀ ਕਤਲ ਕਰ ਦਿੰਦੇ। ਸਰਕਾਰ ਦੀ ਸਾਰੀ ਮਸ਼ੀਨਰੀ ਬਿਲਕੁਲ ਫਿਹਲ ਹੋਣ ਉੱਤੇ ਅਖੀਰ ਸਾਨੂੰ ਹਿੰਦ ਸਰਕਾਰ ਤੋਂ ਫੌਜ ਦੀ ਮੱਦਦ ਲੈਣ ਲਈ ਕਹਿਣਾ ਪਿਆ। ਸੋ ਫੌਜ ਆਉਣ ਉੱਤੇ ਅਸੀਂ ਸਹਿਜੇ ਸਹਿਜੇ ਅਮਨ ਬਹਾਲ ਕਰਾਉਣ ਵੱਲ ਵਧਣਾ ਸ਼ੁਰੂ ਕੀਤਾ ਅਤੇ ਗ੍ਰਿਫਤਾਰੀਆਂ ਕਰਨੀਆਂ ਸ਼ੁਰੂ ਕੀਤੀਆਂ। ਅਸੀਂ ਫੌਜੀ ਟੁਕੜੀਆਂ ਪਿੰਡਾਂ ਵਿੱਚ ਘੁਮਾ ਘੁਮਾ ਕੇ ਲੋਕਾਂ ਨੂੰ ਯਕੀਨ ਦੁਆਉਣਾ ਸ਼ੁਰੂ ਕੀਤਾ ਕਿ ਹੁਣ ਉਹਨਾਂ ਦੀਆਂ ਜਾਨਾਂ ਸੁਰਖਿਅਤ ਹਨ।[67]

ਪਰ ਇਹ ਸਥਿਤੀ ਦੋ ਕੁ ਸਾਲ ਹੀ ਰਹੀ। ਜਲਦੀ ਹੀ ਪੁਲੀਸ ਦੀ ਸੀ.ਆਈ.ਡੀ. ਬੱਬਰਾਂ ਦੀਆਂ ਪੈੜਾਂ ਕੱਢਣ ਵਿਚ ਕਾਮਯਾਬ ਹੋ ਗਈ ਅਤੇ ਕੁਝ ਬੱਬਰ ਫੜੇ ਗਏ। ਜਿਵੇਂ ਕਿ ਗੁਪਤ ਹਥਿਆਰਬੰਦ ਸਰਗਰਮੀਆਂ ਚਲਾਉਣ ਵਾਲੀਆਂ ਜਥੇਬੰਦੀਆਂ ਵਿੱਚ ਹੁੰਦਾ ਹੈ, ਕੁਝ ਕਾਰਕੁੰਨ ਬਹੁਤ ਪੱਕੇ ਇਰਾਦੇ ਨਾਲ ਆਏ ਹੁੰਦੇ ਹਨ ਜਦ ਕਿ ਕੁਝ ਵਕਤੀ ਜੋਸ਼ ਸਦਕਾ ਹੀ ਸ਼ਾਮਲ ਹੋਏ ਹੁੰਦੇ ਹਨ ਸੋ ਜਦ ਇਸ ਲਹਿਰ ਦੇ ਫੜੇ ਗਏ ਕਾਰਕੁੰਨਾਂ 'ਤੇ ਤਸ਼ਦੱਦ ਹੋਣ ਲੱਗਾ ਤਾਂ ਵਕਤੀ ਜੋਸ਼ ਵਾਲੇ ਵਾਅਦਾ ਮੁਆਫ ਗਵਾਹ ਬਣ ਗਏ ਜਿਨ੍ਹਾਂ ਸਦਕਾ ਅੱਗੋਂ ਹੋਰ ਗ੍ਰਿਫਤਾਰੀਆਂ ਹੋਈਆਂ। ਜਿਵੇਂ ਆਸਾ ਸਿੰਘ ਜੋ ਬਹੁਤ ਜੋਸ਼ੀਲੀਆਂ ਕਵਿਤਾਵਾਂ ਬੋਲਦਾ ਹੁੰਦਾ ਸੀ ਅਤੇ ਸੰਤ ਕਰਤਾਰ ਸਿੰਘ ਜੋ ਆਪਣੀ ਕੁਟੀਆ ਵਿੱਚ ਬੱਬਰਾਂ ਨੂੰ ਠਾਹਰ ਦਿੰਦਾ ਹੁੰਦਾ ਸੀ, ਤਸ਼ੱਦਦ ਤੋਂ ਡਰ ਕੇ ਜਲਦੀ ਹੀ ਪੁਲੀਸ ਦੇ ਅਨੁਸਾਰ ਚੱਲਣ ਲੱਗੇ। ਕਾਫੀ ਬੱਬਰਾਂ ਉਪਰ ਸਰਕਾਰ ਵੱਲੋਂ ਇਨਾਮ ਰੱਖੇ ਗਏ ਜਿਸ ਦੇ ਲਾਲਚ ਵਿੱਚ ਵੀ ਕੁਝ ਬੱਬਰ ਫੜਵਾਏ ਗਏ ਅਤੇ ਕੁਝ ਪੁਲੀਸ ਨਾਲ ਮੁਕਾਬਲਿਆਂ ਵਿੱਚ ਮਾਰੇ ਗਏ। 24 ਅਕਤੂਬਰ 1923 ਨੂੰ ਧੰਨਾ ਸਿੰਘ ਬਹਿਬਲਪੁਰੀਏ ਨੂੰ ਜਦ ਗ੍ਰਿਫਤਾਰ ਕੀਤਾ ਗਿਆ ਤਾਂ ਉਸ ਨੇ ਆਪਣੀ ਬਗਲ ਵਿੱਚ ਲੁਕੋ ਕੇ ਰੱਖੇ ਬੰਬ ਚਲਾ ਕੇ ਆਪਣੇ ਸਮੇਤ 10 ਕੁ ਪੁਲੀਸ ਵਾਲੇ ਵੀ ਉਡਾ ਦਿੱਤੇ ਜਿਨ੍ਹਾਂ ਵਿਚੋਂ 5 ਮੌਕੇ 'ਤੇ ਹੀ ਮਾਰੇ ਗਏ ਅਤੇ ਜ਼ਖ਼ਮੀ ਹੋਏ 4-5 ਬਾਅਦ ਵਿੱਚ ਮਾਰੇ ਗਏ। 12 ਦਸੰਬਰ 1923 ਨੂੰ ਤਿੰਨ ਬੱਬਰਾਂ ਨੂੰ ਮੰਡੇਰਾਂ ਪਿੰਡ ਵਿੱਚ ਘੇਰਾ ਪੈ ਗਿਆ ਤਾਂ ਉਹ ਚੁਬਾਰੇ ਵਿਚੋਂ ਲੰਮਾ ਸਮਾਂ ਮੁਕਾਬਲਾ ਕਰਦੇ ਰਹੇ, ਆਖਰ ਰਾਤ ਪੈਂਦੀ ਦੇਖ ਕੇ ਪੁਲੀਸ ਨੇ ਚੁਬਾਰੇ ਨੂੰ ਅੱਗ ਲਗਵਾ ਦਿੱਤੀ ਜਿਸ ਨਾਲ ਦੋ ਬੱਬਰ ਤਾਂ ਉਥੇ ਮਾਰੇ ਗਏ ਪਰ ਤੀਜਾ ਵਰਿਆਮ ਸਿੰਘ ਧੁੱਗਾ ਕੁਝ ਸੜ੍ਹੀ ਹਾਲਤ ਵਿੱਚ ਹੀ ਭੱਜਣ ਵਿੱਚ ਸਫਲ ਹੋ ਗਿਆ ਅਤੇ ਲਾਇਲਪੁਰ ਜਿਲ੍ਹੇ ਵਿੱਚ ਜਾ ਕੇ ਸਰਗਰਮ ਹੋ ਗਿਆ। ਪਰ ਆਖਰ ਉਹ ਵੀ ਜੂਨ 1924 ਵਿੱਚ ਇੱਕ ਪੁਲੀਸ ਮੁਕਾਬਲੇ ਵਿੱਚ ਮਾਰਿਆ ਗਿਆ। ਫੜ੍ਹੇ ਗਏ 91 ਬੱਬਰਾਂ ਉਪਰ ਮੁਕੱਦਮਾ ਚਲਾ ਕੇ 6 ਨੂੰ ਫਾਂਸੀ (ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ, ਦਲੀਪ ਸਿੰਘ, ਕਰਮ ਸਿੰਘ, ਨੰਦ ਸਿੰਘ ਅਤੇ ਧਰਮ ਸਿੰਘ), 17 ਨੂੰ ਉਮਰ ਕੈਦ ਅਤੇ ਪੱਚੀਆਂ ਨੂੰ ਹੋਰ ਮਿਆਦ ਦੀਆਂ ਕੈਦਾਂ ਅਤੇ 40 ਕੁ ਬਰੀ ਕੀਤੇ ਗਏ। ਇਸ ਤਰ੍ਹਾਂ ਦੋ ਕੁ ਸਾਲ ਵਿੱਚ ਸਰਕਾਰ ਦੀ ਵਡੇਰੀ ਜਥੇਬੰਦ ਸ਼ਕਤੀ ਨੇ ਮਰ ਮਿਟਣ ਦੀ ਭਾਵਨਾ ਲੈ ਕੇ ਚੱਲੇ ਬੱਬਰਾਂ ਦੀ ਵਿਅਕਤੀਗਤ ਸੂਰਮਤਾਈ ਸਦਕਾ ਸਿਰਜੀ ਦਹਿਸ਼ਤ ਉੱਤੇ ਕਾਬੂ ਪਾ ਲਿਆ।

ਇਸ ਤੋਂ ਬਾਅਦ ਟੁੱਟਵੀਆਂ ਕਾਰਵਾਈਆਂ ਹੁੰਦੀਆਂ ਰਹੀਆਂ, ਜਿਵੇਂ ਰਤਨ ਸਿੰਘ ਰੱਕੜ ਨੇ ਸਰਕਾਰ ਪੱਖੀ ਵਿਅਕਤੀਆਂ ਦੇ ਕਤਲ ਕੀਤੇ। ਇਸੇ ਤਰ੍ਹਾਂ 1934 ਵਿੱਚ ਬੇਲਾ ਸਿੰਘ ਜਿਆਣ, ਜੋ ਕਿ ਕੈਨੇਡਾ ਵਿੱਚ ਗ਼ਦਰੀਆਂ ਖਿਲਾਫ ਸਰਕਾਰ ਦਾ ਸੱਜਾ ਹੱਥ ਬਣਿਆ ਰਿਹਾ ਸੀ ਅਤੇ ਜਿਸ ਨੂੰ ਪੰਜਾਬ ਆਉਣ 'ਤੇ ਸਰਕਾਰ ਨੇ ਚਾਰ ਮੁਰੱਬੇ ਬਖਸ਼ੇ ਸਨ, ਦਾ ਬੱਬਰ ਅਕਾਲੀਆਂ ਨੇ ਕਤਲ ਕਰ ਦਿੱਤਾ। 1938 ਵਿੱਚ, ਜੇਲ੍ਹਾਂ ਵਿਚੋਂ ਕੁਝ ਬੱਬਰ ਰਿਹਾ ਹੋਏ ਤਾਂ ਉਨ੍ਹਾਂ ਵਿਚੋਂ ਗਿਆਨੀ ਹਰਬੰਸ ਸਿੰਘ ਨੇ ਮੁੜ ਪੁਰਾਣੇ ਬੱਬਰਾਂ ਅਤੇ ਕੁਝ ਨਵੇਂ ਨੌਜਵਾਨਾਂ ਨੂੰ ਨਾਲ ਲੈ ਕੇ ਜੁਗ-ਪਲਟਾਊ ਦਲ ਬਣਾ ਕੇ ਇਸ ਲਹਿਰ ਨੂੰ ਮੁੜ ਸੁਰਜੀਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਵੀ ਆਪਣੇ ਸਾਥੀਆਂ ਸਮੇਤ ਫੜ੍ਹੇ ਗਏ ਅਤੇ 1944 ਵਿੱਚ ਫਾਂਸੀ ਲੱਗ ਗਏ।

---

[67] ਉਹੀ, ਸਫਾ 260

ਇਸ ਲਹਿਰ ਵਿੱਚ ਸ਼ਾਮਲ ਹੋਏ ਜਿਆਦਾਤਰ ਕਾਰਕੁੰਨ ਜਾਂ ਤਾਂ ਫੌਜ ਛੱਡ ਕੇ ਆਏ ਸਨ ਜਾਂ ਗ਼ਦਰ ਲਹਿਰ ਨਾਲ ਸਬੰਧਿਤ ਰਹੇ ਬਾਹਰੋਂ ਆਏ ਦੁਆਬੀਏ ਸਨ ਅਤੇ ਇਨ੍ਹਾਂ ਦਾ ਕਾਰਜ ਖੇਤਰ ਮੁੱਖ ਤੌਰ 'ਤੇ ਦੁਆਬੇ ਦਾ ਖਿੱਤਾ ਹੀ ਰਿਹਾ। ਜਿਵੇਂ ਸ਼ੇਖ ਅਬਦੁੱਲ ਅਜ਼ੀਜ, ਜਿਹੜਾ ਕਿ ਬੱਬਰ ਅਕਾਲੀ ਲਹਿਰ ਨੂੰ ਕੁਚਲਣ ਲਈ ਬਤੌਰ ਸੁਪਰਡੈਂਟ ਸੀ.ਆਈ.ਡੀ. ਸੀ, ਆਪਣੀ ਖ਼ੁਫ਼ੀਆ ਰਿਪੋਰਟ ਦੇ ਅੰਤ ਵਿੱਚ ਲਿਖਦਾ ਹੈ, 'ਹਿੰਦੋਸਤਾਨੀ ਸਰਕਾਰ ਦੀ ਰਾਏ ਅਨੁਸਾਰ ਕੈਨੇਡਾ ਅਤੇ ਅਮਰੀਕਾ ਵਿਚ ਬੱਬਰ ਅਕਾਲੀ ਲਹਿਰ ਨੂੰ ਜੋ ਹੁੰਗਾਰਾ ਮਿਲਿਆ ਹੈ, ਇਸ ਦਾ ਕਾਰਨ ਉੱਥੋਂ ਦੀ ਗ਼ਦਰ ਤਹਿਰੀਕ ਹੈ। ਇਹ ਬੜਾ ਗੰਭੀਰ ਮਾਮਲਾ ਹੈ। ਬੱਬਰ ਅਕਾਲੀ ਵੀ ਗ਼ਦਰੀਆਂ ਦੀ ਤਰਾਂ ਹੀ ਖੂਨ ਖ਼ਰਾਬਾ ਅਤੇ ਤਸ਼ਦੱਦ ਵਿਚ ਯਕੀਨ ਰੱਖਦੇ ਹਨ। ਇਨ੍ਹਾਂ ਦੀ ਹਮਦਰਦੀ ਵਿਚ ਅਮਰੀਕਾ ਤੇ ਕੈਨੇਡਾ ਵਿਚਲੇ ਹਿੰਦੀਆਂ ਵਲੋਂ ਮਤੇ ਪਾਸ ਕੀਤੇ ਗਏ ਅਤੇ ਚੋਖੀ ਰਕਮ ਵੀ ਭੇਜੀ ਗਈ ਹੈ।'

# ਇੱਕ ਬੌਧਿਕ ਪ੍ਰਤਿਭਾ ਨੂੰ ਫਾਂਸੀ

ਪੰਜਾਬ ਦੀ ਵਿਚਾਰਧਾਰਾ ਨੂੰ ਉਸ ਦੀ ਦੇਣ

ਸਾਂਡਰਸ ਦੀ ਹੱਤਿਆ ਕਰਨ

ਅਸੈਂਬਲੀ 'ਚ ਬੰਬ ਸੁਟਣ ਅਤੇ

ਫਾਂਸੀ ਦੇ ਫੰਦੇ 'ਚ ਲਟਕ ਜਾਣ ਨਾਲੋਂ

ਕਿਤੇ ਜ਼ਿਆਦਾ ਵੱਡੀ ਹੈ

ਭਗਤ ਸਿੰਘ ਨੇ ਪਹਿਲੀ ਵਾਰ

ਪੰਜਾਬ ਨੂੰ ਪਸ਼ੂਪੁਣੇ, ਪਹਿਲਵਾਨੀ ਅਤੇ ਜਹਾਲਤ ਤੋਂ

ਬੁੱਧੀਵਾਦ ਵੱਲ ਮੋੜਿਆ ਸੀ।

- ਪਾਸ਼

1914-15 ਵਿੱਚ ਗ਼ਦਰੀਆਂ ਦੁਆਰਾ ਭਾਰਤੀ ਫੌਜੀਆਂ ਵਿੱਚ ਬਗਾਵਤ ਭੜਕਾਉਣ ਦੀ ਕੋਸ਼ਿਸ਼ ਅਸਫਲ ਹੋਣ ਬਾਅਦ ਹਥਿਆਰਾਂ ਦੇ ਜੋਰ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਬਾਹਰ ਕੱਢਣ ਵਾਲੀ ਇਨਕਲਾਬੀ ਧਾਰਾ ਕਮਜੋਰ ਤਾਂ ਹੋਈ ਸੀ ਪਰ ਨਿਰਾਸ਼ ਜਾਂ ਖਤਮ ਨਹੀਂ ਹੋਈ ਸੀ। ਕਰਤਾਰ ਸਿੰਘ ਸਰਾਭੇ ਵਰਗੇ ਅਗਲੀ ਪੀੜ੍ਹੀ ਦੇ ਨੌਜਵਾਨਾਂ ਲਈ ਪ੍ਰੇਰਣਾ ਸ੍ਰੋਤ ਬਣ ਗਏ ਅਤੇ ਵਿਦੇਸ਼ਾਂ ਵਿੱਚ ਰਹਿੰਦੇ ਬਾਕੀ ਗ਼ਦਰੀਆਂ ਨੇ ਭਾਰਤ ਵੱਲ ਆਉਣਾ ਅਤੇ ਅੰਗਰੇਜ਼ਾਂ ਖਿਲਾਫ਼ ਜਦੋਜਹਿਦ ਨੂੰ ਮੁੜ ਖੜ੍ਹੀ ਕਰਨ ਦੀਆਂ ਕੋਸ਼ਿਸ਼ਾਂ ਨੂੰ ਜਾਰੀ ਰੱਖਿਆ ਹੋਇਆ ਸੀ। ਜੰਗ ਦੀ ਸਮਾਪਤੀ ਬਾਅਦ ਅੰਗਰੇਜ਼ਾਂ ਵੱਲੋਂ ਭਾਰਤੀਆਂ ਨਾਲ ਕੋਈ ਵਾਅਦਾ ਪੂਰਾ ਨਾ ਕੀਤੇ ਜਾਣ ਕਰਕੇ ਸਾਰੇ ਭਾਰਤ ਵਾਂਗ ਪੰਜਾਬ ਵਿੱਚ ਵੀ ਬਹੁਤ ਰਾਜਨੀਤਕ ਬੈਚੇਨੀ ਅਤੇ ਸਰਗਰਮੀ ਦਾ ਮਾਹੌਲ ਸੀ। 1919 ਵਿੱਚ ਜਲ੍ਹਿਆਂ ਵਾਲਾ ਕਾਂਡ ਨੇ ਸਾਰੇ ਦੇਸ਼ ਨੂੰ ਹਲੂਣ ਦਿੱਤਾ ਸੀ ਅਤੇ ਨੌਜਵਾਨਾਂ ਵਿੱਚ ਕੁਝ ਕਰਨ ਮਰਨ ਦੀ ਭਾਵਨਾ ਜੋਰ ਫੜ੍ਹ ਰਹੀ ਸੀ। ਇਸ ਮਾਹੌਲ ਵਿੱਚ ਕਾਂਗਰਸ ਨੇ ਨਾਮਿਲਵਰਤਣ ਲਹਿਰ ਸ਼ੁਰੂ ਕਰ ਦਿੱਤੀ ਜਿਸ ਦੇ ਅਸਰ ਹੇਠ ਵਿਦਿਆਰਥੀ ਆਪਣੀ ਪੜ੍ਹਾਈ ਛੱਡ ਛੱਡ ਕੇ ਲਹਿਰ ਵਿੱਚ ਸ਼ਾਮਲ ਹੋਣ ਲੱਗੇ। ਭਗਤ ਸਿੰਘ, ਜੋ ਉਸ ਵਕਤ ਡੀ.ਏ.ਵੀ. ਸਕੂਲ ਦੀ ਨੌਵੀਂ ਸ਼੍ਰੇਣੀ ਦਾ ਵਿਦਿਆਰਥੀ ਸੀ, ਨੇ ਵੀ ਇਸ ਲਹਿਰ ਵਿੱਚ ਸ਼ਾਮਲ ਹੋਣ ਲਈ ਸਕੂਲ ਛੱਡ ਦਿੱਤਾ। ਨਾਮਿਲਵਰਤਣ ਲਹਿਰ ਦੌਰਾਨ 5 ਫਰਵਰੀ 1922 ਨੂੰ ਗੋਰਖਪੁਰ ਜਿਲ੍ਹੇ ਵਿੱਚ ਚੌਰਾ ਚੌਰੀ ਕਾਂਡ ਵਾਪਰ ਗਿਆ, ਇਸ 'ਤੇ ਮਹਾਤਮਾ ਗਾਂਧੀ ਨੇ ਅੰਦੋਲਨ ਇੱਕ ਦਮ ਵਾਪਸ ਲੈ ਲਿਆ। ਇਸ ਨਾਲ ਵਰਕਰ ਠੱਗੇ ਗਏ ਮਹਿਸੂਸ ਕਰਨ ਲੱਗੇ। ਇਥੋਂ ਤੱਕ ਕਿ ਕਾਂਗਰਸ ਦੇ ਅੰਦਰ ਵੀ ਇਸ ਕਦਮ ਦਾ ਕਾਫ਼ੀ ਵਿਰੋਧ ਹੋਇਆ।

ਨਾਮਿਲਵਰਤਣ ਅੰਦੋਲਨ ਦੌਰਾਨ ਹੀ ਕਾਂਗਰਸ ਵੱਲੋਂ ਕੁਝ ਥਾਵਾਂ 'ਤੇ ਨੈਸ਼ਨਲ ਕਾਲਜ ਸਥਾਪਿਤ ਕੀਤੇ ਗਏ ਜਿੱਥੋਂ ਦੀ ਸਿੱਖਿਆ ਅਤੇ ਮਾਹੌਲ ਦੇਸ਼ਭਗਤਕ ਭਾਵਨਾਵਾਂ ਨਾਲ ਭਰਪੂਰ ਹੁੰਦਾ ਸੀ। ਅਜਿਹਾ ਇੱਕ ਕਾਲਜ ਲਾਹੌਰ ਵਿਖੇ ਵੀ ਸਥਾਪਿਤ ਕੀਤਾ ਗਿਆ। ਭਗਤ ਸਿੰਘ ਵੀ ਡੀ.ਏ.ਵੀ. ਸਕੂਲ ਛੱਡਣ ਤੋਂ ਬਾਅਦ ਇਸ ਕਾਲਜ ਵਿਖੇ ਆ ਦਾਖਲ ਹੋਇਆ। ਇਥੇ ਹੀ ਉਸ ਦਾ ਮੇਲ ਸੁਖਦੇਵ, ਯਸ਼ਪਾਲ, ਭਗਵਤੀ ਚਰਨ ਵੋਹਰਾ, ਜੈ ਦੇਵ, ਰਾਮ ਚੰਦਰ ਆਦਿ ਨਾਲ ਹੋਇਆ। ਇਹ ਸਾਰੇ ਹੀ ਕੁਝ ਕਰ ਗੁਜ਼ਰਨ ਵਾਲੀਆਂ ਇਨਕਲਾਬੀ ਭਾਵਨਾਵਾਂ ਨਾਲ ਲੈਸ ਸਨ। ਇਨ੍ਹਾਂ ਵਿਚੋਂ ਭਗਵਤੀ ਚਰਨ ਵੋਹਰਾ ਸੀਨੀਅਰ ਸੀ ਅਤੇ ਉਹ ਪਹਿਲਾਂ ਹੀ

ਕ੍ਰਾਂਤੀਕਾਰੀਆਂ ਦੇ ਸੰਪਰਕ ਵਿੱਚ ਸੀ। ਇਥੇ ਪੜ੍ਹਾਉਣ ਵਾਲੇ ਅਧਿਆਪਕ ਵੀ ਰਾਜਸੀ ਤੌਰ 'ਤੇ ਸਰਗਰਮ ਸਨ ਅਤੇ ਵਿਦਿਆਰਥੀਆਂ ਦੀਆਂ ਆਜਾਦੀ ਪ੍ਰਤੀ ਭਾਵਨਾਵਾਂ ਨੂੰ ਸਾਣ 'ਤੇ ਲਾਉਣ ਵਾਲੇ ਸਨ, ਜਿਵੇਂ ਭਾਈ ਪਰਮਾਨੰਦ ਅੰਡੇਮਾਨ ਜੇਲ੍ਹ ਦੀ ਸਜਾ ਭੁਗਤ ਕੇ ਆਏ ਸਨ ਅਤੇ ਜੈਚੰਦ ਵਿਦਿਆਲੰਕਾਰ ਬੰਗਾਲ ਦੇ ਕ੍ਰਾਂਤੀਕਾਰੀਆਂ ਨਾਲ ਸਬੰਧ ਰਖਦੇ ਸਨ। ਇਸ ਤੋਂ ਇਲਾਵਾ ਲਾਲਾ ਲਾਜਪਤ ਰਾਏ ਵੱਲੋਂ ਲਾਹੌਰ ਵਿਖੇ ਸਥਾਪਿਤ ਕੀਤੀ ਦਵਾਰਕਾ ਦਾਸ ਲਾਇਬ੍ਰੇਰੀ ਨੇ ਇਨ੍ਹਾਂ ਨੌਜਵਾਨਾਂ ਦੇ ਵਿਚਾਰਧਾਰਕ ਵਿਕਾਸ ਲਈ ਇਨਕਲਾਬੀ ਪੁਸਤਕਾਂ ਮੁਹਈਆ ਕੀਤੀਆਂ। ਇਸ ਤਰ੍ਹਾਂ ਦੇ ਮਾਹੌਲ ਨੇ ਇਨ੍ਹਾਂ ਨੌਜਵਾਨਾਂ ਨੂੰ ਨਾ ਸਿਰਫ ਰਾਜਨੀਤਕ ਆਜਾਦੀ ਸਗੋਂ ਉਸ ਤੋਂ ਵੀ ਅੱਗੇ ਇੱਕ ਚੰਗੇਰੇ ਲੁੱਟ-ਰਹਿਤ ਸਮਾਜ ਦੀ ਸਥਾਪਨਾ ਦੇ ਸੰਘਰਸ਼ ਲਈ ਜਾਨਾਂ ਕੁਰਬਾਨ ਕਰਨ ਵਾਸਤੇ ਤਿਆਰ ਕਰ ਦਿੱਤਾ।

ਆਪਣੀਆਂ ਕ੍ਰਾਂਤੀਕਾਰੀ ਸਰਗਰਮੀਆਂ ਨੂੰ ਜਾਰੀ ਰੱਖਣ ਲਈ ਭਗਤ ਸਿੰਘ 1924 ਵਿੱਚ ਘਰੋਂ ਫਰਾਰ ਹੋ ਗਿਆ ਅਤੇ ਕਾਨ੍ਹਪੁਰ ਜਾ ਕੇ ਸਚਿੰਦਰ ਨਾਥ ਸਨਿਆਲ ਅਤੇ ਹੋਰ ਕ੍ਰਾਂਤੀਕਾਰੀਆਂ ਨੂੰ ਮਿਲ ਕੇ ਹਿੰਦੁਸਤਾਨ ਰਿਪਬਲਿਕ ਐਸੋਸੀਏਸ਼ਨ ਨਾਲ ਸਬੰਧ ਪੂਰੀ ਤਰ੍ਹਾਂ ਸਥਾਪਿਤ ਕਰ ਲਏ। ਪੰਜਾਬ ਵਾਪਸ ਆ ਕੇ ਉਨ੍ਹਾਂ ਵੱਲੋਂ ਆਪਣੇ ਸਾਥੀਆਂ ਨਾਲ ਮਿਲ ਕੇ ਦੇਸ਼ ਦੀ ਆਜਾਦੀ ਲਈ ਕ੍ਰਾਂਤੀਕਾਰੀ ਵਿਚਾਰਾਂ ਦੇ ਪ੍ਰਚਾਰ ਲਈ ਸਰਗਰਮੀਆਂ ਕੀਤੀਆਂ ਜਾਂਦੀਆਂ ਰਹੀਆਂ। ਇਸ ਜਥੇਬੰਦੀ (ਹਿੰਦੁਸਤਾਨ ਰਿਪਬਲਿਕ ਐਸੋਸੀਏਸ਼ਨ) ਵੱਲੋਂ ਕੀਤੀ ਗਈ ਇੱਕ ਵੱਡੀ ਕਾਰਵਾਈ 9 ਅਗਸਤ 1925 ਨੂੰ ਲਖਨਊ ਨੇੜੇ ਕਾਕੋਰੀ ਵਿਖੇ ਰੇਲ ਗੱਡੀ ਵਿਚੋਂ ਸਰਕਾਰੀ ਖਜ਼ਾਨਾ ਲੁੱਟਣਾ ਸੀ। ਚਾਹੇ ਇਸ ਡਕੈਤੀ ਵਿੱਚ ਪੰਜਾਬ ਦੇ ਕ੍ਰਾਂਤੀਕਾਰੀ ਸ਼ਾਮਲ ਨਹੀਂ ਸਨ ਪਰ ਬਾਅਦ ਵਿੱਚ ਜਦ ਕਾਕੋਰੀ ਕਾਂਡ ਕਰਨ ਵਾਲੇ ਇਨਕਲਾਬੀ ਰਾਮ ਪ੍ਰਸਾਦ ਬਿਸਮਿਲ, ਅਸ਼ਫ਼ਾਕਉੱਲਾ ਖ਼ਾਨ, ਰੋਸ਼ਨ ਸਿੰਘ, ਰਾਜਿੰਦਰ ਲਹਿਰੀ ਆਦਿ ਫੜ੍ਹੇ ਗਏ ਅਤੇ ਉਨ੍ਹਾਂ ਨੂੰ ਫਾਂਸੀ ਦੀਆਂ ਸਜਾਵਾਂ ਹੋਈਆਂ ਤਾਂ ਉਨ੍ਹਾਂ ਨੂੰ ਜੇਲ੍ਹ ਵਿਚੋਂ ਛੁਡਾਉਣ ਦੀਆਂ ਕੋਸ਼ਿਸ਼ਾਂ ਵਿੱਚ ਭਗਤ ਸਿੰਘ, ਸੁਖਦੇਵ ਆਦਿ ਸ਼ਾਮਲ ਹੋਏ ਪਰ ਕੋਸ਼ਿਸ਼ਾਂ ਸਫਲ ਨਾ ਹੋਈਆਂ ਅਤੇ ਉਹ ਪੰਜਾਬ ਵਾਪਸ ਆ ਗਏ।

ਇਸ ਸਮੇਂ ਤੀਕ ਭਗਤ ਸਿੰਘ ਤੇ ਉਸਦੇ ਸਾਥੀ ਵਿਅਕਤੀਗਤ ਤੌਰ 'ਤੇ ਕੀਤੇ ਜਾਂਬਾਜ਼ ਐਕਸ਼ਨਾਂ ਨਾਲੋਂ ਜਨਤਕ ਸ਼ਮੂਲੀਅਤ ਨਾਲ ਕੀਤੇ ਐਕਸ਼ਨਾਂ ਦੀ ਅਹਿਮੀਅਤ ਸਮਝਣ ਲੱਗ ਪਏ ਸਨ। ਇਸੇ ਸੂਝ ਵਿਚੋਂ ਹੀ 1926 ਵਿੱਚ ਨੌਜਵਾਨ ਭਾਰਤ ਸਭਾ ਦੀ ਸਥਾਪਨਾ ਕੀਤੀ ਗਈ। ਜਿਸ ਬਾਰੇ ਅੰਗਰੇਜ਼ ਸਰਕਾਰ ਦੀ ਸੀ.ਆਈ.ਡੀ. ਦੀ ਫਾਈਲ ਨੰਬਰ 9349 ਵਿੱਚ ਇਉਂ ਦਰਜ ਕੀਤਾ ਮਿਲਦਾ ਹੈ -

ਸਾਲ 1926 ਦੇ ਬਹਾਰ ਦੇ ਦਿਨਾਂ ਵਿੱਚ 'ਯੰਗ ਇੰਡੀਆ ਐਸੋਸੀਏਸ਼ਨ' ਜਾਂ 'ਨੌਜਵਾਨ ਭਾਰਤ ਸਭਾ' ਨਾਂ ਦੀ ਇੱਕ ਸੋਸਾਇਟੀ ਦੀ ਲਾਹੌਰ ਵਿੱਚ ਕੁਝ ਅਤਿਵਾਦੀਆਂ ਵੱਲੋਂ ਸਥਾਪਨਾ ਕੀਤੀ ਗਈ ਸੀ। ਇਸ ਸੋਸਾਇਟੀ ਦੇ ਪ੍ਰਤੱਖ ਉਦੇਸ਼ਾਂ ਵਿੱਚ ਜਵਾਨਾਂ ਨੂੰ ਰਾਜਨੀਤਕ ਕਾਰਜਾਂ ਲਈ ਤਿਆਰ ਕਰਨਾ, ਖੱਦਰ ਪਹਿਨਣ ਨੂੰ ਹਰਮਨ ਪਿਆਰਾ ਬਨਾਉਣਾ ਅਤੇ ਹਿੰਦੂ ਮੁਸਲਿਮ ਏਕਤਾ ਬਣਾਈ ਰੱਖਣਾ ਸੀ ਪਰ ਇਸ ਦੀਆਂ ਹਫ਼ਤਾਵਾਰੀ ਮੀਟਿੰਗਾਂ ਦੀਆਂ ਕਾਰਵਾਈਆਂ ਤੋਂ ਪਤਾ ਲਗਦਾ ਹੈ ਕਿ ਇਸ ਸੋਸਾਇਟੀ ਦਾ ਅਸਲੀ ਉਦੇਸ਼ ਇਨਕਲਾਬੀ ਵਿਚਾਰਾਂ ਅਤੇ ਕਾਰਜਾਂ ਨੂੰ ਪ੍ਰਫੁਲਿਤ ਕਰਨਾ ਹੈ। ਇਸ ਸੋਸਾਇਟੀ ਦੀਆਂ ਕਾਰਵਾਈਆਂ 'ਤੇ ਕੜੀ ਨਜ਼ਰ ਰੱਖਣ ਦੀ ਲੋੜ ਹੈ ਕਿਉਂਕਿ ਖਤਰਾ ਹੈ ਕਿ ਇਸ ਸੋਸਾਇਟੀ ਦੀ ਆੜ ਵਿੱਚ ਇਨਕਲਾਬੀ ਕਾਰਵਾਈਆਂ ਕੀਤੀਆਂ ਜਾਣਗੀਆਂ ਅਤੇ ਇਸ ਸੋਸਾਇਟੀ ਨੂੰ ਇਨਕਲਾਬੀ ਕਾਰਜਾਂ ਦਾ ਗੜ੍ਹ ਬਣਾਇਆ ਜਾਵੇਗਾ। ਭਗਤ ਸਿੰਘ ਇਸ ਦਾ ਸਕੱਤਰ ਹੈ ਅਤੇ ਇਸ ਸੋਸਾਇਟੀ ਦੇ ਲਗਭੱਗ ਸਾਰੇ ਅਹੁਦਿਆਂ 'ਤੇ ਭਗਤ ਸਿੰਘ ਦੇ ਪੱਕੇ ਸਾਥੀ ਤਾਇਨਾਤ ਹਨ।[68]

30 ਅਕਤੂਬਰ 1928 ਨੂੰ ਸਾਈਮਨ ਕਮਿਸ਼ਨ ਲਾਹੌਰ ਪਹੁੰਚਿਆ ਤਾਂ ਉਨ੍ਹਾਂ ਨੇ ਇਸ ਦੇ ਵਿਰੋਧ ਵਿੱਚ ਹੋ ਰਹੇ ਮੁਜ਼ਾਹਰੇ ਵਿੱਚ ਮੂਹਰਲੀਆਂ ਸਫਾਂ ਵਿੱਚ ਸ਼ਾਮਲ ਹੋ ਕੇ ਇਸ ਨੂੰ ਖਾੜਕੂ ਰੂਪ ਦਿੱਤਾ। ਇਥੇ ਹੋਏ ਲਾਠੀਚਾਰਜ ਤੋਂ ਕੁਝ ਦਿਨ ਬਾਅਦ ਜਦ ਲਾਲਾ

[68] ਮਲਵਿੰਦਰਜੀਤ ਸਿੰਘ ਵੜੈਚ, ਭਗਤ ਸਿੰਘ: ਅਮਰ ਵਿਦਰੋਹੀ, ਸਫਾ 41

ਲਾਜਪਤ ਰਾਏ ਦੀ ਮੌਤ ਹੋ ਗਈ ਤਾਂ ਉਨ੍ਹਾਂ ਇਸ ਲਾਠੀਚਾਰਜ ਦੀ ਅਗਵਾਈ ਕਰਨ ਵਾਲੇ ਅੰਗਰੇਜ਼ ਅਫਸਰ ਨੂੰ ਮਾਰਨ ਵਾਲਾ ਵੱਡਾ ਐਕਸ਼ਨ ਕਰਨ ਦਾ ਫੈਸਲਾ ਕੀਤਾ, ਜਿਸ ਤਹਿਤ 17 ਦਸੰਬਰ 1928 ਨੂੰ ਅੰਗਰੇਜ਼ ਪੁਲੀਸ ਅਧਿਕਾਰੀ ਸਾਂਡਰਸ ਦਾ ਕਤਲ ਕੀਤਾ ਗਿਆ। ਇਸ ਐਕਸ਼ਨ ਦਾ ਮਕਸਦ ਸੀ ਕਿ ਲੋਕਾਂ ਵਿੱਚ ਉਤਸ਼ਾਹ ਭਰਿਆ ਜਾਵੇ ਅਤੇ ਅੰਗਰੇਜ਼ਾਂ ਨੂੰ ਅਹਿਸਾਸ ਕਰਵਾਇਆ ਜਾਵੇ ਕਿ ਕ੍ਰਾਂਤੀਕਾਰੀ ਜ਼ੁਲਮ ਦਾ ਜਵਾਬ ਦੇਣਾ ਵੀ ਜਾਣਦੇ ਹਨ। ਅਸਲ ਵਿੱਚ ਭਗਤ ਸਿੰਘ ਅਤੇ ਉਨ੍ਹਾਂ ਦੇ ਸਾਥੀ ਜਨਤਕ ਅਤੇ ਹਥਿਆਰਬੰਦ ਸਰਗਰਮੀਆਂ ਵਿੱਚ ਤਾਲਮੇਲ ਬਨਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਉਨ੍ਹਾਂ ਨੂੰ ਇਹ ਸਮਝ ਆ ਗਈ ਹੋਈ ਸੀ ਕਿ ਇਕੱਲੀਆਂ ਹਥਿਆਰਬੰਦ ਸਰਗਰਮੀਆਂ ਐਡੀ ਸਾਮਰਾਜੀ ਸ਼ਕਤੀ ਨੂੰ ਹਰਾ ਨਹੀਂ ਸਕਦੀਆਂ ਪਰ ਇਹ ਜਨਤਾ ਨੂੰ ਜਗਾਉਣ ਅਤੇ ਉਨ੍ਹਾਂ ਵਿੱਚ ਉਤਸ਼ਾਹ ਭਰਨ ਵਿੱਚ ਬਹੁਤ ਸਹਾਈ ਹੋ ਸਕਦੀਆਂ ਹਨ।

ਆਪਣੇ ਅਧਿਐਨ ਅਤੇ ਆਪਸੀ ਵਿਚਾਰ ਵਟਾਂਦਰੇ ਸਦਕਾ ਇਹ ਕ੍ਰਾਂਤੀਕਾਰੀ ਦੇਸ਼ ਦੀ ਆਜਾਦੀ ਤੋਂ ਅੱਗੇ ਲੋਕਾਂ ਦੀ ਮੁਕਤੀ ਦੇ ਸਮਾਜਵਾਦੀ ਆਦਰਸ਼ ਨਾਲ ਜੁੜ ਗਏ ਸਨ। ਇਸੇ ਕਰਕੇ ਜਦ 8-9 ਸਤੰਬਰ 1928 ਨੂੰ ਦਿੱਲੀ ਵਿਖੇ ਫਿਰੋਜ਼ਸ਼ਾਹ ਕਿਲੇ ਦੇ ਖੰਡਰਾਂ ਵਿੱਚ ਉਤਰੀ ਭਾਰਤ ਦੇ ਕ੍ਰਾਂਤੀਕਾਰੀਆਂ ਦੀ ਮੀਟਿੰਗ ਹੋਈ ਤਾਂ ਭਗਤ ਸਿੰਘ ਅਤੇ ਸੁਖਦੇਵ ਦੇ ਕਹਿਣ 'ਤੇ ਜਥੇਬੰਦੀ ਦੇ ਨਾਮ ਵਿੱਚ ਸੋਸ਼ਲਿਸਟ ਸ਼ਬਦ ਜੋੜ ਕੇ ਇਸ ਦਾ ਨਾਮ ਹਿੰਦੁਸਤਾਨ ਸੋਸ਼ਲਿਸਟ ਰਿਪਬਲਿਕਨ ਆਰਮੀ ਰੱਖਿਆ ਗਿਆ। ਇਸ ਬਾਰੇ ਯਸ਼ਪਾਲ ਆਪਣੀਆਂ ਯਾਦਾਂ ਵਿੱਚ ਲਿਖਦਾ ਹੈ ਕਿ 'ਇਸ (ਭਾਵ ਸਮਾਜਵਾਦੀ) ਦ੍ਰਿਸ਼ਟੀ ਤੋਂ ਦਲ ਦੇ ਅੰਦਰ ਪੰਜਾਬ ਸਭ ਤੋਂ ਅੱਗੇ ਸੀ। ਇਸ ਦੇ ਦੋ ਕਾਰਣ ਸਨ। ਇੱਕ ਤਾਂ ਉਸ ਸਮੇਂ ਤੱਕ ਪੰਜਾਬ ਦੇ ਕਮਿਊਨਿਸਟਾਂ ਦੁਆਰਾ ਲਿਆਂਦਾ ਗਿਆ ਸਮਾਜਵਾਦੀ ਸਾਹਿਤ ਗੁਪਤ ਰੂਪ ਵਿੱਚ ਕਾਫੀ ਫੈਲ ਚੁੱਕਾ ਸੀ, ਦੂਸਰਾ ਕਿਰਤੀ ਕਿਸਾਨ ਪਾਰਟੀ ਦਾ ਵੀ ਕੁਝ ਪ੍ਰਭਾਵ ਬਣ ਚੁੱਕਾ ਸੀ ਅਤੇ ਦਵਾਰਕਾਦਾਸ ਲਾਇਬ੍ਰੇਰੀ ਵਿਚੋਂ ਵੀ ਤਾਜਾ ਸਮਾਜਵਾਦੀ ਸਾਹਿਤ ਮਿਲ ਜਾਂਦਾ ਸੀ'[69]

ਜਨਤਕ ਕੰਮ ਦੀ ਅਹਿਮੀਅਤ ਸਮਝ ਲੈਣ ਦੇ ਬਾਵਜੂਦ ਆਪਣੀ ਜਾਨ ਦੀ ਕੁਰਬਾਨੀ ਕਰਕੇ ਲੋਕਾਂ ਨੂੰ ਜਗਾਉਣ ਵਾਲੀ ਕ੍ਰਾਂਤੀਕਾਰੀ ਭਾਵਨਾ ਉਸੇ ਤਰ੍ਹਾਂ ਕਾਇਮ ਸੀ। ਇਨ੍ਹਾਂ ਦੋਵਾਂ ਚੀਜਾਂ ਦੇ ਮੇਲ ਵਿਚੋਂ ਹੀ ਅਸੈਂਬਲੀ ਵਿੱਚ ਵੱਖਰੇ ਢੰਗ ਨਾਲ ਬੰਬ ਸੁੱਟਣ ਦਾ ਫੈਸਲਾ ਹੋਇਆ। ਬੰਬ ਦਾ ਮਕਸਦ ਬੰਦੇ ਮਾਰਨਾ ਨਹੀਂ ਸੀ ਇਸ ਲਈ ਬੰਬ ਘੱਟ ਸ਼ਕਤੀ ਦਾ ਬਣਾਇਆ ਗਿਆ ਅਤੇ ਇਸ ਨੂੰ ਖਾਲੀ ਥਾਂ ਵੱਲ ਸੁੱਟਿਆ ਗਿਆ। ਇਸ ਦਾ ਮਕਸਦ ਲੋਕ ਵਿਰੋਧੀ ਕਨੂੰਨਾਂ ਦਾ ਵਿਰੋਧ ਕਰਨਾ, ਹਮਲਾ ਕਰ ਸਕਣ ਦੀ ਆਪਣੀ ਸਮਰੱਥਾ ਦਾ ਪ੍ਰਦਰਸ਼ਨ ਕਰਨਾ, ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਨਾ ਅਤੇ ਲੋਕਾਂ ਨੂੰ ਅੰਗਰੇਜ਼ ਸਰਕਾਰ ਖਿਲਾਫ਼ ਲੜਨ ਲਈ ਜੋਰਦਾਰ ਹਲੂਣਾ ਦੇਣਾ ਸੀ। ਇਸ ਪਲਾਨ ਤਹਿਤ 8 ਅਪ੍ਰੈਲ 1929 ਨੂੰ ਪਬਲਿਕ ਸੇਫਟੀ ਬਿੱਲ ਅਤੇ ਟ੍ਰੇਡ ਡਿਸਪਿਊਟ ਬਿੱਲ ਵਰਗੇ ਲੋਕ ਦਬਾਊ ਬਿੱਲ ਪੇਸ਼ ਕਰਨ ਮੌਕੇ ਕੌਮੀ ਅਸੈਂਬਲੀ ਵਿੱਚ ਬੰਬ ਸੁੱਟਿਆ ਗਿਆ ਜਿੱਥੇ ਭਗਤ ਸਿੰਘ ਅਤੇ ਬੁਟਕੇਸ਼ਵਰ ਦੱਤ ਨੇ ਆਪਣੇ ਉਦੇਸ਼ ਸਪਸ਼ਟ ਕਰਨ ਵਾਲੇ ਪਰਚੇ ਸੁੱਟ ਕੇ ਗ੍ਰਿਫਤਾਰੀ ਦੇ ਦਿੱਤੀ। ਇਹ ਐਕਸ਼ਨ ਆਪਣੇ ਉਪਰ ਵਰਣਿਤ ਟੀਚੇ ਤਾਂ ਪ੍ਰਾਪਤ ਕਰਨ ਵਿੱਚ ਤਾਂ ਕਾਮਯਾਬ ਰਿਹਾ ਪਰ ਭਗਤ ਸਿੰਘ ਦੀ ਜਾਨ ਦੇ ਰੂਪ ਵਿੱਚ ਇਸ ਦੀ ਕੀਮਤ ਬਹੁਤ ਵੱਡੀ ਚੁਕਾਉਣੀ ਪਈ। ਕ੍ਰਾਂਤੀਕਾਰੀਆਂ ਨੇ ਮੁਕੱਦਮੇ ਦੀ ਕਾਰਵਾਈ ਨੂੰ ਆਪਣੇ ਵਿਚਾਰਾਂ ਦੇ ਪ੍ਰਗਟਾਅ ਦੇ ਪਲੇਟਫਾਰਮ ਵਿੱਚ ਬਦਲ ਦਿੱਤਾ। ਵਰਣਨਯੋਗ ਹੈ ਕਿ ਆਜਾਦੀ ਘੁਲਾਟੀਆਂ ਵੱਲੋਂ ਆਮ ਰੂਪ ਵਿੱਚ ਦਿੱਤੇ ਜਾਂਦੇ ਬਿਆਨ ਤਾਂ ਸਰਕਾਰ ਵੱਲੋਂ ਸੈਂਸਰ ਕਰ ਕੇ ਅਖ਼ਬਾਰਾਂ ਵਿੱਚ ਛਪਣ ਨਹੀਂ ਦਿੱਤੇ ਜਾਂਦੇ ਸਨ ਪਰ ਮੁਕੱਦਮੇ ਦੀ ਕਾਰਵਾਈ ਛਾਪਣ ਉੱਤੇ ਕੋਈ ਕਾਨੂੰਨੀ ਰੋਕ ਨਹੀਂ ਸੀ। ਭਗਤ ਸਿੰਘ ਹੋਰਾਂ ਨੇ ਇਸ ਦਾ ਪੂਰਾ ਲਾਹਾ ਲਿਆ ਅਤੇ ਆਪਣੇ ਵਿਚਾਰ ਜਨਤਾ ਤੱਕ ਪੁਜਦੇ ਕੀਤੇ। ਦੂਸਰਾ ਉਨ੍ਹਾਂ ਦੇ ਐਕਸ਼ਨਾਂ ਨੇ ਜਨਤਾ ਵਿੱਚ ਵੀ ਉਨ੍ਹਾਂ ਦੇ ਵਿਚਾਰਾਂ ਨੂੰ ਜਾਣਨ ਦੀ ਉਤਸੁਕਤਾ ਜਗਾ ਦਿੱਤੀ ਸੀ। ਗ੍ਰਿਫਤਾਰੀ ਬਾਅਦ ਉਨ੍ਹਾਂ ਨੇ ਜਿਸ ਤਰ੍ਹਾਂ ਪੁਲੀਸ ਦੇ ਤਸ਼ਦੱਦ ਦਾ ਬਹਾਦਰੀ ਨਾਲ ਸਾਹਮਣਾ ਕੀਤਾ,

[69] ਯਸ਼ਪਾਲ, ਸਿੰਹ-ਅਵਲੋਕਨ (ਹਿੰਦੀ), ਸਫਾ 98

ਜੇਲ੍ਹ ਵਿੱਚ ਭੁੱਖ ਹੜਤਾਲਾਂ ਅਤੇ ਹੋਰ ਤਰੀਕਿਆਂ ਨਾਲ ਜਿਸ ਤਰ੍ਹਾਂ ਸੰਘਰਸ਼ ਕੀਤਾ ਅਤੇ ਮੌਤ ਦੀਆਂ ਸਜਾਵਾਂ ਨੂੰ ਜਿਸ ਤਰ੍ਹਾਂ ਟਿੱਚ ਜਾਣਿਆ ਇਨ੍ਹਾਂ ਗੱਲਾਂ ਨੇ ਲੋਕਾਂ ਦੇ ਮਨਾਂ ਵਿੱਚ ਕ੍ਰਾਂਤੀਕਾਰੀਆਂ ਪ੍ਰਤੀ ਅਥਾਹ ਸਤਿਕਾਰ ਪੈਦਾ ਕਰ ਦਿੱਤਾ। ਇਸੇ ਦਾ ਸਿੱਟਾ ਸੀ ਕਿ ਜਦ ਜਤਿਨ ਦਾਸ 64 ਦਿਨਾਂ ਦੀ ਭੁੱਖ ਹੜਤਾਲ ਬਾਅਦ ਜੇਲ੍ਹ ਵਿੱਚ ਸ਼ਹੀਦ ਹੋਇਆ ਤਾਂ ਉਸ ਦੀ ਦੇਹ ਨੂੰ ਰੇਲ ਗੱਡੀ ਰਾਹੀਂ ਲਾਹੌਰ ਤੋਂ ਕਲਕੱਤੇ ਲਿਜਾਣ ਸਮੇਂ ਹਰ ਸਟੇਸ਼ਨ ਉੱਤੇ ਹਜਾਰਾਂ ਲੋਕ ਉਸ ਨੂੰ ਸ਼ਰਧਾਂਜਲੀ ਦੇਣ ਲਈ ਇਕੱਠੇ ਹੋ ਜਾਂਦੇ। ਕਲਕੱਤੇ ਵਿਖੇ ਉਸ ਦੇ ਸਸਕਾਰ ਲਈ ਲਿਜਾਣ ਸਮੇਂ ਅਰਥੀ ਮਗਰ ਛੇ ਲੱਖ ਲੋਕਾਂ ਦਾ ਦੋ ਮੀਲ ਲੰਮਾ ਕਾਫਲਾ ਚੱਲ ਰਿਹਾ ਸੀ।[70]

ਜਿਵੇਂ ਕਿ ਆਸ ਸੀ ਆਖਰ 23 ਮਾਰਚ 1931 ਨੂੰ ਭਗਤ ਸਿੰਘ, ਸੁਖਦੇਵ ਅਤੇ ਰਾਜਗੁਰੂ ਨੂੰ ਫਾਂਸੀ ਦੇ ਦਿੱਤੀ ਗਈ। ਇਸ ਤੋਂ ਕੁਝ ਸਮਾਂ ਬਾਅਦ ਚੰਦਰ ਸ਼ੇਖਰ ਆਜਾਦ ਅਲਾਹਾਬਾਦ ਵਿਖੇ ਇੱਕ ਪੁਲੀਸ ਮੁਕਾਬਲੇ ਵਿੱਚ ਸ਼ਹੀਦੀ ਪਾ ਗਿਆ। ਇਸ ਨਾਲ ਹੀ ਲੋਕ ਮਨਾਂ ਉੱਤੇ ਵੱਡਾ ਅਸਰ ਛੱਡਣ ਵਾਲੀ ਇਸ ਲਹਿਰ ਦਾ ਅੰਤ ਹੋ ਜਾਂਦਾ ਹੈ।

ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੇ ਆਪਣੇ ਸਰਗਰਮ ਜੀਵਨ ਦੇ ਸੀਮਿਤ ਜਿਹੇ ਕਾਲ (7-8 ਸਾਲ) ਵਿੱਚ ਜੋ ਕੁਝ ਕੀਤਾ, ਪੰਜਾਬ ਦੇ ਇਤਿਹਾਸ ਵਿੱਚ ਉਸ ਦਾ ਜ਼ਿਕਰ ਤਾਂ ਪੰਜ ਸੱਤ ਪੈਰ੍ਹਿਆਂ ਵਿੱਚ ਹੀ ਸਮਾ ਜਾਂਦਾ ਹੈ ਪਰ ਪੰਜਾਬ ਦੀ ਮਾਨਸਿਕਤਾ ਉੱਤੇ ਉਨ੍ਹਾਂ ਦਾ ਜੋ ਅਸਰ ਪਿਆ ਉਹ ਬਹੁਤ ਵੱਡਾ ਹੈ ਜੋ ਦੇਸ਼ ਕਾਲ ਦੀਆਂ ਹੱਦਾਂ ਨੂੰ ਪਾਰ ਕਰ ਜਾਂਦਾ ਹੈ।

ਕਈ ਵਾਰ ਬਹੁਤ ਵੱਡੇ ਸੰਘਰਸ਼ ਅਤੇ ਵੱਡੀਆਂ ਲੜਾਈਆਂ, ਜਿਨ੍ਹਾਂ ਵਿੱਚ ਹਜਾਰਾਂ ਜਾਨਾਂ ਜਾਂਦੀਆਂ ਹਨ, ਉਹ ਇਤਿਹਾਸ ਉੱਤੇ ਕੋਈ ਸਦੀਵੀ ਅਸਰ ਛੱਡੇ ਬਿਨਾਂ ਹੀ ਖਤਮ ਹੋ ਜਾਂਦੀਆਂ ਹਨ ਪਰ ਇਸ ਵਰਤਾਰੇ ਨੇ ਪੰਜਾਬ ਦੀ ਰਾਜਨੀਤਕ ਚੇਤਨਾ ਉੱਤੇ ਸਥਾਈ ਅਸਰ ਛੱਡੇ। ਦੇਸ਼-ਭਗਤਾਂ ਨੂੰ ਫਾਂਸੀਆਂ ਪਹਿਲਾਂ ਵੀ ਦਿੱਤੀਆਂ ਗਈਆਂ ਸਨ ਪਰ ਭਗਤ ਸਿੰਘ ਦੀ ਸ਼ਹਾਦਤ ਵਿੱਚ ਖਾਸ ਗੱਲ ਕੀ ਸੀ ਜਿਸ ਨੇ ਸਾਰੇ ਦੇਸ਼ ਨੂੰ ਹਿਲਾ ਕੇ ਰੱਖ ਦਿੱਤਾ ਅਤੇ ਜੋ ਅੱਜ ਵੀ ਹਰ ਨੌਜਵਾਨ ਨੂੰ ਪ੍ਰਭਾਵਿਤ ਕਰਦੀ ਹੈ? ਇਹ ਸੀ ਉਸ ਦੀ ਵਿਚਾਰਧਾਰਕ ਬੁਲੰਦੀ ਅਤੇ ਉਨ੍ਹਾਂ ਵਿਚਾਰਾਂ ਨੂੰ ਆਪਣੀ ਸ਼ਹੀਦੀ ਨਾਲ ਸਥਾਪਿਤ ਕਰਨ ਦੀ ਵਿਧੀ। ਸ਼ਹਾਦਤ ਦਾ ਪੰਜਾਬੀ ਮਾਨਸਿਕਤਾ ਵਿੱਚ ਖਾਸ ਸਥਾਨ ਹੈ। ਸ਼ਹਾਦਤ ਦਾ ਮੂਲ ਫਾਰਸੀ ਅਰਥ ਗਵਾਹੀ ਹੈ ਯਾਨੀ ਕਿ ਬੰਦਾ ਆਪਣਾ ਸੱਚ ਸਥਾਪਿਤ ਕਰਨ ਲਈ ਆਪਣੀ ਮੌਤ ਦੀ ਗਵਾਹੀ ਦਿੰਦਾ ਹੈ। ਭਗਤ ਸਿੰਘ ਤੋਂ ਪਹਿਲਾਂ ਪੰਜਾਬ ਕੋਲ ਆਪਣੇ ਆਪਣੇ ਧਰਮ ਨੂੰ ਸਹੀ ਸਿੱਧ ਕਰਨ ਵਾਲੇ ਸ਼ਹੀਦ ਸਨ, ਆਪਣੇ ਦੇਸ਼ ਲਈ ਮੌਤ ਕਬੂਲਣ ਵਾਲੇ ਸ਼ਹੀਦ ਸਨ, ਆਪਣੇ ਸਵੈਮਾਣ ਦੀ ਰੱਖਿਆ ਕਰਨ ਲਈ ਹੋਏ ਸ਼ਹੀਦ ਸਨ। ਪਰ ਭਗਤ ਸਿੰਘ ਨੇ ਜਿਨ੍ਹਾਂ ਆਦਰਸ਼ਾਂ ਨਾਲ ਆਪਣੀ ਸ਼ਹਾਦਤ ਨੂੰ ਜੋੜਿਆ ਉਹ ਦੇਸ਼ ਦੀ ਅੰਗਰੇਜ਼ਾਂ ਤੋਂ ਆਜਾਦੀ ਤੋਂ ਵੱਡੇ ਸਨ ਜਿਵੇਂ ਕਿ ਆਰਥਿਕ ਲੁੱਟ ਖਸੁਟ ਤੋਂ ਮੁਕਤੀ, ਧਾਰਮਿਕ ਸੋਚ ਤੋਂ ਮੁਕਤੀ, ਕਿਸੇ ਵੀ ਤਰ੍ਹਾਂ ਦੇ ਰਾਜਨੀਤਕ ਦਾਬੇ ਤੋਂ ਮੁਕਤੀ, ਜਾਤਪਾਤ, ਊਚਨੀਚ ਦੀਆਂ ਭਾਵਨਾਵਾਂ ਤੋਂ ਮੁਕਤੀ। ਇਨ੍ਹਾਂ ਆਦਰਸ਼ਾਂ ਨਾਲ ਜੁੜ ਕੇ ਉਸ ਦੀ ਸ਼ਹੀਦੀ ਵਿਸ਼ਾਲ ਅਰਥ ਗ੍ਰਹਿਣ ਕਰ ਜਾਂਦੀ ਹੈ।

ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਸਰਗਰਮੀਆਂ ਵਾਂਗ ਉਨ੍ਹਾਂ ਦੀਆਂ ਲਿਖਤਾਂ ਵੀ ਇੱਕ ਸਾਧਾਰਣ ਆਕਾਰ ਦੀ ਪੁਸਤਕ ਵਿੱਚ ਸਮਾ ਜਾਂਦੀਆਂ ਹਨ ਪਰ ਇਨ੍ਹਾਂ ਲਿਖਤਾਂ ਵਿੱਚ ਕੁਝ ਮੁੱਦਿਆਂ ਬਾਰੇ ਜਿਹੋ ਜਿਹੀ ਸਿਧਾਂਤਕ ਸਪਸ਼ਟਤਾ ਨਾਲ ਗੱਲ ਕੀਤੀ ਗਈ ਉਸ ਨਾਲ ਉਹ ਇਤਿਹਾਸਕ ਮਹੱਤਤਾ ਦੇ ਦਸਤਾਵੇਜ਼ ਬਣ ਗਈਆਂ ਜਿਨ੍ਹਾਂ ਤੋਂ ਬਾਅਦ ਵਾਲੀਆਂ ਪੀੜ੍ਹੀਆਂ ਲਗਾਤਾਰ ਸੇਧ ਲੈਂਦੀਆਂ ਆ ਰਹੀਆਂ ਹਨ। ਜਿਵੇਂ ਹਿੰਸਾ-ਅਹਿੰਸਾ ਦੇ ਸਵਾਲ ਬਾਰੇ ਅਤੇ ਇਨਕਲਾਬੀ ਲਹਿਰ ਦੇ ਟੀਚਿਆਂ ਬਾਰੇ ਉਨ੍ਹਾਂ ਦੇ ਵਿਚਾਰ ਉਸ ਸਮੇਂ ਦੇ ਹਿਸਾਬ ਬਹੁਤ ਅਗਾਂਹਵਧੂ ਅਤੇ ਭੰਬਲਭੂਸਿਆਂ ਤੋਂ ਰਹਿਤ ਸਨ। ਰੱਬ ਦੀ ਹੋਂਦ-ਅਣਹੋਂਦ ਦਾ ਸਵਾਲ ਪਹਿਲਾਂ ਕੇਵਲ ਦਾਰਸ਼ਨਿਕ ਬਹਿਸ ਦਾ ਹੀ ਮੁੱਦਾ ਸੀ, ਆਮ ਲੋਕਾਂ ਜਾਂ ਦੇਸ਼ਭਗਤਾਂ ਲਈ ਇਸ ਦੀ ਕੋਈ ਮਹੱਤਤਾ ਨਹੀਂ ਸੀ, ਪਰ ਭਗਤ ਸਿੰਘ

---

[70] Bipan Chandra et al, *India's Struggle for Independence,* p.250

ਦੀ ਲਿਖਤ 'ਮੈਂ ਨਾਸਤਿਕ ਕਿਉਂ ਹਾਂ' ਨਾਲ ਨਾਸਤਿਕ ਵਿਚਾਰਾਂ ਦੀ ਇੱਕ ਧਿਰ ਸਥਾਪਿਤ ਹੋ ਗਈ। ਉਨ੍ਹਾਂ ਦੀ ਸ਼ਹੀਦੀ ਨਾਲ ਇਹ ਵਿਚਾਰ ਲੋਕ ਮਨਾਂ ਵਿੱਚ ਡੂੰਘੇ ਉਕਰੇ ਗਏ।

ਪੰਜਾਬ ਦੀ ਲੋਕ ਮਾਨਸਿਕਤਾ ਵਿੱਚ ਮਹਾਤਮਾ ਗਾਂਧੀ ਦਾ ਰੁਤਬਾ, ਦੂਜੇ ਸੂਬਿਆਂ ਦੇ ਮੁਕਾਬਲੇ, ਪਹਿਲਾਂ ਵੀ ਘੱਟ ਸੀ ਅਤੇ ਭਗਤ ਸਿੰਘ ਦੀ ਸ਼ਹੀਦੀ ਨੇ ਇਸ ਨੂੰ ਹੋਰ ਪੇਤਲਾ ਪਾ ਦਿੱਤਾ। ਪੰਜਾਬ ਦੇ ਲੋਕਾਂ ਲਈ ਭਗਤ ਸਿੰਘ ਆਜਾਦੀ ਦਾ ਮਹਾਂਨਾਇਕ ਅਤੇ ਅਣਖ ਨਾਲ ਜਿਉਣ ਦਾ ਪ੍ਰਤੀਕ ਹੋ ਗਿਆ।

ਤੱਤ ਰੂਪ ਵਿੱਚ ਕਿਹਾ ਜਾ ਸਕਦਾ ਹੈ ਕਿ ਭਗਤ ਸਿੰਘ ਤੇ ਸਾਥੀਆਂ ਦੀ ਲਹਿਰ ਨੇ ਪੰਜਾਬ ਦੀ ਰਾਜਨੀਤਕ ਸਥਿਤੀ ਨੂੰ ਤਾਂ ਘੱਟ ਪ੍ਰਭਾਵਿਤ ਕੀਤਾ ਪਰ ਪੰਜਾਬੀਆਂ ਦੀ ਰਾਜਨੀਤਕ ਚੇਤਨਾ ਨੂੰ ਬਹੁਤ ਪ੍ਰਭਾਵਿਤ ਕੀਤਾ ਅਤੇ ਇਹ ਰਾਜਨੀਤਕ ਚੇਤਨਾ ਸਮੇਂ ਦੇ ਨਾਲ ਹੋਰ ਡੂੰਘੀ ਹੁੰਦੀ ਗਈ।

# ਸਮਾਜਵਾਦ ਲਈ ਸੰਘਰਸ਼

ਅਸੀਂ ਜਿਹੜੇ ਲੋਕ ਆਏ ਸਾਂ ਵਿਦਿਆਰਥੀ ਲਹਿਰ ਵਿਚੋਂ, ਜਾਂ ਫਿਰ ਵਲਾਇਤੋਂ ਪੜ੍ਹ ਕੇ ਆਏ ਕਮਿਊਨਿਸਟ ਬੁੱਧੀਜੀਵੀਆਂ ਦੇ ਪ੍ਰਭਾਵ ਹੇਠ, ਸਿੱਧੇ ਕਮਿਊਨਿਸਟ ਪਾਰਟੀ ਵਿੱਚ, ਆਪਣੇ ਆਪ ਨੂੰ ਵਧੀਆ ਮਾਰਕਸਵਾਦੀ ਸਮਝਦੇ ਸਾਂ। ਪਰ ਗ਼ਦਰੀ ਬਾਬਿਆਂ ਬਾਰੇ ਆਪਣੀ ਇਹ ਮੰਦਭਾਵਨਾ ਅਸੀਂ ਮਸਾਂ ਹੀ ਲੁਕਾ ਸਕਦੇ ਸਾਂ ਕਿ 'ਇਨਕਲਾਬੀ ਤਾਂ ਉਹ ਜਰੂਰ ਹਨ ਪਰ ਨਿਰੇ ਕੌਮਪ੍ਰਸਤ, ਜਮਾਤੀ ਸੰਘਰਸ਼ ਦੀ ਉਨ੍ਹਾਂ ਨੂੰ ਸੂਝ ਹੀ ਨਹੀਂ । ' ਹੁਣ ਇਹ ਸੋਚ ਕੇ ਸ਼ਰਮਿੰਦਗੀ ਆਉਂਦੀ ਹੈ ਕਿ ਸਾਂ ਤਾਂ ਅਸੀਂ ਆਪ ਇੱਕ ਗੁਲਾਮ ਦੇਸ਼ ਦੀ ਸਭ ਤੋਂ ਸ਼ਕਤੀਸ਼ਾਲੀ ਇਨਕਲਾਬੀ ਭਾਵਨਾ - ਕੌਮ ਦੀ ਆਜਾਦੀ ਖਾਤਰ ਮਰ ਮਿਟਣ ਦੀ ਭਾਵਨਾ- ਨੂੰ ਸਮਝਣ ਅਤੇ ਜਾਨਣ ਦੇ ਪੱਖੋਂ ਲੋੜੀਂਦੀ ਸੂਝ ਤੋਂ ਸੱਖਣੇ, ਪਰ ਆਪਣੇ ਮਾਰਕਸੀ ਪੰਡਤਾਊਪੁਣੇ ਦੇ ਘੁਮੰਡ ਨਾਲ ਆਫਰੇ ਹੋਏ ਦੋਸ਼ ਦੇਸ਼ਭਗਤ ਬਾਬਿਆਂ ਨੂੰ ਦੇਂਦੇ ਸਾਂ। ....ਇਹ ਤੇ ਹੋਰ ਬਹੁਤ ਕੁਝ ਜਦ ਚੇਤੇ ਦੇ ਚਿਤਰਪੱਟ ਉੱਤੇ ਉਭਰਦਾ ਹੈ, ਤਾਂ ਵਿਗੋਚਾ ਇਸ ਗੱਲ ਦਾ ਖਾਈ ਜਾਂਦਾ ਹੈ ਕਿ ਆਪਣੇ ਦੇਸ਼ ਦੀਆਂ ਹਕੀਕਤਾਂ ਨੂੰ ਸਮਝਣ ਵਿੱਚ ਵੀ ਜੇ ਅਸੀਂ ਪਾਰਟੀ ਝੰਡੇ ਹੇਠ ਜੁੜੇ ਯੋਧਿਆਂ ਦੀਆਂ ਕੁਰਬਾਨੀਆਂ ਦੇ ਸਾਵੇਂ ਤੁਲ ਸਕਦੇ ਤਾਂ ਭਾਰਤ ਦੀ ਕਮਿਊਨਿਸਟ ਲਹਿਰ ਵੀ ਚੀਨ ਦੀ ਲਹਿਰ ਵਾਂਗ ਹੀ ਸਰਬ-ਵਿਆਪਕ ਅਤੇ ਸਰਬਪ੍ਰਿਯ ਹੋ ਨਿਬੜਨੀ ਸੀ।

- ਜਗਜੀਤ ਸਿੰਘ ਆਨੰਦ - ਕਮਿਊਨਿਸਟ ਲਹਿਰ ਦੇ ਅੰਗ-ਸੰਗ

1917 ਦੇ ਰੂਸੀ ਇਨਕਲਾਬ ਨੇ ਦੁਨੀਆ ਭਰ ਦੇ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਆਪੋ ਆਪਣੇ ਦੇਸ਼ਾਂ ਵਿੱਚ ਸਾਮਰਾਜੀ ਦੇਸ਼ਾਂ ਤੋਂ ਆਜਾਦੀ ਪ੍ਰਾਪਤ ਕਰਨ ਲਈ ਲੜਨ ਵਾਲੇ ਜਾਂ ਆਜਾਦ ਦੇਸ਼ਾਂ ਵਿੱਚ ਲੁੱਟ ਖਸੁੱਟ ਵਾਲੇ ਸਰਮਾਏਦਾਰੀ ਪ੍ਰਬੰਧ ਨੂੰ ਖਤਮ ਕਰਕੇ ਚੰਗੇਰਾ ਸਮਾਜ ਸਿਰਜਣ ਲਈ ਸੰਘਰਸ਼ ਵਾਲੇ ਲੋਕਾਂ ਵਿੱਚ ਇਸ ਇਨਕਲਾਬ ਨੇ ਬੜਾ ਉਤਸ਼ਾਹ ਭਰਿਆ ਸੀ। ਉਨ੍ਹਾਂ ਲਈ ਇਹ ਇੱਕ ਠੋਸ ਮਿਸਾਲ ਪੈਦਾ ਹੋ ਗਈ ਸੀ ਕਿ ਕਿਵੇਂ ਮਜਦੂਰਾਂ ਕਿਸਾਨਾਂ ਵੱਲੋਂ ਤਾਕਤਵਰ ਜ਼ਾਲਮ ਸੱਤਾ ਨੂੰ ਉਲਟਾ ਕੇ ਮਿਹਨਤਕਸ਼ ਆਮ ਲੋਕਾਂ ਦਾ ਰਾਜ ਸਥਾਪਿਤ ਕੀਤਾ ਜਾ ਸਕਦਾ ਹੈ। ਇਸ ਗੱਲ ਨੇ ਹਾਕਮਾਂ ਖਿਲਾਫ਼ ਲੜ ਰਹੇ ਲੋਕਾਂ ਵਿੱਚ ਮਾਰਕਸ ਅਤੇ ਲੈਨਿਨ ਦੇ ਇਨਕਲਾਬੀ ਸਿਧਾਂਤਾਂ ਅਤੇ ਢੰਗ ਤਰੀਕਿਆਂ ਨੂੰ ਜਾਣਨ ਦੀ ਚਾਹਨਾ ਪੈਦਾ ਕਰ ਦਿੱਤੀ ਸੀ। ਦੂਜੇ ਪਾਸੇ ਹਰ ਵੰਨਗੀ ਦੇ ਹਾਕਮਾਂ ਵੱਲੋਂ ਰੂਸੀ ਇਨਕਲਾਬ ਦੀਆਂ ਚਿੰਗਾਰੀਆਂ ਨੂੰ ਆਮ ਲੋਕਾਂ ਤੱਕ ਪਹੁੰਚਣ ਤੋਂ ਰੋਕਣ ਲਈ ਰੂਸ ਨਾਲ ਚਿੱਠੀ ਪੱਤਰ ਜਾਂ ਜਾਣਕਾਰੀ ਦੇ ਆਦਾਨ ਪ੍ਰਦਾਨ ਤੋਂ ਸਖਤੀ ਨਾਲ ਪਾਬੰਦੀਆਂ ਲਗਾਈਆਂ ਜਾਂਦੀਆਂ ਸਨ ਅਤੇ ਬਾਲਸ਼ਵਿਕ ਵਿਚਾਰਾਂ ਦਾ ਪ੍ਰਗਟਾਅ ਕਰਨ ਵਾਲੇ ਨਾਲ ਵੱਡੇ ਅਪਰਾਧੀ ਵਾਲਾ ਵਿਹਾਰ ਕੀਤਾ ਜਾਂਦਾ ਸੀ। ਇਨਾਂ ਹਾਲਤਾਂ ਵਿੱਚ ਅੰਗਰੇਜ਼ ਹਾਕਮਾਂ ਵੱਲੋਂ ਪੰਜਾਬ ਉੱਤੇ ਤਾਂ ਖਾਸ ਨਿਗ੍ਹਾ ਰੱਖੀ ਜਾਂਦੀ ਸੀ ਕਿ ਬਾਲਸ਼ਵਿਕ (ਕਮਿਊਨਿਸਟ) ਵਿਚਾਰਾਂ ਜਾਂ ਸਰਗਰਮੀਆਂ ਨਾਲ ਇਥੇ ਕੋਈ ਕੜੀ ਨਾ ਬਣ ਜਾਵੇ। ਪਰ ਕੋਈ ਵੀ ਕੰਧਾਂ ਐਨੀਆਂ ਉੱਚੀਆਂ ਨਹੀਂ ਹੋ ਸਕਦੀਆਂ ਕਿ ਉਹ ਨਵੇਂ ਵਿਚਾਰਾਂ ਦੀ ਹਵਾ ਨੂੰ ਰੋਕ ਕੇ ਰੱਖ ਸਕਣ।

1920 ਵਿੱਚ ਕੁਝ ਮੁਸਲਮਾਨ ਨੌਜਵਾਨ ਖਿਲਾਫ਼ਤ ਲਹਿਰ ਦੇ ਅਸਰ ਹੇਠ ਅਫ਼ਗਾਨਿਸਤਾਨ ਦੇ ਰਸਤੇ ਤੁਰਕੀ ਵੱਲ ਨੂੰ ਚੱਲ ਪਏ ਤਾਂ ਜੋ ਉਹ ਤੁਰਕੀ ਵੱਲੋਂ ਅੰਗਰੇਜ਼ਾਂ ਖਿਲਾਫ਼ ਲੜ ਸਕਣ ਕਿਉਂਕਿ ਉਹ ਤੁਰਕੀ ਦੇ ਸੁਲਤਾਨ ਨੂੰ ਸਾਰੇ ਮੁਸਲਮਾਨਾਂ ਦਾ ਆਗੂ ਮੰਨਦੇ ਸਨ। ਅੰਗਰੇਜ਼ਾਂ ਦੀਆਂ ਰੋਕਾਂ ਕਾਰਣ ਅਫ਼ਗਾਨਿਸਤਾਨ ਵਿਚੋਂ ਜਦ ਉਹ ਤੁਰਕੀ ਵੱਲ ਨਾ ਜਾ ਸਕੇ ਤਾਂ ਉਨ੍ਹਾਂ ਨੇ ਪਿੱਛੇ ਮੁੜਨ ਦੀ ਬਜਾਏ ਸੋਵੀਅਤ ਯੂਨੀਅਨ ਜਾਣ ਦਾ ਫੈਸਲਾ ਕਰ ਲਿਆ।1 ਉਥੇ ਤਾਸ਼ਕੰਦ ਵਿੱਚ ਐੱਮ.ਐੱਨ. ਰਾਏ ਨੇ ਇਨ੍ਹਾਂ ਨੂੰ ਸਾਂਭ ਲਿਆ ਅਤੇ ਉਹ ਕਮਿਊਨਿਸਟ ਬਣ ਕੇ ਵਤਨ ਵਾਪਸ ਪਰਤੇ। ਇਨ੍ਹਾਂ ਮੁਹਾਜਿਰ ਨੌਜਵਾਨਾਂ ਦੇ ਗਰੁੱਪ ਵਿੱਚ ਸ਼ੌਕਤ ਉਸਮਾਨੀ, ਅਬਦੁਲ ਮਜੀਦ, ਫ਼ਜ਼ਲ ਇਲਾਹੀ ਕੁਰਬਾਨ ਅਤੇ ਫਿਰੋਜ਼ਦੀਨ ਮਨਸੂਰ ਸ਼ਾਮਲ ਸਨ ਜਿਨ੍ਹਾਂ ਨੇ ਭਾਰਤ (ਅਤੇ ਬਾਅਦ ਵਿੱਚ ਪਾਕਿਸਤਾਨ) ਦੀ

ਕਮਿਊਨਿਸਟ ਲਹਿਰ ਵਿੱਚ ਉਘਾ ਰੋਲ ਕੀਤਾ। 1922 ਵਿਚ ਲਾਹੌਰ ਤੋਂ 'ਇਨਕਲਾਬ' ਨਾਂ ਦਾ ਪਰਚਾ ਸ਼ੁਰੂ ਕੀਤਾ ਗਿਆ ਪਰ ਇਹ ਪਰਚਾ ਸੰਪਾਦਕ ਨੂੰ ਕਾਨ੍ਹਪੁਰ ਸਾਜਿਸ਼ ਕੇਸ ਵਿੱਚ ਫਸਾ ਲੈਣ ਕਾਰਣ ਜਲਦੀ ਬੰਦ ਹੋ ਗਿਆ।[71]

ਦੂਜੇ ਪਾਸੇ ਜਦ ਗ਼ਦਰ ਲਹਿਰ ਸਫਲ ਨਾ ਹੋ ਸਕੀ ਤਾਂ ਅਮਰੀਕਾ ਬੈਠੇ ਗਦਰੀਆਂ ਨੇ ਇਸ ਬਾਰੇ ਸੋਚਣਾ ਵਿਚਾਰਨਾ ਸ਼ੁਰੂ ਕੀਤਾ ਕਿ ਅਸੀਂ ਸਫਲ ਕਿਉਂ ਨਹੀਂ ਹੋਏ ਅਤੇ ਰੂਸ ਦੇ ਮਜਦੂਰ ਕਿਸਾਨ ਕਿਵੇਂ ਸਫਲ ਹੋਏ। 1917 ਵਿੱਚ ਬਰਤਾਨਵੀ ਸਰਕਾਰ ਦੀ ਸ਼ਹਿ 'ਤੇ ਅਮਰੀਕੀ ਸਰਕਾਰ ਵੱਲੋਂ ਹਿੰਦੂ ਜਰਮਨ ਸਾਜਿਸ਼ ਕੇਸ ਚਲਾਇਆ ਗਿਆ ਜਿਸ ਵਿੱਚ ਹਿੰਦੁਸਤਾਨ ਗ਼ਦਰ ਪਾਰਟੀ ਨਾਲ ਸਬੰਧ ਰੱਖਣ ਵਾਲੇ ਭਾਈ ਸੰਤੋਖ ਸਿੰਘ, ਭਗਵਾਨ ਸਿੰਘ, ਤਾਰਕਨਾਥ ਦਾਸ, ਗੋਪਾਲ ਸਿੰਘ ਅਤੇ ਕੁਝ ਹੋਰ ਆਗੂਆਂ ਨੂੰ ਜੇਲ੍ਹ ਹੋ ਗਈ। ਜੇਲ੍ਹ ਵਿੱਚ ਅਮਰੀਕੀ ਅਤੇ ਯੌਰਪੀ ਮਜਦੂਰਾਂ ਦੇ ਆਗੂ ਅਤੇ ਕਮਿਊਨਿਸਟ ਵੀ ਸਜਾਵਾਂ ਕੱਟ ਰਹੇ ਸਨ। ਉਥੇ ਇਨ੍ਹਾਂ ਭਾਰਤੀ ਦੇਸ਼ਭਗਤਾਂ ਨੂੰ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਨ, ਮਾਰਕਸਵਾਦੀ ਸਾਹਿਤ ਪੜ੍ਹਨ ਅਤੇ ਸਮਝਣ ਅਤੇ ਦੂਜੇ ਦੇਸ਼ਾਂ ਦੀਆਂ ਇਨਕਲਾਬੀ ਲਹਿਰਾਂ ਬਾਰੇ ਜਾਨਣ ਦਾ ਮੌਕਾ ਮਿਲਿਆ। ਉਥੋਂ ਰਿਹਾ ਹੋਣ ਉਪਰੰਤ 1922 ਦੇ ਅੰਤ ਵਿੱਚ ਭਾਈ ਸੰਤੋਖ ਸਿੰਘ ਅਤੇ ਰਤਨ ਸਿੰਘ ਰੂਸ ਪਹੁੰਚ ਗਏ ਜਿੱਥੇ ਉਹ ਤੀਜੀ ਇੰਟਰਨੈਸ਼ਨਲ ਦੀ ਚੌਥੀ ਕਾਂਗਰਸ ਵਿੱਚ ਸ਼ਾਮਲ ਹੋਏ। ਸੰਤੋਖ ਸਿੰਘ ਨੇ ਭਾਰਤ ਆ ਕੇ 1926 ਵਿੱਚ ਕਿਰਤੀ ਰਸਾਲਾ ਸ਼ੁਰੂ ਕੀਤਾ। ਇਸ ਤਰ੍ਹਾਂ ਭਾਈ ਸੰਤੋਖ ਸਿੰਘ ਨੇ ਸਮਾਜਵਾਦੀ ਵਿਚਾਰਾਂ ਦਾ ਪੱਕਾ ਬੂਟਾ ਪੰਜਾਬ ਦੇ ਵਿਹੜੇ ਲਾ ਦਿੱਤਾ। ਮਈ 1927 ਵਿੱਚ ਤਪਦਿਕ ਦੀ ਬਿਮਾਰੀ ਕਾਰਣ ਉਨ੍ਹਾਂ ਦਾ ਦਿਹਾਂਤ ਹੋ ਗਿਆ ਪਰ ਉਨ੍ਹਾਂ ਵੱਲੋਂ ਸ਼ੁਰੂ ਕੀਤਾ ਕਿਰਤੀ ਰਸਾਲਾ ਚਲਦਾ ਰਿਹਾ ਅਤੇ ਪੰਜਾਬ ਵਿੱਚ ਸਮਾਜਵਾਦੀ ਵਿਚਾਰਾਂ ਦਾ ਸੋਮਾ ਬਣਿਆ ਰਿਹਾ।

ਇਸੇ ਦੌਰਾਨ ਅਕਾਲੀ ਲਹਿਰ ਦੇ ਕੁਝ ਸੋਚਵਾਨ ਕਾਰਕੁੰਨਾਂ, ਜਿਵੇਂ ਤੇਜਾ ਸਿੰਘ ਸੁਤੰਤਰ, ਸੋਹਣ ਸਿੰਘ ਜੋਸ਼ ਆਦਿ ਸਾਹਮਣੇ ਸਵਾਲ ਖੜ੍ਹਾ ਹੋ ਗਿਆ ਕਿ ਹੁਣ ਗੁਰਦਵਾਰਿਆਂ ਦੀ ਆਜਾਦੀ ਤੋਂ ਅੱਗੇ ਕੀ ਕਰਨਾ ਬਣਦਾ ਹੈ। ਦੇਸ਼ ਦੀ ਆਜਾਦੀ ਲਈ ਸ਼ਾਂਤਮਈ ਸਤਿਆਗ੍ਰਹਿ ਦਾ ਢੰਗ ਤਰੀਕਾ ਉਨ੍ਹਾਂ ਨੂੰ ਖਿੱਚ ਨਾ ਪਾ ਸਕਿਆ। ਸੋਹਣ ਸਿੰਘ ਜੋਸ਼ ਦੇ ਕਾਂਗਰਸ ਦੇ ਗਰਮ ਖਿਆਲੀ ਬੰਦਿਆਂ ਰਾਹੀਂ ਦੇਸ਼ ਦੇ ਦੂਜੇ ਹਿੱਸਿਆਂ ਵਿੱਚ ਕੰਮ ਕਰਨ ਵਾਲੇ ਕਮਿਊਨਿਸਟਾਂ ਨਾਲ ਸਬੰਧ ਸਥਾਪਿਤ ਹੋ ਗਏ ਜਿਸ ਸਦਕਾ ਉਨ੍ਹਾਂ ਨੂੰ ਸਿਧਾਂਤਕ ਵਿਚਾਰ ਵਟਾਂਦਰੇ ਦਾ ਮੌਕਾ ਮਿਲਿਆ ਅਤੇ ਭਾਈ ਸੰਤੋਖ ਸਿੰਘ ਦੀ ਮੌਤ ਬਾਅਦ ਉਨ੍ਹਾਂ ਕਿਰਤੀ ਅਖ਼ਬਾਰ ਦੀ ਸੰਪਾਦਕੀ ਵੀ ਸਾਂਭੀ। ਤੇਜਾ ਸਿੰਘ ਸੁਤੰਤਰ, ਜਿਸ ਦਾ ਤਾਂ ਤੇਜਾ ਸਿੰਘ ਨਾਮ ਹੀ, ਤੇਜਾ ਬੀਹਲਾ ਦੇ ਗੁਰਦਵਾਰੇ ਨੂੰ ਆਜਾਦ ਕਰਵਾਉਣ ਕਾਰਣ ਪਿਆ ਸੀ (ਪਹਿਲਾ ਨਾਮ ਸੁਮੰਦ ਸਿੰਘ ਸੀ) ਉਹ ਅਕਾਲੀ ਲਹਿਰ ਤੋਂ ਗ਼ਦਰ ਲਹਿਰ ਨਾਲ ਜਾ ਜੁੜਿਆ। ਉਸ ਵਕਤ ਬਾਹਰ ਬੈਠੇ ਗ਼ਦਰੀ ਆਪਣੇ ਕਾਰਕੁੰਨਾਂ ਲਈ ਫੌਜੀ ਟਰੇਨਿੰਗ ਦੀ ਘਾਟ ਮਹਿਸੂਸ ਕਰ ਰਹੇ ਸਨ। ਸੋ ਬਾਬਾ ਗੁਰਮੁਖ ਸਿੰਘ ਅਤੇ ਊਧਮ ਸਿੰਘ ਕਸੇਲ ਦੇ ਕਹਿਣ 'ਤੇ ਤੇਜਾ ਸਿੰਘ ਸੁਤੰਤਰ ਤੁਰਕੀ ਵਿਖੇ ਫੌਜੀ ਵਿੱਦਿਆ ਪ੍ਰਾਪਤ ਕਰਨ ਚਲਾ ਗਿਆ। ਫੌਜੀ ਟ੍ਰੇਨਿੰਗ ਵਿੱਚ ਨਿਪੁੰਨ ਹੋਣ ਪਿੱਛੋਂ ਉਨ੍ਹਾਂ ਇਹ ਟ੍ਰੇਨਿੰਗ ਅਮਰੀਕਾ ਅਤੇ ਫਿਰ ਦੱਖਣੀ ਅਮਰੀਕਾ ਦੇ ਅਰਜਨਟਾਈਨਾ ਵਰਗੇ ਦੇਸ਼ਾਂ ਵਿੱਚ ਗਏ ਪੰਜਾਬੀਆਂ ਨੂੰ ਦਿੱਤੀ। ਇਸ ਉਪਰੰਤ ਉਹ ਮਾਰਕਸਵਾਦ ਦੇ ਅਧਿਐਨ ਲਈ ਭਗਤ ਸਿੰਘ ਬਿਲਗਾ ਅਤੇ ਹੋਰ ਗ਼ਦਰੀਆਂ ਨਾਲ ਮਾਸਕੋ ਚਲੇ ਗਏ। ਇਸ ਤਰ੍ਹਾਂ ਉਹ ਪੰਜਾਬ ਵਿਚੋਂ ਚੱਲ ਕੇ, ਵੱਖ ਵੱਖ ਦੇਸ਼ਾਂ ਵਿੱਚ ਵਿਚਰ ਕੇ, ਫੌਜੀ ਅਤੇ ਸਿਧਾਂਤਕ ਸੂਝ ਨਾਲ ਲੈਸ ਹੋ ਕੇ ਭਾਰਤ ਪਰਤੇ।

ਸੋ ਪੰਜਾਬ ਵਿੱਚ ਮਾਰਕਸਵਾਦੀ ਵਿਚਾਰਾਂ ਦਾ ਮੁੱਢ ਬੰਨਣ ਵਾਲਿਆਂ ਵਿਚੋਂ ਬਹੁਤੇ ਆਗੂ ਗ਼ਦਰੀ ਪਿਛੋਕੜ ਵਾਲੇ ਸਨ, ਕੁਝ ਅਕਾਲੀ ਲਹਿਰ ਵਿਚੋਂ ਏਧਰ ਨੂੰ ਮੁੜੇ ਅਤੇ ਇੱਕ ਗਰੁੱਪ ਮੁਸਲਮਾਨ ਮੁਹਾਜਿਰਾਂ ਦਾ ਸੀ ਜੋ ਤੁਰਕੀ ਜਾਂਦੇ ਜਾਂਦੇ ਵਾਇਆ ਸੋਵੀਅਤ ਯੂਨੀਅਨ ਮਾਰਕਸਵਾਦੀ ਬਣ ਗਏ।

---

[71] ਭਗਵਾਨ ਜੋਸ਼, *ਪੰਜਾਬ ਵਿੱਚ ਕਮਿਊਨਿਸਟ ਲਹਿਰ*, ਸਫਾ 50 ਅਤੇ J.S. Brar - *The communist party in Punjab p.24*

ਪੰਜਾਬ ਵਿੱਚ ਕਮਿਊਨਿਸਟ ਵਿਚਾਰਾਂ ਨੂੰ ਫੈਲਾਉਣ ਵਿੱਚ ਕਿਰਤੀ ਅਖ਼ਬਾਰ ਦਾ ਰੋਲ ਉੱਘਾ ਰਿਹਾ। ਇਸ ਨੇ ਸਮਾਜਵਾਦੀ ਵਿਚਾਰਾਂ ਦੇ ਲੋਕਾਂ ਨੂੰ ਇਕੱਠੇ ਹੋਣ ਲਈ ਇੱਕ ਸਾਂਝਾ ਪਲੇਟਫਾਰਮ ਦੇ ਦਿੱਤਾ। ਸੋਵੀਅਤ ਰੂਸ ਵਿਚੋਂ ਮਾਰਕਸਵਾਦ ਦੀ ਬਕਾਇਦਾ ਸਿੱਖਿਆ ਪ੍ਰਾਪਤ ਕਰਕੇ ਆਏ ਆਗੂਆਂ ਦੇ ਨਾਲ ਨਾਲ ਭਗਤ ਸਿੰਘ ਵਰਗੇ ਦੇਸ਼ਭਗਤ ਇਨਕਲਾਬੀ ਵੀ ਇਸ ਨਾਲ ਜੁੜ ਗਏ। ਕਿਰਤੀ ਦੁਆਲੇ ਜੁੜੇ ਗਰੁੱਪ ਵੱਲੋਂ ਨੌਜਵਾਨਾਂ ਵਿੱਚ ਬਣੇ ਪ੍ਰਭਾਵ ਨੂੰ ਜਥੇਬੰਦਕ ਰੂਪ ਦੇਣ ਲਈ ਨੌਜਵਾਨ ਭਾਰਤ ਸਭਾ ਅਤੇ ਕਿਸਾਨਾਂ-ਮਜਦੂਰਾਂ ਨੂੰ ਜਥੇਬੰਦ ਤਾਕਤ ਵਿੱਚ ਪ੍ਰੋਣ ਲਈ ਕਿਰਤੀ ਕਿਸਾਨ ਪਾਰਟੀ ਦੀ ਨੀਂਹ ਰੱਖੀ ਗਈ। 12 ਅਪ੍ਰੈਲ 1928 ਨੂੰ ਜਲ੍ਹਿਆਂ ਵਾਲਾ ਬਾਗ ਅੰਮ੍ਰਿਤਸਰ ਵਿਖੇ ਲਗਭੱਗ 60 ਆਦਮੀਆਂ ਦੀ ਮੀਟਿੰਗ ਵਿੱਚ ਕਿਰਤੀ ਕਿਸਾਨ ਪਾਰਟੀ ਸਥਾਪਿਤ ਕਰਨ ਦਾ ਫੈਸਲਾ ਕੀਤਾ ਗਿਆ। ਇਸ ਤਰ੍ਹਾਂ ਦੀਆਂ ਕਿਸਾਨ ਮਜਦੂਰ ਪਾਰਟੀਆਂ ਦੇਸ਼ ਦੇ ਹੋਰ ਹਿੱਸਿਆਂ ਵਿੱਚ ਵੀ ਬਣੀਆਂ ਅਤੇ ਉਨ੍ਹਾਂ ਨੇ ਤੇਜੀ ਨਾਲ ਆਪਣੇ ਪ੍ਰਭਾਵ ਨੂੰ ਵਧਾਇਆ। 1928 ਵਿੱਚ ਸਾਰੇ ਦੇਸ਼ ਵਿੱਚ ਹੀ ਕਮਿਊਨਿਸਟਾਂ ਦਾ ਪ੍ਰਭਾਵ ਬੇਹੱਦ ਤੇਜੀ ਨਾਲ ਵਧਿਆ, ਉਦਾਹਰਣ ਵਜੋਂ ਬੰਬਈ ਦੇ ਮਜਦੂਰਾਂ ਦੀ ਜਥੇਬੰਦੀ ਗਿਰਨੀ ਕਾਮਗਾਰ ਯੂਨੀਅਨ ਦੀ ਮੈਂਬਰਸ਼ਿੱਪ ਸਤੰਬਰ 1928 ਵਿੱਚ 324 ਤੋਂ ਵਧ ਕੇ ਦਸੰਬਰ 1928 ਵਿੱਚ 54000 ਹੋ ਗਈ। ਸੀ.ਆਈ.ਡੀ. ਦੇ ਇੱਕ ਉੱਚ ਅਧਿਕਾਰੀ ਵਿਲੀਅਮਸਨ ਅਨੁਸਾਰ, '1928 ਦੇ ਅੰਤ ਤੱਕ ਇੱਕ ਵੀ ਜਨਤਕ ਸੇਵਾ ਜਾਂ ਸਨਅਤ ਅਜਿਹੀ ਨਹੀਂ ਸੀ ਜਿੱਥੇ ਕਮਿਊਨਿਜ਼ਮ ਦੀ ਕਾਂਗ ਨੇ, ਜੋ ਉਸ ਸਾਲ ਦੌਰਾਨ ਦੇਸ਼ ਵਿੱਚ ਛਾ ਗਈ ਸੀ, ਪੂਰੀ ਤਰ੍ਹਾਂ ਜਾਂ ਅੰਸ਼ਕ ਤੌਰ 'ਤੇ ਪ੍ਰਭਾਵ ਨਾ ਪਾਇਆ ਹੋਵੇ।'[72] ਇਥੋਂ ਤੱਕ ਕਮਿਊਨਿਸਟ ਕਾਂਗਰਸ ਨਾਲ ਮਿਲ ਕੇ ਚੱਲ ਰਹੇ ਸਨ ਅਤੇ ਕਾਂਗਰਸ ਦੇ ਅੰਦਰ ਵੀ ਖੱਬੇ ਪੱਖ ਦਾ ਪ੍ਰਭਾਵ ਬਹੁਤ ਵਧ ਰਿਹਾ ਸੀ। ਪਰ ਇਸੇ ਸਮੇਂ ਕਮਿਊਨਿਸਟ ਇੰਟਰਨੈਸ਼ਨਲ ਦੀ ਛੇਵੀਂ ਕਾਂਗਰਸ ਵਿੱਚ ਸਟਾਲਿਨ ਦੀ ਕੱਟੜਵਾਦੀ ਲਾਈਨ ਆ ਗਈ ਜਿਸ ਤਹਿਤ ਬਸਤੀ ਬਣੇ ਦੇਸ਼ਾਂ ਵਿੱਚ ਆਜਾਦੀ ਦੀ ਲੜਾਈ ਮਜਦੂਰ ਜਮਾਤ ਦੀ ਅਗਵਾਈ ਵਿੱਚ ਹੀ ਲੜੀ ਜਾਣੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਦੇਸ਼ਾਂ ਦੀ ਸਰਮਾਏਦਾਰੀ ਤਾਂ ਸਾਮਰਾਜ ਦੀ ਸੰਗੀ ਬਣ ਚੁੱਕੀ ਹੈ। ਇਸ ਤਹਿਤ ਕਾਂਗਰਸੀ ਵਰਕਰਾਂ ਨਾਲ ਮਿਲ ਕੇ ਬਣੀਆਂ ਕਿਸਾਨ ਮਜਦੂਰ ਪਾਰਟੀਆਂ ਤੋੜ ਕੇ ਇਕੋ ਕਮਿਊਨਿਸਟ ਪਾਰਟੀ ਸਥਾਪਿਤ ਕਰਨ ਦੀ ਲਾਈਨ ਲਾਗੂ ਕੀਤੀ ਜਾਣ ਲੱਗੀ। ਦੂਜੇ ਪਾਸੇ ਸਰਕਾਰ ਨੇ ਸਖਤੀ ਸ਼ੁਰੂ ਕਰ ਦਿੱਤੀ ਅਤੇ ਮਾਰਚ 1929 ਵਿੱਚ ਸੋਹਣ ਸਿੰਘ ਜੋਸ਼ ਸਮੇਤ ਪੰਜਾਬ ਦੇ ਮੁੱਖ ਆਗੂ ਗ੍ਰਿਫਤਾਰ ਕਰ ਲਏ ਗਏ ਜਿਨ੍ਹਾਂ 'ਤੇ ਮੇਰਠ ਸਾਜਿਸ਼ ਕੇਸ ਤਹਿਤ ਮੁਕੱਦਮਾ ਚਲਾਇਆ ਗਿਆ।

- - -

1928-29 ਵਿੱਚ ਸੰਸਾਰ ਭਰ ਵਿੱਚ ਵੱਡਾ ਮੰਦਵਾੜਾ ਆਇਆ ਜਿਸ ਦਾ ਅਸਰ ਪੰਜਾਬ ਉੱਤੇ ਵੀ ਪਿਆ। ਫਸਲਾਂ ਦੇ ਭਾਅ ਬਹੁਤ ਡਿੱਗ ਗਏ ਪਰ ਸਰਕਾਰ ਨੇ ਕਿਸਾਨੀ 'ਤੇ ਆਪਣੇ ਟੈਕਸ (ਨਹਿਰੀ ਅਤੇ ਜ਼ਮੀਨੀ ਮਾਲੀਆ) ਓਨੇ ਹੀ ਰੱਖੇ। ਹਾਲਾਤ ਇਹ ਹੋ ਗਏ ਕਿ ਬਹੁਤ ਸਾਰੇ ਕਿਸਾਨ ਸਾਰੀ ਦੀ ਸਾਰੀ ਫਸਲ ਵੇਚ ਕੇ ਵੀ ਆਬਿਆਨਾ ਅਤੇ ਮਾਲੀਆ ਭਰਨ ਤੋਂ ਅਸਮਰਥ ਰਹੇ ਅਤੇ ਉਨ੍ਹਾਂ ਦੀਆਂ ਕੁਰਕੀਆਂ ਹੋਣ ਲੱਗੀਆਂ। ਇੱਕ ਅਧਿਐਨ ਮੁਤਾਬਿਕ 1932 ਵਿੱਚ ਅੰਮ੍ਰਿਤਸਰ ਰੇਲਵੇ ਸਟੇਸ਼ਨ ਤੋਂ 670 ਮਣ 29 ਸੇਰ ਅਤੇ 1933 ਵਿੱਚ 715 ਮਣ 36 ਸੇਰ ਸੋਨਾ ਬਾਹਰ ਭੇਜਿਆ ਗਿਆ।[73] ਗਹਿਣਿਆਂ ਦੇ ਰੂਪ ਵਿੱਚ ਇਹ ਸੋਨਾ ਪੰਜਾਬ ਦੇ ਛੋਟੇ ਕਿਸਾਨਾਂ ਦੇ ਘਰਾਂ ਤੋਂ ਆਇਆ ਸੀ ਜਿਨ੍ਹਾਂ ਨੇ ਮਾਲੀਆ ਅਤੇ ਆਬਿਆਨਾ ਭਰਨ ਲਈ ਇਹ ਵੇਚਿਆ ਸੀ।

ਸੰਕਟ ਦੇ ਡੂੰਘੇ ਹੋਣ ਨਾਲ ਕਿਸਾਨਾਂ ਨੂੰ ਮਾਡਰੇਟ ਆਗੂਆਂ ਤੋਂ ਨਿਰਾਸ਼ਤਾ ਹੋਣ ਲੱਗੀ ਅਤੇ ਉਹ ਕਿਰਤੀ ਕਿਸਾਨ ਪਾਰਟੀ ਨਾਲ ਵੱਧ ਜੁੜਨ ਲੱਗੇ। ਪਿੰਡ ਪਿੰਡ ਤੋਂ ਉਨ੍ਹਾਂ ਨੂੰ ਪ੍ਰੋਗਰਾਮ ਕਰਨ ਦੇ ਸੱਦੇ ਆਉਣ ਲੱਗੇ। ਪਰ ਜਿਵੇਂ ਕਿ ਪਹਿਲਾਂ ਵੀ ਅਜਿਹੇ ਕਈ

---

[72] ਭਗਵਾਨ ਜੋਸ਼, *ਪੰਜਾਬ ਵਿੱਚ ਕਮਿਊਨਿਸਟ ਲਹਿਰ*, ਸਫਾ 95

[73] ਭਗਵਾਨ ਜੋਸ਼, *ਪੰਜਾਬ ਵਿੱਚ ਕਮਿਊਨਿਸਟ ਲਹਿਰ*, ਸਫਾ 103

ਮੌਕਿਆਂ 'ਤੇ ਦੇਖਿਆ ਗਿਆ ਹੈ, ਅੰਗਰੇਜ਼ ਸਰਕਾਰ ਪੰਜਾਬ ਦੀ ਕਿਸਾਨੀ ਵਿੱਚ ਇਨਕਲਾਬੀ ਵਿਚਾਰਾਂ ਨੂੰ ਉੱਕਾ ਹੀ ਬਰਦਾਸ਼ਤ ਨਹੀਂ ਕਰਦੀ ਸੀ। ਸੋ ਕਿਰਤੀ ਕਿਸਾਨ ਪਾਰਟੀ ਦੇ ਸਰਗਰਮ ਵਰਕਰਾਂ ਨੂੰ ਜੇਲ੍ਹਾਂ ਵਿੱਚ ਡੱਕ ਦਿੱਤਾ ਗਿਆ ਅਤੇ ਤਸ਼ੱਦਦ ਦਾ ਦੌਰ ਚਲਾਇਆ ਗਿਆ। ਬਹੁਤ ਸਾਰੇ ਉੱਘੇ ਆਗੂਆਂ ਨੂੰ ਲਾਹੌਰ ਦੇ ਕਿਲ੍ਹੇ ਵਿੱਚ ਜਾਲਮਾਨਾ ਤਸੀਹੇ ਦਿੱਤੇ ਗਏ। ਦੂਜੇ ਪਾਸੇ ਕਿਸਾਨੀ ਨੂੰ ਠੰਢਾ ਕਰਨ ਲਈ ਕੁਝ ਰਿਆਇਤਾਂ ਦਿੱਤੀਆਂ ਗਈਆਂ ; ਜਿਵੇਂ ਆਬਿਆਨੇ ਵਿੱਚ 35 ਲੱਖ ਦੀ ਛੋਟ ਦਿੱਤੀ ਗਈ ਹਾਲਾਂ ਕਿ ਕਿਸਾਨੀ ਸੰਕਟ ਦਾ ਜਾਇਜਾ ਲੈਣ ਲਈ ਬਣਾਈ ਗਈ ਕਮੇਟੀ ਨੇ ਇਹ ਟੈਕਸ 80 ਲੱਖ ਘਟਾਉਣ ਦੀ ਮੰਗ ਕੀਤੀ ਸੀ।

ਅਜਿਹੇ ਸਮੇਂ ਸਾਮਰਾਜ ਵਿਰੋਧੀ ਸਾਰੀਆਂ ਸ਼ਕਤੀਆਂ ਨੂੰ ਇਕੱਠਾ ਕਰਨ ਦੀ ਬਜਾਏ, ਕਮਿਊਨਿਸਟਾਂ ਨੇ ਉਪਰੋਂ ਆਈ ਲਾਈਨ 'ਤੇ ਅੰਨ੍ਹੇਵਾਹ ਅਮਲ ਕਰਦਿਆਂ ਕਾਂਗਰਸ ਦੇ ਵਿਰੋਧ ਵਿੱਚ ਵੀ ਫਰੰਟ ਖੋਲ੍ਹੀ ਰੱਖਿਆ, ਸਗੋਂ ਖੱਬੇ ਪੱਖੀ ਕਾਂਗਰਸੀਆਂ ਦੇ ਖਿਲਾਫ਼ ਤਾਂ ਵੱਧ ਤਿੱਖਾ ਬੋਲਿਆ ਅਤੇ ਲਿਖਿਆ ਜਾਣ ਲੱਗਾ ਜਿਵੇਂ ਮਜਦੂਰ ਕਿਸਾਨ ਪਰਚੇ ਦੇ 30 ਅਗਸਤ, 1931 ਦੇ ਅੰਕ ਵਿੱਚ ਲਿਖਿਆ ਮਿਲਦਾ ਹੈ -'ਵਰਤਮਾਨ ਸਮੇਂ ਵਿੱਚ ਆਮ ਲੋਕਾਂ ਲਈ ਗਰਮ-ਖਿਆਲੀ ਬੜੇ ਹੀ ਖਤਰਨਾਕ ਹਨ, ਕਿਉਂਕਿ ਉਨ੍ਹਾਂ ਦਾ ਕੰਮ 'ਕੌਮੀ ਕਾਂਗਰਸ' ਦੇ ਮੂੰਹ ਉੱਤੇ ਪਰਦਾ ਪਾ ਕੇ ਆਮ ਜਨਤਾ ਨੂੰ ਝੂਠੇ ਨਾਅਰਿਆਂ ਅਤੇ ਝੂਠੇ ਮਤਿਆਂ ਨਾਲ ਬੇਵਕੂਫ ਬਣਾਨਾ ਹੈ। ਜੁਗਗਰਦੀ (ਇਨਕਲਾਬ) ਦੇ ਰਾਹ ਵਿੱਚ ਗਰਮ-ਖਿਆਲੀ ਕਾਂਗਰਸੀ ਇਸ ਵੇਲੇ ਬੜੀ ਭਾਰੀ ਰੁਕਾਵਟ ਹਨ। ਇਹਨਾਂ ਵਿਰੁੱਧ ਜੰਗ ਕਰਨ ਤੋਂ ਬਿਨਾਂ ਕਾਂਗਰਸ ਨੂੰ ਬੇਪੜਦ ਨਹੀਂ ਕੀਤਾ ਜਾ ਸਕਦਾ।'[74]

ਇਸ ਤਰ੍ਹਾਂ ਸਰਕਾਰ ਦੇ ਤਸ਼ੱਦਦ, ਕੌਮਾਂਤਰੀ ਕਮਿਊਨਿਸਟ ਲਹਿਰ ਦੇ ਅਸਰ ਹੇਠ ਅਪਣਾਈਆਂ ਤੰਗਨਜ਼ਰ ਨੀਤੀਆਂ, ਸਰਕਾਰ ਦੀਆਂ ਕਿਸਾਨਾਂ ਨੂੰ ਕੁਝ ਰਿਆਇਤਾਂ ਦੇ ਕੇ ਭੁਚਲਾਉਣ ਦੀਆਂ ਨੀਤੀਆਂ ਅਤੇ ਕਮਿਊਨਿਸਟਾਂ ਦੀ ਆਪਸੀ ਗੁੱਟਬੰਦੀ (ਕਿਰਤੀ ਅਤੇ ਜੋਸ਼ ਗਰੁੱਪ) ਕਾਰਣ ਪੰਜਾਬ ਦੀ ਕਿਸਾਨੀ ਦੀ ਅਗਵਾਈ ਕਮਿਊਨਿਸਟ ਸਾਂਭ ਨਾ ਸਕੇ ਅਤੇ ਭਾਰੀ ਕੁਰਬਾਨੀਆਂ ਦੇ ਬਾਵਜੂਦ ਪੰਜਾਬ ਦੀ ਸਿਆਸੀ ਸੋਚ ਨੂੰ ਵੱਡਾ ਮੋੜਾ ਨਾ ਸਕੇ। ਪਰ ਇਸ ਦੇ ਬਾਵਜੂਦ ਪੰਜਾਬ ਵਿੱਚ ਕਮਿਊਨਿਸਟ ਵਿਚਾਰਾਂ ਦਾ ਫੈਲਾਅ ਜਾਰੀ ਰਿਹਾ। ਇਸ ਸਮੇਂ ਦੌਰਾਨ ਮਾਸਕੋ ਵਿਚੋਂ ਸਿੱਖਿਆ ਪ੍ਰਾਪਤ ਕਰਕੇ ਗ਼ਦਰੀ ਧੜਾਧੜ ਵਾਪਸ ਆ ਰਹੇ ਸਨ ਜੋ ਸਾਰੇ ਤਸ਼ੱਦਦ ਅਤੇ ਸਰਕਾਰੀ ਪੇਸ਼ਬੰਦੀਆਂ ਦੇ ਬਾਵਜੂਦ ਲੋਕਾਂ ਵਿੱਚ ਕੰਮ ਕਰਨ ਜੁੱਟ ਜਾਂਦੇ ਸਨ।

ਇਸੇ ਦੌਰ ਵਿੱਚ (1935-40) ਕਾਲਜ ਪੜ੍ਹਦੇ ਨੌਜਵਾਨਾਂ ਦਾ ਇੱਕ ਵੱਡਾ ਪੂਰ ਮਾਰਕਸਵਾਦ ਤੋਂ ਪ੍ਰਭਾਵਿਤ ਹੋ ਕੇ ਕਮਿਊਨਿਸਟ ਪਾਰਟੀ ਵੱਲ ਖਿੱਚਿਆ ਜਾਂਦਾ ਹੈ। ਇਹ ਜਗਜੀਤ ਸਿੰਘ ਆਨੰਦ, ਰਾਜਬੰਸ ਖੰਨਾ, ਪ੍ਰੋ. ਰਣਧੀਰ ਸਿੰਘ, ਅਵਤਾਰ ਸਿੰਘ ਮਲਹੋਤਰਾ, ਸੱਤਪਾਲ ਡਾਂਗ, ਨਵਤੇਜ ਸਿੰਘ, ਰੁਮੇਸ਼ ਚੰਦਰ ਆਦਿ ਵਾਲੀ ਪੀੜ੍ਹੀ ਸੀ। ਇਹ ਗਰੁੱਪ ਬੁੱਧੀਜੀਵੀਆਂ ਦਾ ਸੀ ਜੋ ਕਿਰਤੀ ਗਰੁੱਪ ਨਾਲੋਂ ਆਪਣੇ ਪਿਛੋਕੜ, ਕਿਤਾਬੀ ਗਿਆਨ, ਕੰਮ ਕਰਨ ਦੇ ਢੰਗਾਂ ਆਦਿ ਕਾਰਣਾਂ ਕਰਕੇ ਵੱਖਰਾ ਸੀ ਅਤੇ ਸਿਧਾਂਤਕ ਅਤੇ ਜਥੇਬੰਦਕ ਮਸਲਿਆਂ ਵਿੱਚ ਕਿਰਤੀਆਂ ਨਾਲ ਘੁਲਮਿਲ ਨਾ ਸਕਿਆ। ਬਾਅਦ ਦੇ ਸਮੇਂ ਵਿੱਚ ਪੰਜਾਬ ਦੀ ਕਮਿਊਨਿਸਟ ਪਾਰਟੀ ਦੀ ਸਿਧਾਂਤਕ ਅਤੇ ਜਥੇਬੰਦਕ ਅਗਵਾਈ ਇਨ੍ਹਾਂ ਦੇ ਹੱਥ ਰਹੀ।

- - -

1936 ਵਿੱਚ ਕਮਿਊਨਿਸਟਾਂ ਨੂੰ ਕਾਂਗਰਸ ਵਿੱਚ ਸ਼ਾਮਲ ਹੋ ਕੇ ਕੰਮ ਕਰਨ ਲਈ ਕਿਹਾ ਗਿਆ। ਅਸਲ ਵਿੱਚ ਇਹ ਕਮਿਊਨਿਸਟ ਇੰਟਰਨੈਸ਼ਨਲ ਦੀ ਸੱਤਵੀਂ ਕਾਂਗਰਸ ਵਿੱਚ ਦਮਿਤਰੋਵ ਵੱਲੋਂ ਲਿਆਂਦੀ ਗਈ ਸਾਂਝੇ ਮੋਰਚੇ ਵਾਲੀ ਲਾਈਨ ਨੂੰ ਲਾਗੂ ਕਰਨਾ ਸੀ। ਇਹ ਲਾਈਨ ਪੇਸ਼ ਕਰਦਿਆਂ ਦਮਿਤਰੋਵ ਨੇ ਭਾਰਤ ਬਾਰੇ ਸਪਸ਼ਟ ਸ਼ਬਦਾਂ ਵਿੱਚ ਕਿਹਾ ਸੀ - ਭਾਰਤ ਵਿੱਚ, ਕਮਿਊਨਿਸਟਾਂ ਨੂੰ ਸਾਰੀਆਂ ਸਾਮਰਾਜ ਵਿਰੋਧੀ ਲੋਕ ਸਰਗਰਮੀਆਂ, ਜਿਨ੍ਹਾਂ ਵਿੱਚ ਕੌਮੀ ਸੁਧਾਰਵਾਦੀ ਲੀਡਰਸ਼ਿੱਪ ਦੇ ਅਧੀਨ ਹੋਣ

---

[74] ਭਗਵਾਨ ਜੋਸ਼, *ਪੰਜਾਬ ਵਿੱਚ ਕਮਿਊਨਿਸਟ ਲਹਿਰ*, ਸਫਾ 107

ਵਾਲੀਆਂ ਵੀ ਸ਼ਾਮਲ ਹਨ, ਦੀ ਹਮਾਇਤ ਕਰਨਾ, ਉਨ੍ਹਾਂ ਨੂੰ ਵਧਾਉਣਾ ਅਤੇ ਉਨ੍ਹਾਂ ਵਿੱਚ ਸ਼ਾਮਲ ਹੋਣਾ ਚਾਹੀਦਾ ਹੈ। ਆਪਣੀ ਰਾਜਨੀਤਕ ਅਤੇ ਜਥੇਬੰਦਕ ਆਜਾਦੀ ਨੂੰ ਕਾਇਮ ਰਖਦਿਆਂ ਹੋਇਆਂ, ਉਨ੍ਹਾਂ ਨੂੰ ਅਜਿਹੀਆਂ ਜਥੇਬੰਦੀਆਂ ਵਿੱਚ ਵੀ ਸਰਗਰਮ ਕੰਮ ਚਲਾਉਣਾ ਚਾਹੀਦਾ ਹੈ ਜਿਹੜੀਆਂ ਇੰਡੀਅਨ ਨੈਸ਼ਨਲ ਕਾਂਗਰਸ ਵਿੱਚ ਭਾਗ ਲੈਂਦੀਆਂ ਹਨ।[75]

ਪੰਜਾਬ ਦੇ ਕਿਰਤੀ ਵਰਕਰਾਂ ਨੂੰ ਕਾਂਗਰਸ ਵਿੱਚ ਸ਼ਾਮਲ ਹੋਕੇ ਕੰਮ ਕਰਨ ਵਾਲੀ ਗੱਲ ਬੜੀ ਔਖੀ ਲਗਦੀ ਸੀ।[76] ਪਰ ਇਸ ਦਾ ਕਿਸਾਨ ਲਹਿਰ ਨੂੰ ਬਹੁਤ ਫਾਇਦਾ ਹੋਇਆ। 1936-37 ਵਿੱਚ ਕਿਸਾਨਾਂ ਦੀਆਂ ਬਹੁਤ ਵੱਡੀਆਂ ਕਾਨਫਰੰਸਾਂ ਹੋਈਆਂ, ਮਾਹਿਲਪੁਰ ਦੀ ਕਾਨਫਰੰਸ ਵਿੱਚ 50 ਹਜਾਰ ਕਿਸਾਨ ਸ਼ਾਮਲ ਹੋਏ ਜਿਥੇ ਨਹਿਰੂ ਮੁੱਖ ਬੁਲਾਰਾ ਸੀ। 1938 ਵਿੱਚ ਕਾਂਗਰਸ ਦੀਆਂ ਜਥੇਬੰਦਕ ਚੋਣਾਂ ਹੋਈਆਂ ਤਾਂ ਕੇਂਦਰੀ ਜਿਲ੍ਹਿਆਂ ਵਿਚੋਂ ਬਹੁਤੇ ਡੈਲੀਗੇਟ ਕਮਿਊਨਿਸਟ ਚੁਣੇ ਗਏ ਜਿਵੇਂ ਜਲੰਧਰ ਜਿਲ੍ਹੇ ਦੇ 21 ਵਿਚੋਂ 18 ਡੈਲੀਗੇਟ ਕਿਰਤੀ ਪਾਰਟੀ ਨਾਲ ਸੰਬਧਿਤ ਸਨ। ਇਨ੍ਹਾਂ ਸਾਲਾਂ ਵਿੱਚ (1936-39) ਪੰਜਾਬ ਕਿਸਾਨ ਸਭਾ ਬਹੁਤ ਮਜਬੂਤ ਹੋ ਗਈ। ਇੱਕ ਪਾਸੇ ਨੀਲੀ ਬਾਰ ਦੇ ਇਲਾਕੇ ਵਿੱਚ ਅਤੇ ਦੂਜੇ ਪਾਸੇ ਮਾਲਵੇ ਦੀਆਂ ਰਿਆਸਤਾਂ ਵਿੱਚ ਮੁਜਾਰਾ ਲਹਿਰ ਤਕੜਾ ਜੋਰ ਫੜ ਗਈ, ਪਿੰਡ ਪਿੰਡ ਕਿਸਾਨ ਕਮੇਟੀਆਂ ਬਣ ਰਹੀਆਂ ਸਨ।

1939 ਵਿੱਚ ਦੂਜੀ ਸੰਸਾਰ ਜੰਗ ਸ਼ੁਰੂ ਹੋ ਜਾਣ 'ਤੇ ਸਾਰੇ ਕਮਿਊਨਿਸਟਾਂ ਨੂੰ ਦਿਉਲੀ ਕੈਂਪ ਜੇਲ੍ਹ ਵਿੱਚ ਬੰਦ ਕਰ ਦਿੱਤਾ ਗਿਆ। ਇਸ ਦਾ ਪੰਜਾਬ ਦੀ ਕਮਿਊਨਿਸਟ ਲਹਿਰ ਉਪਰ ਬੜਾ ਵੱਡਾ ਪ੍ਰਭਾਵ ਪਿਆ ਕਿਉਂਕਿ ਇਥੇ ਹੀ ਭਾਰਤੀ ਕਮਿਊਨਿਸਟ ਪਾਰਟੀ ਅਤੇ ਕਿਰਤੀ ਪਾਰਟੀ ਦੀ ਏਕਤਾ ਦੀ ਗੱਲ ਚੱਲੀ ਅਤੇ ਸਿਰੇ ਲੱਗੀ। ਪੰਜਾਬ ਵਿੱਚ ਕਿਰਤੀ ਪਾਰਟੀ ਦਾ ਜਿਆਦਾ ਜੋਰ ਸੀ ਖਾਸ ਕਰ ਕਿਸਾਨਾਂ ਮਜਦੂਰਾਂ ਵਿੱਚ, ਪਰ ਪੰਜਾਬ ਵਿਚਲੀ ਆਫੀਸ਼ੀਅਲ ਕਮਿਊਨਿਸਟ ਪਾਰਟੀ ਨਾਲ ਉਨ੍ਹਾਂ ਦੀ ਸੁਰ ਨਹੀਂ ਰਲਦੀ ਸੀ। ਜੇਲ੍ਹ ਵਿੱਚ ਕਮਿਊਨਿਸਟ ਪਾਰਟੀ ਦੇ ਕੇਂਦਰੀ ਆਗੂਆਂ ਨੇ ਕਿਰਤੀਆਂ ਦੀ ਲਗਨ ਅਤੇ ਕੁਰਬਾਨੀਆਂ ਨੂੰ ਜਾਣਿਆ ਤਾਂ ਉਹ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੂੰ ਭਾਰਤੀ ਕਮਿਊਨਿਸਟ ਪਾਰਟੀ ਵਿੱਚ ਮਿਲਾਉਣ ਲਈ ਗੱਲਬਾਤ ਸ਼ੁਰੂ ਕੀਤੀ। ਅੱਗੋਂ ਕਿਰਤੀ ਪਾਰਟੀ ਦੇ ਤੇਜਾ ਸਿੰਘ ਸੁਤੰਤਰ ਵਰਗੇ ਆਗੂ ਵੀ ਸਮਝਦੇ ਸਨ ਕਿ ਦੇਸ਼ ਵਿੱਚ ਇੱਕ ਹੀ ਕਮਿਊਨਿਸਟ ਪਾਰਟੀ ਹੋਣੀ ਚਾਹੀਦੀ ਹੈ। ਸੋ 1941 ਵਿੱਚ ਕਿਰਤੀ ਪਾਰਟੀ ਭਾਰਤੀ ਕਮਿਊਨਿਸਟ ਪਾਰਟੀ ਵਿੱਚ ਸ਼ਾਮਲ ਹੋ ਗਈ ਚਾਹੇ ਬਾਅਦ ਦੇ ਅਮਲ ਨੇ ਦਰਸਾਇਆ ਕਿ ਇਹ ਏਕਾ ਜਥੇਬੰਦਕ ਏਕਾ ਵੱਧ ਸੀ, ਦਿਲਾਂ ਦਾ ਏਕਾ ਨਹੀਂ ਸੀ।

- - -

1942 ਵਿੱਚ, ਸੰਸਾਰ ਹਾਲਤਾਂ ਦੇ ਮੱਦੇਨਜ਼ਰ ਭਾਰਤ ਦੇ ਕਮਿਊਨਿਸਟਾਂ ਨੇ ਇੱਕ ਵਾਰ ਫਿਰ ਤਿੱਖਾ ਮੋੜ ਕੱਟਿਆ। ਸੰਸਾਰ ਜੰਗ ਦੌਰਾਨ ਜਰਮਨੀ ਵੱਲੋਂ ਸੋਵੀਅਤ ਰੂਸ ਉੱਤੇ ਹਮਲਾ ਕਰ ਦੇਣ ਨਾਲ ਕੌਮਾਂਤਰੀ ਕਮਿਊਨਿਸਟ ਲਹਿਰ ਨੇ ਐਲਾਨ ਦਿੱਤਾ ਕਿ ਹੁਣ ਇਸ ਜੰਗ ਦਾ ਖਾਸਾ ਬਦਲ ਗਿਆ ਹੈ ਹੁਣ ਇਹ ਸਾਮਰਾਜੀ ਜੰਗ ਨਾ ਰਹਿ ਕੇ ਲੋਕਾਂ ਦੀ ਜੰਗ ਬਣ ਗਈ ਹੈ ਜਿਸ ਵਿੱਚ ਫਾਸ਼ੀ ਤਾਕਤਾਂ ਨੂੰ ਹਰਾਉਣਾ ਜਰੂਰੀ ਹੈ। ਇਸ ਨਿਰਣੇ ਦੇ ਤਹਿਤ ਭਾਰਤੀ ਕਮਿਊਨਿਸਟਾਂ ਨੇ ਅੰਗਰੇਜ਼ ਸਰਕਾਰ ਦੀ ਮਦਦ ਕਰਨ ਦਾ ਫੈਸਲਾ ਕੀਤਾ ਕਿਉਂਕਿ ਬ੍ਰਿਟੇਨ ਫਾਸ਼ੀਵਾਦੀ ਜਰਮਨੀ ਦੇ ਖਿਲਾਫ ਲੜ ਰਿਹਾ ਸੀ। ਸੁਭਾਵਿਕ ਹੀ ਸੀ ਕਿ ਇਸ ਫੈਸਲੇ ਉਪਰੰਤ ਅੰਗਰੇਜ਼ ਸਰਕਾਰ ਨੇ ਕਮਿਊਨਿਸਟਾਂ ਉਪਰੋਂ ਪਾਬੰਦੀ ਚੁੱਕ ਦਿੱਤੀ ਅਤੇ ਉਨ੍ਹਾਂ ਨੂੰ ਜੇਲ੍ਹਾਂ ਵਿਚੋਂ ਰਿਹਾ ਕਰ ਦਿੱਤਾ। ਕਮਿਊਨਿਸਟ ਬਾਹਰ ਆ ਕੇ ਖੁੱਲ੍ਹੇ ਤੌਰ 'ਤੇ ਕੰਮ ਕਰਨ ਲੱਗੇ ਅਤੇ ਅੰਗਰੇਜ਼ ਸਰਕਾਰ ਦੀਆਂ ਜੰਗੀ ਸਰਗਰਮੀਆਂ ਦੀ ਹਮਾਇਤ ਕਰਨ ਲੱਗੇ। ਇਸ ਤਰ੍ਹਾਂ ਖੁੱਲ੍ਹਾ ਕੰਮ ਕਰਨ ਨਾਲ ਕਮਿਊਨਿਸਟਾਂ ਦੀ ਮੈਂਬਰਸ਼ਿਪ ਦੇ ਅੰਕੜੇ ਤਾਂ ਵਧ ਗਏ ਪਰ ਕਮਿਊਨਿਸਟਾਂ ਦੇ ਦੇਸ਼ਭਗਤਕ ਬਿੰਬ

---

[75] ਦਮਿਤਰੋਵ, *ਸਾਂਝੇ ਮੋਰਚੇ ਬਾਰੇ*, ਸਫਾ 82

[76] ਡਾ. ਜਸਬੀਰ ਕੌਰ, *ਗ਼ਦਰ ਪਾਰਟੀ ਦਾ ਲੋਹ-ਪੁਰਸ਼ ਭਗਤ ਸਿੰਘ ਬਿਲਗਾ*, ਸਫਾ 105

ਉੱਤੇ ਬਹੁਤ ਸੱਟ ਵੱਜੀ। ਕਮਿਊਨਿਸਟ ਆਗੂਆਂ ਨੂੰ ਆਪਣੇ ਵਰਕਰਾਂ ਅਤੇ ਆਮ ਲੋਕਾਂ ਤੋਂ ਤਿੱਖੇ ਸਵਾਲਾਂ ਦਾ ਸਾਹਮਣਾ ਕਰਨਾ ਪੈਂਦਾ ਸੀ ਜਿਵੇਂ ਕਾ. ਜਗਜੀਤ ਸਿੰਘ ਆਨੰਦ ਆਪਣੀਆਂ ਯਾਦਾਂ ਵਿੱਚ ਇੱਕ ਜਗ੍ਹਾ ਲਿਖਦੇ ਹਨ ਕਿ ਮਾਲਵੇ ਦੇ ਮੁਜਾਰਾ ਆਗੂ ਸਾਥੋਂ ਪੁਛਦੇ ਕਿ ਪਟਿਆਲੇ ਦੇ ਪਿੰਡਾਂ ਵਿੱਚ ਬਿਸਵੇਦਾਰੀ ਖਿਲਾਫ ਲੜਿਆ ਜਾਂਦਾ ਸੰਘਰਸ਼ ਸਟਾਲਿਨਗਰਾਦ ਦੇ ਮੋਰਚੇ ਨੂੰ ਕਿਵੇਂ ਕਮਜੋਰ ਕਰ ਦੇਵੇਗਾ? ਅੱਜ ਇਹ ਇੱਕ ਮੰਨੀ ਹੋਈ ਗੱਲ ਹੈ ਕਿ ਉਸ ਸਮੇਂ ਅੰਗਰੇਜ਼ਾਂ ਦੀ ਮਦਦ ਕਰਨਾ ਗਲਤ ਸੀ ਕਿਉਂਕਿ ਇਸ ਨਾਲ ਸੰਸਾਰ ਜੰਗ ਦੇ ਨਤੀਜੇ ਉੱਤੇ ਤਾਂ ਕੋਈ ਅਸਰ ਨਹੀਂ ਪਿਆ ਹੋਣਾ ਪਰ ਕਮਿਊਨਿਸਟ ਬਾਕੀ ਦੇਸ਼ਭਗਤਾਂ ਨਾਲੋਂ ਬੁਰੀ ਤਰ੍ਹਾਂ ਨਿੱਖੜ ਗਏ।

ਪੰਜਾਬ ਦੀ ਕਮਿਊਨਿਸਟ ਲਹਿਰ ਉੱਤੇ ਅਸਰ ਪਾਉਣ ਵਾਲਾ ਇੱਕ ਹੋਰ ਵਿਵਾਦਤ ਫੈਸਲਾ ਪਾਕਿਸਤਾਨ ਦੇ ਹੱਕ ਵਿੱਚ ਮਤਾ ਪਾਸ ਕਰਨਾ ਸੀ। ਭਾਰਤੀ ਕਮਿਊਨਿਸਟ ਪਾਰਟੀ ਵਲੋਂ ਮੁਸਲਮਾਨਾਂ ਨੂੰ ਵੱਖਰੀ ਕੌਮ ਕਰਾਰ ਦੇ ਕੇ ਕੌਮੀਅਤਾਂ ਦੀ ਆਜਾਦੀ ਦੇ ਨਾਂ 'ਤੇ ਪਾਕਿਸਤਾਨ ਬਣਾਏ ਜਾਣ ਦੀ ਮੰਗ ਦੀ ਹਮਾਇਤ ਕਰ ਦਿੱਤੀ ਅਤੇ ਮੁਸਲਮਾਨ ਕਾਮਰੇਡਾਂ ਨੂੰ ਮੁਸਲਿਮ ਲੀਗ ਵਿੱਚ ਸ਼ਾਮਲ ਹੋ ਕੇ ਕੰਮ ਕਰਨ ਲਈ ਪ੍ਰੇਰਿਆ ਜਾਣ ਲੱਗਾ। ਇਸ ਅਜੀਬ ਫੈਸਲੇ ਨੇ ਪੰਜਾਬ ਵਿੱਚ ਕਮਿਊਨਿਸਟਾਂ ਦੇ ਰਸੂਖ ਨੂੰ ਹੋਰ ਸੱਟ ਮਾਰੀ। ਭਗਤ ਸਿੰਘ ਬਿਲਗਾ ਵਰਗੇ ਕੁਝ ਕਾਮਰੇਡਾਂ ਨੇ ਇਸ ਲਾਈਨ ਨਾਲ ਅਸਹਿਮਤੀ ਪ੍ਰਗਟ ਕੀਤੀ ਤਾਂ ਉਨ੍ਹਾਂ ਨੂੰ ਪਾਰਟੀ ਦਾ ਕੰਮ ਛੱਡ ਕੇ ਘਰ ਦਾ ਕੰਮ ਕਰਨ ਦੀ ਸਲਾਹ ਦਿੱਤੀ ਗਈ। ਇਸੇ ਸੋਚ ਵਿਚੋਂ ਹੀ ਡਾ. ਜੀ. ਅਧਿਕਾਰੀ ਦਾ ਲਿਖਿਆ ਸਿੱਖਾਂ ਨੂੰ ਵੀ ਇੱਕ ਵੱਖਰੀ ਕੌਮ ਕਰਾਰ ਦੇਣ ਵਾਲਾ ਥੀਸਿਸ 'ਆਜਾਦ ਸਿੱਖ ਦੇਸ਼ ਭੂਮੀਆਂ' ਹਰਕਿਸ਼ਨ ਸਿੰਘ ਸੁਰਜੀਤ ਦੇ ਨਾਂ ਹੇਠ ਕਿਤਾਬਚੇ ਦਾ ਰੂਪ ਵਿੱਚ ਛਪਵਾ ਕੇ ਵੰਡਿਆ ਗਿਆ। ਅਜਿਹੇ ਫੈਸਲਿਆਂ ਦੇ ਸਿੱਟੇ ਮਾੜੇ ਹੀ ਨਿਕਲੇ ਕਿਉਂਕਿ ਇਨ੍ਹਾਂ ਨਾਲ ਜਿਨ੍ਹਾਂ ਫਿਰਕੂ ਤਾਕਤਾਂ ਦੀ ਮਦਦ ਹੁੰਦੀ ਸੀ ਉਨ੍ਹਾਂ ਤਾਂ ਕਮਿਊਨਿਸਟਾਂ ਦਾ ਸਾਥ ਦੇਣਾ ਹੀ ਨਹੀਂ ਸੀ ਸਗੋਂ ਧਰਮ ਨਿਰਪੱਖ ਅਤੇ ਸੂਝਵਾਨ ਲੋਕ ਇਨ੍ਹਾਂ ਤੋਂ ਦੂਰ ਹੋ ਗਏ। ਸਿੱਟਾ ਇਹ ਨਿਕਲਿਆ ਕਿ 1946 ਦੀਆਂ ਚੋਣਾਂ ਵਿੱਚ ਪੰਜਾਬ ਵਿਚੋਂ ਕਮਿਊਨਿਸਟ ਬੁਰੀ ਤਰ੍ਹਾਂ ਹਾਰੇ। ਜਿਸ ਸੋਹਣ ਸਿੰਘ ਜੋਸ਼ ਨੇ 1937 ਦੀਆਂ ਚੋਣਾਂ ਵਿੱਚ ਪੰਜਾਬ ਦੇ ਬਹੁਤ ਵੱਡੇ ਜਾਗੀਰਦਾਰ ਰਾਜਾ ਰਘਬੀਰ ਸਿੰਘ ਨੂੰ ਹਰਾਇਆ ਸੀ ਉਸ ਦੀ 1946 ਵਿੱਚ ਜ਼ਮਾਨਤ ਜਬਤ ਹੋ ਗਈ ਅਤੇ ਇਹੀ ਹਾਲ ਤੇਜਾ ਸਿੰਘ ਸੁਤੰਤਰ ਵਰਗੇ ਹੋਰ ਵੱਡੇ ਆਗੂਆਂ ਦਾ ਹੋਇਆ।

ਇਸੇ ਦੌਰਾਨ ਕਿਰਤੀ ਪਾਰਟੀ ਵਿਚੋਂ ਆਏ ਕਾਮਰੇਡਾਂ ਅਤੇ ਆਫੀਸ਼ੀਅਲ ਕਮਿਊਨਿਸਟ ਪਾਰਟੀ ਨਾਲ ਸਬੰਧਿਤ ਰਹੇ ਕਾਮਰੇਡਾਂ ਵਿਚਕਾਰ ਬੇਵਿਸ਼ਵਾਸ਼ੀ ਅਤੇ ਖਿੱਚੋਤਾਣ ਉਵੇਂ ਹੀ ਬਣੀ ਰਹੀ, ਸਗੋਂ ਜਿਵੇਂ ਕਿ ਸੰਕਟ ਦੇ ਸਮੇਂ ਹੁੰਦਾ ਹੈ, ਇਹ ਹੋਰ ਤਿੱਖੀ ਹੋ ਗਈ। ਇਸ ਦਾ ਸਭ ਤੋਂ ਉਘੜਵਾਂ ਪ੍ਰਗਟਾਅ ਬਾਬਾ ਗੁਰਮੁਖ ਸਿੰਘ ਦੀ ਗ੍ਰਿਫਤਾਰੀ ਮੌਕੇ ਹੋਇਆ ਜਦ ਇਸ ਗ੍ਰਿਫਤਾਰੀ ਦਾ ਸ਼ੱਕ ਦੂਜੀ ਧਿਰ ਨਾਲ ਸਬੰਧਿਤ ਕਮਿਊਨਿਸਟ ਆਗੂ ਕਰਮ ਸਿੰਘ ਮਾਨ ਉੱਤੇ ਕੀਤਾ ਗਿਆ। ਸ਼ਾਇਦ ਇਸੇ ਬੇਵਿਸ਼ਵਾਸ਼ੀ ਵਾਲੇ ਮਾਹੌਲ ਵਿਚੋਂ ਪਾਸੇ ਨਿਕਲਣ ਲਈ ਤੇਜਾ ਸਿੰਘ ਸੁਤੰਤਰ ਨੇ ਵੱਖਰੀ ਪਾਕਿਸਤਾਨ ਕਮਿਊਨਿਸਟ ਪਾਰਟੀ ਬਨਾਉਣ ਦਾ ਐਲਾਨ ਕਰ ਦਿੱਤਾ। ਕਾਮਰੇਡ ਸੁਤੰਤਰ ਉਸ ਸਮੇਂ ਲਾਹੌਰ ਰਹਿੰਦੇ ਸਨ ਇਸ ਲਈ ਉਹ ਇਸ ਦੇ ਸਕੱਤਰ ਬਣ ਗਏ। ਪਰ ਹਾਲਾਤ ਫਿਰ ਉਨ੍ਹਾਂ ਦੇ ਉਤੋਂ ਦੀ ਪੈ ਗਏ। ਜਿਹੋ ਜਿਹਾ ਫਿਰਕੂ ਮਾਹੌਲ ਬਣਿਆ ਅਤੇ ਫਿਰ ਕਤਲੋਗਾਰਤ ਦਾ ਦੌਰ ਸ਼ੁਰੂ ਹੋ ਗਿਆ ਉਸ ਵਿੱਚ ਕਿਸੇ ਹਿੰਦੂ ਸਿੱਖ ਦਾ ਪਾਕਿਸਤਾਨ ਰਹਿਣਾ ਮੁਸ਼ਕਿਲ ਹੋ ਗਿਆ। ਸੋ ਤੇਜਾ ਸਿੰਘ ਸੁਤੰਤਰ ਅਤੇ ਸਾਥੀਆਂ ਨੂੰ ਪਾਕਿਸਤਾਨ ਕਮਿਊਨਿਸਟ ਪਾਰਟੀ ਵਾਲਾ ਪ੍ਰੋਜੈਕਟ ਵਿੱਚੇ ਛੱਡ ਕੇ ਏਧਰ ਆਉਣਾ ਪਿਆ। ਦੂਜੇ ਪਾਸੇ ਭਾਰਤੀ ਕਮਿਊਨਿਸਟ ਪਾਰਟੀ ਨੇ ਫੈਸਲਾ ਕਰ ਦਿੱਤਾ ਕਿ ਤੇਜਾ ਸਿੰਘ ਸੁਤੰਤਰ ਨੇ ਪਾਕਿਸਤਾਨ ਕਮਿਊਨਿਸਟ ਪਾਰਟੀ ਬਨਾਉਣ ਦਾ ਐਲਾਨ ਕਰ ਕੇ ਲਹਿਰ ਨਾਲ ਗਦਾਰੀ ਕੀਤੀ ਹੈ ਇਸ ਲਈ ਸਾਰੇ ਪਾਰਟੀ ਮੈਂਬਰ ਉਸ ਨੂੰ ਗ਼ਦਾਰ ਕਹਿਣ। ਇਸ ਗੱਲ ਨੇ ਫਿਰ ਤਲਖੀ ਪੈਦਾ ਕਰ ਦਿੱਤੀ ਕਿਉਂਕਿ ਚਾਹੇ ਬਹੁਤ ਸਾਰੇ ਮੈਂਬਰ ਸੁਤੰਤਰ ਹੋਰਾਂ ਦੇ ਫੈਸਲੇ ਨੂੰ ਗਲਤ ਮੰਨਦੇ ਸਨ ਪਰ ਉਹ ਸੁਤੰਤਰ ਵਰਗੇ ਕੁਰਬਾਨੀ ਵਾਲੇ ਅਤੇ ਉੱਚ ਪੱਧਰੀ ਆਗੂ ਨੂੰ ਗ਼ਦਾਰ ਕਹਿਣ ਲਈ ਤਿਆਰ ਨਹੀਂ ਸਨ। ਜਿਲ੍ਹਾ ਜਲੰਧਰ ਦੀ ਪਾਰਟੀ ਮੀਟਿੰਗ ਵਿੱਚ ਕਾ. ਬੂਝਾ ਸਿੰਘ ਨੇ ਸੁਤੰਤਰ ਨੂੰ ਗ਼ਦਾਰ ਕਹਿਣ ਵਾਲੇ ਇਸ ਮਤੇ ਦੀ ਡਟ ਕੇ ਵਿਰੋਧਤਾ ਕੀਤੀ ਅਤੇ ਸਰਵਸੰਮਤੀ ਨਾਲ ਫੈਸਲਾ ਕੀਤਾ ਗਿਆ ਕਿ ਵੱਧ ਤੋਂ ਵੱਧ ਇਸ ਨੂੰ ਕਾ. ਸੁਤੰਤਰ ਦੀ ਗਲਤੀ ਕਰਾਰ ਦਿੱਤਾ ਜਾ ਸਕਦਾ ਹੈ। ਸਿੱਟੇ ਵਜੋਂ ਲਗਪੱਗ ਸਾਰੇ ਕਿਰਤੀਆਂ ਨੂੰ ਪਾਰਟੀ ਕੰਮਕਾਰ ਤੋਂ ਵਾਂਝਾ ਕਰ ਦਿੱਤਾ ਗਿਆ। ਇਸੇ ਦਾ ਅਗਲਾ

ਸਿੱਟਾ 1948 ਵਿੱਚ ਲਾਲ ਕਮਿਊਨਿਸਟ ਪਾਰਟੀ ਬਣਨ ਵਿੱਚ ਨਿਕਲਿਆ। ਇਸ ਦੌਰਾਨ ਦੇਸ਼ ਦੀ ਵੰਡ ਹੋ ਗਈ, ਕਮਿਊਨਿਸਟ ਆਪਣੀਆਂ ਵੱਡੀਆਂ ਗਲਤੀਆਂ ਕਾਰਣ ਇਸ ਮੌਕੇ ਕੋਈ ਇਤਿਹਾਸਕ ਪਹਿਲਕਦਮੀ ਕਰਨ ਦੀ ਸਥਿਤੀ ਵਿੱਚ ਨਹੀਂ ਰਹੇ ਸਨ ਅਤੇ ਪੰਜਾਬ ਨੂੰ ਉਹ ਇਸ ਭਿਆਨਕ ਬਰਬਾਦੀ ਤੋਂ ਬਚਾਉਣ ਲਈ ਹਾਲਤਾਂ ਦੀ ਵਾਗਡੋਰ ਆਪਣੇ ਹੱਥ ਨਾ ਲੈ ਸਕੇ। ਵਿਅਕਤੀਗਤ ਤੌਰ 'ਤੇ ਉਹ ਲੋਕਾਂ ਨੂੰ ਵਾਪਰ ਰਹੇ ਵਹਿਸ਼ੀ ਕਤਲੇਆਮ ਤੋਂ ਬਚਾਉਣ ਲਈ ਸੁਹਿਰਦ ਕੋਸ਼ਿਸ਼ਾਂ ਕਰਦੇ ਰਹੇ, ਅਨੇਕਾਂ ਲੋਕਾਂ ਦੀਆਂ ਜਾਨਾਂ ਬਚਾਈਆਂ ਵੀ ਪਰ ਇਸ ਵਹਿਣ ਨੂੰ ਰੋਕਣ ਤੋਂ ਅਸਮਰਥ ਉਹ ਲੱਖਾਂ ਲੋਕਾਂ ਦੇ ਉਜਾੜੇ ਅਤੇ ਫਿਰਕੂ ਵਹਿਸ਼ਤ ਨੂੰ ਬੇਬਸੀ ਨਾਲ ਤੱਕਣ ਲਈ ਮਜਬੂਰ ਸਨ।

# ਰਿਆਸਤਾਂ ਵਿੱਚ ਜਾਗ੍ਰਿਤੀ

1933 ਵਿੱਚ ਰਿਆਸਤ ਪਟਿਆਲਾ (3620 ਪਿੰਡ) ਵਿੱਚ ਸਿਰਫ 245 ਪ੍ਰਾਇਮਰੀ, 18 ਮਿਡਲ ਅਤੇ 13 ਹਾਈ ਸਕੂਲ ਸਨ। ਮੌਰੂਸੀ ਮੁਜ਼ਾਰਿਆਂ ਦੇ 784 ਪਿੰਡਾਂ ਵਿਚੋਂ ਕੇਵਲ ਚਾਰ ਪਿੰਡਾਂ -ਭਦੌੜ, ਭਵਾਨੀਗੜ੍ਹ, ਡਸਕਾ ਅਤੇ ਤਲਵੰਡੀ ਸਾਬੋ ਵਿੱਚ ਹੀ ਪ੍ਰਾਇਮਰੀ ਪੱਧਰ ਦੇ ਸਕੂਲ ਸਨ। ਇਹ ਸਕੂਲ ਵੀ ਬਿਸਵੇਦਾਰਾਂ ਦੇ ਬੱਚਿਆਂ ਲਈ ਪੜ੍ਹਨ ਵਾਸਤੇ ਖੋਲ੍ਹੇ ਗਏ ਸਨ। ...ਇਸੇ ਕਰਕੇ 1933 ਈ. ਵਿੱਚ ਪਟਿਆਲਾ ਰਿਆਸਤ ਦੀ ਕੁੱਲ ਜਨਸੰਖਿਆ ਦਾ ਸਿਰਫ 1.24% ਵਿਦਿਆਰਥੀ ਹੀ ਸਕੂਲ ਜਾਂਦੇ ਸਨ ਜਦੋਂ ਕਿ ਅੰਗਰੇਜ਼ੀ ਪੰਜਾਬ ਦੇ 4.44% ਵਿਦਿਆਰਥੀ ਸਕੂਲਾਂ ਵਿੱਚ ਜਾਂਦੇ ਸਨ।

ਇਸ ਤੋਂ ਇਲਾਵਾ ਪਟਿਆਲਾ ਰਿਆਸਤ ਵਿੱਚ ਪਿੰਡਾਂ ਵਿੱਚ ਗੁਰਦੁਆਰੇ ਉਸਾਰਨ ਉੱਤੇ ਪਾਬੰਦੀ ਲੱਗੀ ਹੋਈ ਸੀ। ਮੁਜ਼ਾਰਿਆਂ ਦੇ ਪਿੰਡਾਂ ਵਿੱਚ ਇਸ ਦਾ ਸਖਤੀ ਨਾਲ ਪਾਲਣ ਕੀਤਾ ਜਾਂਦਾ ਸੀ। ਹਾਕਮ ਲੋਕ ਤੇ ਬਿਸਵੇਦਾਰ ਇਹ ਸਮਝਦੇ ਸਨ ਕਿ ਇਹ ਗੁਰਦੁਆਰੇ ਆਮ ਲੋਕਾਂ ਨੂੰ ਇਕੱਠਾ ਕਰਨ ਲਈ ਇੱਕ ਪਲੇਟਫਾਰਮ ਮੁਹਈਆ ਕਰਦੇ ਹਨ। ਇਸ ਕਰਕੇ ਗੁਰਦੁਆਰਿਆਂ ਦੀ ਉਸਾਰੀ ਦੀ ਆਗਿਆ ਹੀ ਨਹੀਂ ਸੀ।

- ਪੈਪਸੂ ਦੀ ਮੁਜ਼ਾਰਾ ਲਹਿਰ- ਬੀ. ਅਲੈਕਸੇਈ

ਬਰਤਾਨਵੀ ਕਬਜੇ ਹੇਠਲੇ ਪੰਜਾਬ ਵਿੱਚ ਬਿਨਾਂ ਸ਼ੱਕ ਅੰਗਰੇਜ਼ਾਂ ਨੇ ਆਰਥਿਕ ਤੌਰ 'ਤੇ ਲੁੱਟ ਕੀਤੀ, ਰਾਜਨੀਤਕ ਹੱਕ ਮੰਗਣ ਵਾਲੇ ਲੋਕਾਂ 'ਤੇ ਜਬਰ ਕੀਤਾ ਅਤੇ ਆਪਣੀਆਂ ਸਾਮਰਾਜੀ ਜੰਗਾਂ ਵਿੱਚ ਇਥੋਂ ਦੀ ਜਵਾਨੀ ਨੂੰ ਵਰਤਿਆ ਪਰ ਇਸ ਦੇ ਨਾਲ ਉਨ੍ਹਾਂ ਨੇ ਇਸ ਹਿੱਸੇ ਦਾ ਵਿਕਾਸ ਵੀ ਕੀਤਾ, ਨਹਿਰਾਂ, ਸੜਕਾਂ, ਰੇਲ-ਲਾਈਨਾਂ, ਪੁਲ ਆਦਿ ਬਣਾਏ, ਸਕੂਲ ਕਾਲਜ ਖੋਲ੍ਹੇ, ਇਥੇ ਪ੍ਰਚਲਿਤ ਸਮਾਜਿਕ ਬੁਰਾਈਆਂ ਖਿਲਾਫ ਮੁਹਿੰਮ ਚਲਾਈ; ਚਾਹੇ ਸੀਮਿਤ ਰੂਪ ਵਿੱਚ ਹੀ ਸਹੀ ਵੱਖ ਵੱਖ ਸੁਧਾਰਾਂ ਰਾਹੀਂ ਭਾਰਤੀਆਂ ਨੂੰ ਕਨੂੰਨ ਘੜ੍ਹਨ ਵਾਲੇ ਅਤੇ ਕਾਰਜਕਾਰੀ ਅਦਾਰਿਆਂ ਵਿੱਚ ਨੁਮਾਇੰਦਗੀ ਦਿੱਤੀ ਜਿਸ ਨਾਲ ਉਨ੍ਹਾਂ ਦੀ ਰਾਜਨੀਤਕ ਸੂਝਬੂਝ ਵਿੱਚ ਵਾਧਾ ਹੋਇਆ। ਇਸ ਦੇ ਮੁਕਾਬਲੇ ਰਾਜਿਆਂ ਦੀਆਂ ਰਿਆਸਤਾਂ ਵਿੱਚ ਰਹਿਣ ਵਾਲੇ ਲੋਕਾਂ ਪੱਲੇ ਤਾਂ ਲੁੱਟ ਅਤੇ ਜਬਰ ਹੀ ਸੀ, ਲੋਕਾਂ ਦੀ ਜ਼ਿੰਦਗੀ ਸੁਧਾਰਣ ਵਾਲਾ ਉਨ੍ਹਾਂ ਕੋਲ ਕੋਈ ਨਾ ਤਾਂ ਵਿਜ਼ਨ ਸੀ ਅਤੇ ਨਾ ਹੀ ਆਪਣੀਆਂ ਅਯਾਸ਼ੀਆਂ ਵਿਚੋਂ ਨਿਕਲ ਕੇ ਇਸ ਬਾਰੇ ਸੋਚਣ ਦੀ ਉਨ੍ਹਾਂ ਕੋਲ ਵਿਹਲ ਹੀ ਸੀ। ਕਪੂਰਥਲੇ ਨੂੰ ਛੱਡ ਕੇ ਪੰਜਾਬ ਦਾ ਬਾਕੀ ਰਿਆਸਤੀ ਇਲਾਕਾ ਮਾਲਵੇ ਵਿੱਚ ਪੈਂਦਾ ਸੀ ਜੋ ਪਹਿਲਾਂ ਵੀ ਪਛੜਿਆ ਹੋਇਆ ਸੀ ਅਤੇ ਹੁਣ ਉਹ ਰਾਜਿਆਂ ਅਤੇ ਅੰਗਰੇਜ਼ਾਂ ਦੀ ਦੂਹਰੀ ਗੁਲਾਮੀ ਦਾ ਸ਼ਿਕਾਰ ਬਣੇ ਹੋਏ ਸਨ।

ਰਿਆਸਤਾਂ ਦੇ ਰਾਜੇ ਅੰਗਰੇਜ਼ੀ ਰਾਜ ਦੇ ਥੰਮ੍ਹ ਬਣੇ ਹੋਏ ਸਨ ਜਿਸ ਬਾਰੇ ਬ੍ਰਿਟੇਨ ਦਾ ਉੱਘਾ ਬੁੱਧੀਜੀਵੀ ਰਜਨੀ ਪਾਮ ਦੱਤ ਆਪਣੀ ਪੁਸਤਕ 'ਇੰਡੀਆ ਟੂਡੇ' ਵਿੱਚ ਲਿਖਦਾ ਹੈ - 'ਰਿਆਸਤਾਂ ਵਿਵਾਦੀ ਇਲਾਕੇ ਵਿੱਚ ਦੋਸਤਾਨਾ ਕਿਲ੍ਹੇ ਸਥਾਪਿਤ ਕਰਨ ਵਾਂਗ ਸਨ। ਵਫ਼ਾਦਾਰ ਰਿਆਸਤਾਂ ਦੇ ਇਸ ਸ਼ਕਤੀਸਾਲੀ ਜਾਲ ਕਾਰਣ ਅੰਗਰੇਜ਼ਾਂ ਖਿਲਾਫ਼ ਇੱਕ ਆਮ ਬਗਾਵਤ ਲਈ ਪੂਰੇ ਭਾਰਤ ਨੂੰ ਆਪਣੇ ਕਲਾਵੇ ਵਿੱਚ ਲੈਣਾ ਬਹੁਤ ਮੁਸ਼ਕਿਲ ਹੋਣਾ ਸੀ।'[77]

ਸਾਰੇ ਭਾਰਤ ਦੀਆਂ ਰਿਆਸਤਾਂ ਵਿੱਚ ਹੀ ਵਿਦਿਅਕ ਅਤੇ ਸਨਅਤੀ ਪਛੜੇਵੇਂ ਕਾਰਣ ਨਾ ਤਾਂ ਸੂਝਵਾਨ ਮੱਧਵਰਗ ਮੌਜੂਦ ਸੀ ਅਤੇ ਨਾ ਹੀ ਕੋਈ ਸਰਗਰਮ ਮਜਦੂਰ ਜਮਾਤ ਸੀ ਜਿਸ ਕਰਕੇ ਆਮ ਲੋਕਾਂ ਦੇ ਰਾਜਨੀਤੀਕਰਨ ਦੀ ਚਾਲ ਬਹੁਤ ਹੀ ਮੱਠੀ ਸੀ।

---

[77] Rajni Palme Dutt, *India Today* p.360

ਫਿਰ ਵੀ ਰਿਆਸਤਾਂ ਦੇ ਲੋਕ ਆਲੇ ਦੁਆਲੇ ਦੇ ਲੋਕਾਂ ਤੋਂ ਬਿਲਕੁਲ ਟੁੱਟੇ ਹੋਏ ਨਹੀਂ ਸਨ ਅਤੇ ਉਨ੍ਹਾਂ ਨੂੰ ਅੰਗਰੇਜ਼ੀ ਰਾਜ ਵਿਚਲੀਆਂ ਘਟਨਾਵਾਂ ਤੋਂ ਅਣਭਿੱਜ ਨਹੀਂ ਰੱਖਿਆ ਜਾ ਸਕਦਾ ਸੀ। ਸੋ ਵਧਦੀ ਰਾਜਨੀਤਕ ਚੇਤਨਾ ਦੇ ਸਿੱਟੇ ਵਜੋਂ ਦਸੰਬਰ 1927 ਵਿੱਚ ਬੰਬਈ ਵਿਖੇ ਭਾਰਤ ਦੀ ਰਿਆਸਤੀ ਪਰਜਾ ਦੀ ਜਥੇਬੰਦੀ 'ਆਲ ਇੰਡੀਆ ਸਟੇਟ ਪੀਪਲਜ਼ ਕਾਨਫਰੰਸ' ਹੋਂਦ ਵਿੱਚ ਆਈ। ਇਸ ਕਾਨਫਰੰਸ ਦੀ ਪਹਿਲੀ ਮੁੱਖ ਮੰਗ ਤਾਂ ਇਹ ਸੀ ਕਿ ਰਾਜਿਆਂ ਨੂੰ ਹੀ ਰਿਆਸਤੀ ਲੋਕਾਂ ਦੇ ਨੁਮਾਇੰਦੇ ਨਾ ਮੰਨਿਆ ਜਾਵੇ, ਭਾਵ ਉਥੋਂ ਦੇ ਆਮ ਲੋਕਾਂ ਨੂੰ ਵੀ ਨੁਮਾਇੰਦਗੀ ਦਿੱਤੀ ਜਾਵੇ ਅਤੇ ਉਨ੍ਹਾਂ ਦੀ ਗੱਲ ਸੁਣੀ ਜਾਵੇ। ਇਸ ਦੇ ਨਾਲ ਦੂਸਰੀਆਂ ਮੰਗਾਂ ਸਨ ਕਿ ਰਾਜਿਆਂ ਦੇ ਨਿੱਜੀ ਖਰਚੇ ਨਿਸਚਿਤ ਕੀਤੇ ਜਾਣ (ਕਿਉਂਕਿ ਉਹ ਅਯਾਸ਼ੀਆਂ ਉੱਤੇ ਬਹੁਤ ਧਨ ਬਰਬਾਦ ਕਰਦੇ ਸਨ), ਰਿਆਸਤੀ ਲੋਕਾਂ ਨੂੰ ਨਾਗਰਿਕ ਹੱਕ ਅਤੇ ਅਜਾਦੀਆਂ ਦਿੱਤੀਆਂ ਜਾਣ, ਰਿਆਸਤਾਂ ਦੇ ਪ੍ਰਬੰਧਕੀ ਢਾਂਚੇ ਵਿੱਚ ਸੁਧਾਰ ਕਰਕੇ ਲੋਕਾਂ ਨੂੰ ਉਤਰਦਾਈ ਸਰਕਾਰਾਂ ਸਥਾਪਿਤ ਕੀਤੀਆਂ ਜਾਣ ਆਦਿ। ਇਸ ਪਹਿਲੀ ਕਾਨਫਰੰਸ ਵਿੱਚ ਤਾਂ ਪੰਜਾਬ ਵਿਚੋਂ ਕੋਈ ਨੁਮਾਇੰਦਾ ਨਹੀਂ ਪਹੁੰਚਿਆ ਸੀ ਪਰ ਸਾਲ ਦੇ ਅੰਦਰ ਅੰਦਰ ਹੀ ਪੰਜਾਬ ਵਿੱਚ ਵੀ ਰਿਆਸਤੀ ਪਰਜਾ ਮੰਡਲ ਦੀ ਸਥਾਪਨਾ ਹੋ ਗਈ।

ਜਿੱਥੇ ਬਾਕੀ ਪੰਜਾਬ ਵਿੱਚ ਸ਼ਹਿਰ ਰਾਜਨੀਤਕ ਸਰਗਰਮੀਆਂ ਦੇ ਮੁੱਖ ਕੇਂਦਰ ਸਨ ਅਤੇ ਰਾਜਨੀਤਕ ਚੇਤਨਾ ਸ਼ਹਿਰਾਂ ਤੋਂ ਪੇਂਡੂ ਖੇਤਰ ਵੱਲ ਨੂੰ ਆ ਰਹੀ ਸੀ ਉਥੇ ਰਿਆਸਤਾਂ ਵਿੱਚ ਇਸ ਤੋਂ ਉਲਟ ਅਮਲ ਚੱਲਿਆ। ਰਿਆਸਤਾਂ ਵਿੱਚ ਪੜ੍ਹਿਆ ਲਿਖਿਆ ਮੱਧਵਰਗ ਬਹੁਤ ਥੋੜ੍ਹਾ ਸੀ ਅਤੇ ਜਿੰਨਾ ਕੁ ਸੀ ਉਹ ਰਾਜਾਸ਼ਾਹੀ ਦੀ ਸੇਵਾ ਵਿੱਚ ਲੱਗਿਆ ਹੋਇਆ ਸੀ। ਇਸ ਦੇ ਮੁਕਾਬਲੇ ਪੇਂਡੂ ਕਿਸਾਨੀ ਦੇ ਰਾਜਾਸ਼ਾਹੀ ਵਿਰੁੱਧ ਸਰਗਰਮ ਹੋਣ ਦੇ ਕਈ ਕਾਰਣ ਸਨ ; ਜਿਵੇਂ ਕਿ ਰਿਆਸਤਾਂ ਦੀ ਕਿਸਾਨੀ ਨੂੰ ਬ੍ਰਿਟਿਸ਼ ਪੰਜਾਬ ਦੇ ਮੁਕਾਬਲੇ ਭੂਮੀ ਲਗਾਨ ਵੱਧ ਭਰਨਾ ਪੈਂਦਾ ਸੀ ਅਤੇ ਉਨ੍ਹਾਂ ਦੀ ਫਸਲ ਦਾ ਮੁੱਲ ਘੱਟ ਮਿਲਦਾ ਸੀ। ਉਦਾਹਰਣ ਵਜੋਂ ਪਟਿਆਲਾ ਰਿਆਸਤ ਵਿੱਚ ਆਬਿਆਨੇ (ਨਹਿਰੀ ਮਾਮਲਾ) ਦੀ ਦਰ 1 ਰੁਪਈਆ 8 ਆਨੇ ਸੀ ਜਦ ਕਿ ਅੰਗਰੇਜ਼ੀ ਪੰਜਾਬ ਵਿੱਚ ਇਹ ਸਿਰਫ 14 ਆਨੇ ਸੀ। ਦੂਜੇ ਪਾਸੇ ਕਪਾਹ ਦਾ ਰੇਟ ਪਟਿਆਲਾ ਰਿਆਸਤ ਵਿੱਚ ਆਉਂਦੀ ਬਰੇਟਾ ਮੰਡੀ ਵਿੱਚ 4 ਰੁਪਏ 6 ਆਨੇ ਪ੍ਰਤੀ ਮਣ ਸੀ ਜਦ ਕਿ ਬ੍ਰਿਟਿਸ਼ ਪੰਜਾਬ ਵਿੱਚ ਪੈਂਦੀ ਬੁਢਲਾਡਾ ਮੰਡੀ ਵਿੱਚ ਇਹ ਭਾਅ 5 ਰੁਪਏ 4 ਆਨੇ ਪ੍ਰਤੀ ਮਣ ਸੀ। ਇਸ ਕਰਕੇ ਪਰਜਾ ਮੰਡਲ ਦੀ ਇੱਕ ਮੰਗ ਇਹ ਰਹੀ ਕਿ ਭੂਮੀ ਅਤੇ ਪਾਣੀ ਦਾ ਮਾਲੀਆ ਅੰਗਰੇਜ਼ੀ ਰਾਜ ਵਾਲੇ ਪੰਜਾਬ ਦੇ ਬਰਾਬਰ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਰਿਆਸਤਾਂ ਤੋਂ ਬਾਹਰ ਪੰਜਾਬ ਦੀਆਂ ਮੰਡੀਆਂ ਵਿੱਚ ਫਸਲ ਵੇਚਣ ਦੀ ਖੁੱਲ੍ਹ ਦਿੱਤੀ ਜਾਵੇ। ਦੂਸਰਾ ਪਿੰਡਾਂ ਦੀ ਕਿਸਾਨੀ ਸਿੱਖ ਧਰਮ ਨਾਲ ਸਬੰਧਿਤ ਹੋਣ ਕਰਕੇ ਇਸ ਉਪਰ ਅਕਾਲੀ ਲਹਿਰ ਦਾ ਵੀ ਅਸਰ ਸੀ। ਤੀਸਰਾ ਪਹਿਲੀ ਸੰਸਾਰ ਜੰਗ ਦੌਰਾਨ ਕਿਸਾਨੀ ਵਿਚੋਂ ਫੌਜ ਲਈ ਬਹੁਤ ਭਰਤੀ ਕੀਤੀ ਗਈ, ਇਕੱਲੀ ਪਟਿਆਲਾ ਰਿਆਸਤ ਵਿਚੋਂ 28 ਹਜਾਰ ਨੌਜਵਾਨ ਭਰਤੀ ਕੀਤੇ ਗਏ ਅਤੇ ਬਾਕੀ ਰਿਆਸਤਾਂ ਦਾ ਵੀ ਇਹੀ ਹਾਲ ਸੀ। ਇਹ ਫੌਜੀ ਜਦ ਲੜਨ ਲਈ ਬਾਹਰ ਗਏ ਤਾਂ ਉਨ੍ਹਾਂ ਨੂੰ ਆਜਾਦੀ ਗੁਲਾਮੀ ਦੇ ਫਰਕਾਂ, ਆਪਣੀ ਮਾੜੀ ਆਰਥਿਕ ਹਾਲਤ ਅਤੇ ਲੁੱਟ ਜਬਰ ਹੇਠ ਬੀਤ ਰਹੀ ਜ਼ਿੰਦਗੀ ਦਾ ਅਹਿਸਾਸ ਹੋਇਆ। ਉਹ ਫੌਜੀ ਵੀ ਵਾਪਸ ਆ ਕੇ ਰਿਆਸਤੀ ਪਰਜਾ ਮੰਡਲ ਵਿੱਚ ਸਰਗਰਮ ਹੋਏ ਜਿਵੇਂ ਕਿ ਪਰਜਾ ਮੰਡਲ ਦਾ ਜਨਰਲ ਸਕੱਤਰ ਭਗਵਾਨ ਸਿੰਘ ਲੌਂਗੋਵਾਲੀਆ ਫੌਜ ਵਿਚੋਂ ਹੀ ਨੌਕਰੀ ਛੱਡ ਕੇ ਆਇਆ ਸੀ।

* * *

ਪੰਜਾਬ ਰਿਆਸਤੀ ਪਰਜਾ ਮੰਡਲ ਦੀ ਸਥਾਪਨਾ 17 ਜੁਲਾਈ 1928 ਨੂੰ ਮਾਨਸਾ ਵਿਖੇ ਹੋਈ ਜਿੱਥੇ ਰਾਜਿਆਂ ਦਾ ਇੱਕ ਪੁਰਖੀ ਰਾਜ ਖਤਮ ਕਰ ਕੇ ਲੋਕਾਸ਼ਾਹੀ ਸਥਾਪਿਤ ਕਰਨ ਦੀ ਮੰਗ ਕੀਤੀ ਗਈ ਅਤੇ ਕਿਸਾਨੀ ਦੀਆਂ ਆਰਥਿਕ ਮੰਗਾਂ ਵੀ ਰੱਖੀਆਂ ਗਈਆਂ। ਸ. ਸੇਵਾ ਸਿੰਘ ਠੀਕਰੀਵਾਲਾ ਅਤੇ ਭਗਵਾਨ ਸਿੰਘ ਲੌਂਗੋਵਾਲੀਆ ਨੂੰ ਉਨ੍ਹਾਂ ਦੀ ਗੈਰ ਹਾਜਰੀ ਵਿੱਚ ਹੀ ਪ੍ਰਧਾਨ ਅਤੇ ਜਨਰਲ ਸਕੱਤਰ ਚੁਣਿਆ ਗਿਆ (ਸ. ਸੇਵਾ ਸਿੰਘ ਜੇਲ੍ਹ ਵਿੱਚ ਬੰਦ ਸੀ ਅਤੇ ਭਗਵਾਨ ਸਿੰਘ ਲੌਂਗੋਵਾਲੀਆ ਗ੍ਰਿਫਤਾਰੀ ਤੋਂ ਬਚਣ ਲਈ ਰਿਆਸਤ ਤੋਂ ਬਾਹਰ ਰਹਿ ਰਿਹਾ ਸੀ)। ਮਹਾਰਾਜਾ ਪਟਿਆਲਾ ਦੀਆਂ ਅਯਾਸ਼ੀਆਂ, ਇਨ੍ਹਾਂ ਅਯਾਸ਼ੀਆਂ 'ਤੇ ਰੋੜ੍ਹਿਆ ਜਾਂਦਾ ਜਨਤਾ ਦਾ ਧਨ ਅਤੇ ਲੋਕਾਂ ਉੱਤੇ ਕੀਤੇ ਜਾਂਦੇ ਜ਼ੁਲਮ ਪਰਜਾ ਮੰਡਲ ਦੇ ਪ੍ਰਚਾਰ ਦੇ ਵਿਸ਼ੇਸ਼ ਕੇਂਦਰ ਬਿੰਦੂ ਬਣੇ। ਪਰਜਾ ਮੰਡਲ ਵੱਲੋਂ ਸ. ਸੇਵਾ

ਸਿੰਘ ਠੀਕਰੀਵਾਲਾ ਦੀ ਰਿਹਾਈ ਦੀ ਮੰਗ ਦੁਆਲੇ ਜੋਰਦਾਰ ਐਜੀਟੇਸ਼ਨ ਚਲਾਈ ਗਈ ਪਰ ਮਹਾਰਾਜਾ ਭੁਪਿੰਦਰ ਸਿੰਘ ਨੇ ਆਪਣਾ ਰਵਈਆ ਹੋਰ ਅੜੀਅਲ ਕਰ ਲਿਆ। ਜੇਲ੍ਹ ਵਿੱਚ ਸ. ਸੇਵਾ ਸਿੰਘ ਉੱਤੇ ਸਖਤੀਆਂ ਕੀਤੀਆਂ ਗਈਆਂ ਜਿਸ ਦੇ ਜਵਾਬ ਵਿੱਚ ਸੇਵਾ ਸਿੰਘ ਨੇ ਭੁੱਖ ਹੜਤਾਲ ਕਰ ਦਿੱਤੀ। ਆਖਰ ਇਸ ਲਹਿਰ ਨੇ ਸਾਰੇ ਦੇਸ਼ ਦਾ ਧਿਆਨ ਖਿੱਚ ਲਿਆ, ਮਹਾਰਾਜ ਪਟਿਆਲਾ ਦੀ ਬਦਨਾਮੀ ਹੋ ਰਹੀ ਸੀ। ਜਵਾਹਰ ਲਾਲ ਨਹਿਰੂ ਨੇ ਪਟਿਆਲਾ ਰਿਆਸਤ ਦੇ ਚੀਫ਼ ਸੈਕਟਰੀ ਨੂੰ ਪੱਤਰ ਲਿਖ ਕੇ ਰਿਆਸਤ ਵਿੱਚ ਵਾਪਰ ਰਹੀਆਂ ਘਟਨਾਵਾਂ ਦਾ ਵੇਰਵਾ ਮੰਗਿਆ। ਅਕਾਲੀਆਂ ਨੇ ਮੋਤੀ ਲਾਲ ਨਹਿਰੂ ਨੂੰ ਮਿਲ ਕੇ ਇਹ ਮਸਲਾ ਕੌਮੀ ਅਸੈਂਬਲੀ ਵਿੱਚ ਉਠਾਉਣ ਨੂੰ ਕਿਹਾ। ਇਨ੍ਹਾਂ ਦਿਨਾਂ ਵਿੱਚ ਲੰਡਨ ਵਿੱਚ ਗੋਲਮੇਜ ਕਾਨਫਰੰਸ ਹੋਣ ਵਾਲੀ ਸੀ ਜਿਸ ਵਿੱਚ ਮਹਾਰਾਜ ਭੁਪਿੰਦਰ ਸਿੰਘ ਨੇ ਵੀ ਸ਼ਾਮਲ ਹੋਣਾ ਸੀ ਅਤੇ ਜੇ ਇਹ ਐਜੀਟੇਸ਼ਨ ਇਸੇ ਤਰ੍ਹਾਂ ਚਲਦੀ ਸੀ ਤਾਂ ਕਾਂਗਰਸ ਅਤੇ ਪਰਜਾ ਮੰਡਲ ਦਾ ਇਹ ਪੱਖ ਮਜਬੂਤ ਹੁੰਦਾ ਸੀ ਕਿ ਰਾਜੇ ਰਿਆਸਤੀ ਲੋਕਾਂ ਦੇ ਸਹੀ ਨੁਮਾਇੰਦੇ ਨਹੀਂ ਹਨ। ਸੋ ਮਹਾਰਾਜਾ ਹੁਣ ਕਿਸੇ ਇੱਜਤ ਬਚਾਊ ਢੰਗ ਰਾਹੀਂ ਸੇਵਾ ਸਿੰਘ ਦੇ ਮਾਮਲੇ ਤੋਂ ਖਹਿੜਾ ਛੁਡਾਉਣਾ ਚਾਹੁਣ ਲੱਗਾ। ਇਸ ਦੇ ਲਈ ਉਸ ਨੇ ਅਕਾਲੀਆਂ ਵਿੱਚ ਆਪਣੇ ਪੱਖੀ ਸਰਦਾਰਾਂ ਤੋਂ ਸੇਵਾ ਸਿੰਘ ਦੀ ਰਿਹਾਈ ਦੀ 'ਅਪੀਲ' ਕਰਵਾ ਕੇ 24 ਅਗਸਤ 1929 ਨੂੰ ਉਸ ਨੂੰ ਰਿਹਾ ਕਰ ਦਿੱਤਾ। ਪਰਜਾ ਮੰਡਲ ਦੇ ਇਸ ਸ਼ੁਰੂਆਤੀ ਦੌਰ ਵਿੱਚ ਲਹਿਰ ਨੂੰ ਲੀਡਰਸ਼ਿੱਪ ਅਤੇ ਕਾਡਰ ਮੁਹਈਆ ਕਰਨ ਵਿੱਚ ਮੁੱਖ ਰੋਲ ਅਕਾਲੀਆਂ ਦਾ ਸੀ, ਪਟਿਆਲਾ ਰਿਆਸਤ ਇਸ ਦਾ ਮੁੱਖ ਕਾਰਜ ਖੇਤਰ ਸੀ ਅਤੇ ਮਹਾਰਾਜਾ ਭੁਪਿੰਦਰ ਸਿੰਘ ਇਸ ਦਾ ਮੁੱਖ ਨਿਸ਼ਾਨਾ ਰਿਹਾ।

ਜਿਸ ਸਮੇਂ ਸੇਵਾ ਸਿੰਘ ਠੀਕਰੀਵਾਲ ਨੂੰ ਰਿਹਾ ਕੀਤਾ ਗਿਆ ਉਹ ਦੇਸ਼ ਵਿੱਚ ਆਜਾਦੀ ਲਹਿਰ ਪ੍ਰਤੀ ਉਤਸ਼ਾਹ ਦਾ ਦੌਰ ਸੀ। 26 ਜਨਵਰੀ 1930 ਨੂੰ ਕਾਂਗਰਸ ਨੇ ਆਪਣੇ ਲਾਹੌਰ ਸ਼ੈਸ਼ਨ ਵਿੱਚ ਪੂਰਨ ਆਜਾਦੀ ਦਾ ਮਤਾ ਪਾਸ ਕੀਤਾ, ਇਸੇ ਸਾਲ ਗਾਂਧੀ ਜੀ ਦਾ ਡਾਂਡੀ ਮਾਰਚ ਹੋਇਆ, ਸਿਵਲ ਨਾ-ਫੁਰਮਾਨੀ ਦੀ ਲਹਿਰ ਚੱਲੀ, ਮਾਰਚ 1931 ਵਿੱਚ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਨੂੰ ਦਿੱਤੀ ਫਾਂਸੀ ਨੇ ਸਾਰੇ ਦੇਸ਼ ਨੂੰ ਜਜ਼ਬਾਤੀ ਤੌਰ 'ਤੇ ਹਲੂਣ ਕੇ ਰੱਖ ਦਿੱਤਾ। ਇਸ ਮਾਹੌਲ ਦਾ ਰਿਆਸਤਾਂ ਦੇ ਲੋਕਾਂ ਉੱਤੇ ਵੀ ਅਸਰ ਹੋਇਆ। ਪਰਜਾ ਮੰਡਲ ਦੀਆਂ ਥਾਂ ਥਾਂ ਇਕਾਈਆਂ ਬਣਨ ਲੱਗੀਆਂ। ਸ. ਸੇਵਾ ਸਿੰਘ ਨੇ ਰਿਹਾਈ ਉਪਰੰਤ ਸਾਰੀ ਰਿਆਸਤ ਦਾ ਟੂਰ ਲਾਇਆ ਜਿਸ ਦਾ ਉਸ ਨੂੰ ਭਰਵਾਂ ਹੁੰਗਾਰਾ ਮਿਲਿਆ। ਜੇ ਸੇਵਾ ਸਿੰਘ ਰਿਆਸਤੀ ਇਲਾਕੇ ਵਿੱਚ ਮੁਹਿੰਮ ਚਲਾ ਰਿਹਾ ਸੀ ਤਾਂ ਭਗਵਾਨ ਸਿੰਘ ਲੌਂਗੋਵਾਲੀਆ ਨੇ ਲਾਹੌਰ ਅਤੇ ਅੰਮ੍ਰਿਤਸਰ ਤੋਂ ਪ੍ਰਚਾਰ ਦੀ ਕਮਾਂਡ ਸਾਂਭੀ ਹੋਈ ਸੀ ਅਤੇ ਉਹ ਪਰਜਾ ਮੰਡਲ ਦੀ ਗੱਲ ਨੂੰ ਵਿਸ਼ਾਲ ਘੇਰੇ ਤੱਕ ਫੈਲਾ ਰਿਹਾ ਸੀ। 26 ਜਨਵਰੀ 1930 ਨੂੰ ਸੇਵਾ ਸਿੰਘ ਠੀਕਰੀਵਾਲ ਨੇ ਕਾਂਗਰਸ ਦਾ ਝੰਡਾ ਚੁੱਕ ਕੇ ਆਪਣੇ ਪਿੰਡ ਤੋਂ ਬਰਨਾਲੇ ਤੱਕ ਕਿਸਾਨਾਂ ਦੇ ਮੁਜ਼ਾਹਰੇ ਦੀ ਅਗਵਾਈ ਕੀਤੀ ਅਤੇ ਬਰਨਾਲੇ ਦੇ ਜਨਤਕ ਇਕੱਠ ਵਿੱਚ ਅੰਗਰੇਜ਼ਾਂ ਅਤੇ ਰਾਜਿਆਂ ਦੀ ਦੂਹਰੀ ਗੁਲਾਮੀ ਤੋਂ ਛੁਟਕਾਰਾ ਪਾਉਣ ਦੀ ਸਹੁੰ ਚੁਕੀ ਗਈ। ਇਸ ਤਰ੍ਹਾਂ ਥੋੜ੍ਹੇ ਸਮੇਂ ਵਿੱਚ ਹੀ ਪੰਜਾਬ ਰਿਆਸਤੀ ਪਰਜਾ ਮੰਡਲ ਇੱਕ ਤਕੜੀ ਲਹਿਰ ਬਣ ਕੇ ਉਭਰਿਆ।

ਮਹਾਰਾਜਾ ਭੁਪਿੰਦਰ ਸਿੰਘ ਆਪਣੀ ਮੌਤ ਤੱਕ ਪਰਜਾ ਮੰਡਲ ਦਾ ਮੁੱਖ ਨਿਸ਼ਾਨਾ ਬਣਿਆ ਰਿਹਾ। ਇਸ ਦੇ ਤਿੰਨ ਮੁੱਖ ਕਾਰਣ ਸਨ - ਇੱਕ ਤਾਂ ਉਹ ਸਾਰੇ ਰਾਜਿਆਂ ਦਾ ਪ੍ਰਮੁੱਖ ਆਗੂ ਸੀ ਇਸ ਤਰ੍ਹਾਂ ਸਮੁੱਚੀ ਰਾਜਾਸ਼ਾਹੀ ਦੀ ਨੁਮਾਇੰਦਗੀ ਕਰਦਾ ਸੀ। ਦੂਸਰਾ ਉਹ ਪਰਜਾ ਦੀ ਭਲਾਈ ਵਿੱਚ ਕੋਈ ਰੁਚੀ ਨਹੀਂ ਲੈਂਦਾ ਸੀ ਅਤੇ ਪਰਜਾ ਨੂੰ ਕਾਬੂ ਕਰਨ ਲਈ ਸਟੇਟ ਮਸ਼ੀਨਰੀ ਦੀ ਤਾਕਤ 'ਤੇ ਹੀ ਭਰੋਸਾ ਰਖਦਾ ਸੀ। ਤੀਸਰਾ ਉਸ ਦੀ ਸ਼ਖਸੀਅਤ ਵਿੱਚ ਕਾਮੁਕ ਅਯਾਸ਼ੀਆਂ ਵਾਲਾ ਪੱਖ ਬਹੁਤ ਭਾਰੂ ਸੀ ਜਿਸ ਤਹਿਤ ਉਸ ਉੱਤੇ ਤਕੜੇ ਇਲਜ਼ਾਮ ਲਗਦੇ ਸਨ ਜਿਨ੍ਹਾਂ ਵਿੱਚ ਆਮ ਪਰਜਾ ਦੀ ਵੀ ਰੁਚੀ ਜਾਗਦੀ ਸੀ। 1929 ਵਿੱਚ ਮਹਾਰਾਜੇ ਦੇ ਖਿਲਾਫ਼ ਵਾਇਸਰਾਏ ਨੂੰ ਇੱਕ ਮੰਗ-ਪੱਤਰ ਦਿੱਤਾ ਗਿਆ ਜਿਸ ਵਿੱਚ ਉਸ ਉੱਤੇ ਗੰਭੀਰ ਦੋਸ਼ ਲਗਾਈ ਗਏ ਸਨ ਅਤੇ ਪਰਜਾ ਦੀ ਭਲਾਈ ਲਈ ਉਸ ਨੂੰ ਰਾਜਗੱਦੀ ਤੋਂ ਹਟਾਉਣ ਦੀ ਮੰਗ ਕੀਤੀ ਗਈ ਸੀ। ਇਨ੍ਹਾਂ ਦੋਸ਼ਾਂ ਵਿੱਚ ਜੋ ਦੋਸ਼ ਮਾੜੇ ਪ੍ਰਬੰਧ, ਜ਼ੁਲਮ ਅਤੇ ਪਰਜਾ ਦੀ ਲੁੱਟ ਦੇ ਸਨ ਉਹ ਦੋਸ਼ ਤਾਂ ਸਾਰੇ ਰਾਜਿਆਂ 'ਤੇ ਹੀ ਆਉਂਦੇ ਸਨ ਪਰ ਉਸ ਦੇ ਕਾਮੁਕ ਚਰਿੱਤਰ ਨਾਲ ਸਬੰਧਿਤ ਦੋਸ਼ ਉਸ ਨੂੰ ਬਹੁਤ ਮਾੜਾ ਅਤੇ ਗਿਰਿਆ ਹੋਇਆ ਬੰਦਾ ਸਾਬਤ ਕਰਦੇ ਸਨ ਜੋ ਰਾਜਭਾਗ ਦੇ ਯੋਗ ਨਹੀਂ ਹੈ। ਚਰਿੱਤਰ ਸਬੰਧੀ ਦੋਸ਼ਾਂ ਵਿੱਚ ਉਦਾਹਰਣਾਂ ਦਿੱਤੀਆਂ

ਗਈਆਂ ਸਨ ਕਿ ਕਿਵੇਂ ਕੁਝ ਔਰਤਾਂ ਨੂੰ ਪਾਉਣ ਲਈ ਉਨ੍ਹਾਂ ਦੇ ਪਤੀਆਂ ਨੂੰ ਮਰਵਾ ਦਿੱਤਾ, ਕਿਵੇਂ ਲੜਕੀਆਂ ਦੇ ਮਾਪਿਆਂ ਨੂੰ ਮਜਬੂਰ ਕੀਤਾ ਜਾਂਦਾ ਸੀ ਜਾਂ ਕਿਵੇਂ ਛੋਟੀ ਉਮਰ ਦੀਆਂ ਪਹਾੜੀ ਲੜਕੀਆਂ ਉਠਵਾ ਲਈਆਂ ਜਾਂਦੀਆਂ ਸਨ। ਇਸ ਮੈਮੋਰੰਡਮ ਦੀ ਇੱਕ ਕਾਪੀ ਆਲ ਇੰਡੀਆ ਸਟੇਟ ਪੀਪਲਜ਼ ਕਾਨਫਰੰਸ ਨੂੰ ਵੀ ਦਿੱਤੀ ਗਈ ਜੋ ਉਸ ਦੇ ਬੰਬਈ ਸ਼ੈਸਨ ਵਿੱਚ ਭਰਪੂਰ ਚਰਚਾ ਦਾ ਵਿਸ਼ਾ ਬਣੀ ਅਤੇ ਇਸ ਦੀ ਪੜਤਾਲ ਲਈ ਇੱਕ ਕਮੇਟੀ ਬਣਾਈ ਗਈ। ਪਟਿਆਲਾ ਰਿਆਸਤ ਦੇ ਅਧਿਕਾਰੀਆਂ ਨੇ ਇਸ ਕਮੇਟੀ ਨੂੰ ਰਿਆਸਤ ਵਿੱਚ ਦਾਖਲ ਨਾ ਹੋਣ ਦਿੱਤਾ, ਕਮੇਟੀ ਦੀਆਂ ਮੀਟਿੰਗਾਂ ਵਿੱਚ ਵਿਘਨ ਪਾਇਆ ਗਿਆ, ਸ਼ਿਕਾਰ ਬਣੀਆਂ ਕੁੜੀਆਂ ਦੇ ਮਾਪਿਆਂ ਨੂੰ ਡਰਾਇਆ ਧਮਕਾਇਆ ਗਿਆ, ਵੱਡੀਆਂ ਰਿਸ਼ਵਤਾਂ ਪੇਸ਼ ਕੀਤੀਆਂ ਗਈਆਂ। ਇਸ ਦੇ ਬਾਵਜੂਦ ਪਰਜਾ ਮੰਡਲ ਦੇ ਕਹਿਣ 'ਤੇ ਗਵਾਹੀਆਂ ਹੋਈਆਂ ਅਤੇ ਇਸ ਕਮੇਟੀ ਨੇ ਜੋ ਰਿਪੋਰਟ ਪੇਸ਼ ਕੀਤੀ ਉਸ ਮੁਤਾਬਿਕ ਮਹਾਰਾਜਾ ਦੋਸ਼ੀ ਸੀ ਅਤੇ ਇਨ੍ਹਾਂ ਦੋਸ਼ਾਂ ਦੀ ਸਰਕਾਰੀ ਇਨਕੁਆਰੀ ਹੋਣੀ ਚਾਹੀਦੀ ਹੈ। ਇਸ ਰਿਪੋਰਟ ਨੂੰ ਪੰਜਾਬ ਦੇ ਅਖਬਾਰਾਂ ਨੇ ਪ੍ਰਮੁਖਤਾ ਨਾਲ ਪ੍ਰਕਾਸ਼ਿਤ ਕੀਤਾ ਜਿਸ ਨਾਲ ਮਹਾਰਾਜੇ ਦੀ ਅਯਾਸ਼ੀ ਦੇ ਕਿੱਸੇ ਆਮ ਲੋਕਾਂ ਵਿੱਚ ਚਰਚਾ ਦਾ ਵਿਸ਼ਾ ਬਣ ਗਏ। ਚਾਹੇ ਆਲ ਇੰਡੀਆ ਸਟੇਟ ਪੀਪਲਜ਼ ਕਾਨਫਰੰਸ ਨੂੰ ਮਹਾਰਾਜੇ ਖਿਲਾਫ਼ ਕਾਰਵਾਈ ਕਰਨ ਦਾ ਅਧਿਕਾਰ ਤਾਂ ਨਹੀਂ ਸੀ ਪਰ ਇਸ ਰਿਪੋਰਟ ਅਤੇ ਪਰਜਾ ਮੰਡਲ ਦੇ ਪ੍ਰਚਾਰ ਨੇ ਉਸ ਨੂੰ ਕਿੰਨਾ ਤੰਗ ਕੀਤਾ ਇਸ ਬਾਰੇ ਪਟਿਆਲਾ ਰਿਆਸਤ ਦਾ ਇੱਕ ਸੀ.ਆਈ.ਡੀ. ਅਫ਼ਸਰ ਨਾਨਕ ਸਿੰਘ ਦੱਸਦਾ ਹੈ - ਮਹਾਰਾਜੇ ਨੇ ਆਪਣੀ ਪਗੜੀ ਲਾਹ ਕੇ ਸੁੱਟ ਦਿੱਤੀ ਅਤੇ ਜੋਰ ਦੀ ਰੋਣ ਲੱਗਾ, 'ਹੁਣ ਮੇਰੀ ਇੱਜ਼ਤ ਕਿਥੇ ਰਹਿ ਗਈ ਹੈ? ਸਾਰਾ ਕੁਝ ਤਾਂ ਅਖ਼ਬਾਰਾਂ ਵਿੱਚ ਆ ਗਿਆ ਹੈ, ਮੇਰੇ ਖਿਲਾਫ਼ ਕੰਧਾਂ ਉੱਤੇ ਪੋਸਟਰ ਲੱਗ ਗਏ ਹਨ, ਹਰ ਕੋਈ ਮੇਰੀ ਨਿੰਦਿਆ ਕਰ ਰਿਹਾ ਹੈ।'[78]

ਇਸ ਹਾਲਤ ਵਿੱਚ ਮਹਾਰਾਜੇ ਨੇ ਆਪਣੀ ਇੱਜ਼ਤ' ਬਚਾਉਣ ਲਈ ਵਾਇਸਰਾਏ ਨੂੰ ਇਨ੍ਹਾਂ ਦੋਸ਼ਾਂ ਦੀ ਸਰਕਾਰੀ ਪੜਤਾਲ ਲਈ ਕਿਹਾ। ਵਾਇਸਰਾਏ ਨੇ ਮਿਸਟਰ ਫਿਟਜ਼ਪੈਟਰਿਕ ਦੀ ਇਨਕੁਐਰੀ ਅਫ਼ਸਰ ਵਜੋਂ ਡਿਊਟੀ ਲਗਾ ਦਿੱਤੀ ਜਿਸ ਨੇ, ਜਿਵੇਂ ਕਿ ਆਸ ਸੀ, ਮਹਾਰਾਜਾ ਭੁਪਿੰਦਰ ਸਿੰਘ ਨੂੰ ਸਭ ਦੋਸ਼ਾਂ ਤੋਂ ਬਰੀ ਕਰ ਦਿੱਤਾ। ਇਸ ਉਪਰੰਤ ਮਹਾਰਾਜੇ ਨੇ ਪਰਜਾ ਮੰਡਲ ਪ੍ਰਤੀ ਰਵਈਆ ਹੋਰ ਸਖਤ ਕਰ ਲਿਆ। ਪਰ ਸਖਤੀਆਂ ਅਤੇ ਸੇਵਾ ਸਿੰਘ ਠੀਕਰੀਵਾਲ ਨੂੰ ਕਾਬੂ ਕਰਨ ਦੀਆਂ ਕੋਸ਼ਿਸ਼ਾਂ ਪਰਜਾ ਮੰਡਲ ਲਹਿਰ ਨੂੰ ਕੋਈ ਠੱਲ੍ਹ ਨਾ ਪਾ ਸਕੀਆਂ ਕਿਉਂਕਿ ਮਹਾਰਾਜੇ ਨੇ ਲਹਿਰ ਨੂੰ ਕੁਚਲਣ ਦੀਆਂ ਕੋਸ਼ਿਸ਼ਾਂ ਤਾਂ ਬਹੁਤ ਕੀਤੀਆਂ ਪਰ ਲੋਕਾਂ ਨੂੰ ਕਿਸੇ ਕਿਸਮ ਦੀਆਂ ਰਿਆਇਤਾਂ ਦੇ ਕੇ ਲੋਕ ਰੋਹ ਨੂੰ ਸ਼ਾਂਤ ਕਰਨ ਦੀ ਕੋਈ ਕੋਸ਼ਿਸ਼ ਨਾ ਕੀਤੀ। ਆਖਰ 24 ਅਗਸਤ 1933 ਨੂੰ ਸੇਵਾ ਸਿੰਘ ਠੀਕਰੀਵਾਲਾ ਨੂੰ ਫਿਰ ਗ੍ਰਿਫਤਾਰ ਕਰ ਲਿਆ। ਉਨ੍ਹਾਂ ਦੀ ਸਰੀਰਕ ਦਸ਼ਾ ਬਾਰੇ ਜੋ ਵੇਰਵੇ ਮਿਲੇ ਉਨ੍ਹਾਂ ਤੋਂ ਜਾਪਦਾ ਹੈ ਕਿ ਪਟਿਆਲਾ ਜੇਲ੍ਹ ਵਿੱਚ ਉਨ੍ਹਾਂ ਅਤੇ ਭਗਵਾਨ ਸਿੰਘ ਲੌਂਗੋਵਾਲੀਆ ਉੱਤੇ ਕਾਫੀ ਸਖਤੀ ਕੀਤੀ ਗਈ ਜਿਸ ਦੇ ਖਿਲਾਫ਼ ਸ. ਸੇਵਾ ਸਿੰਘ ਲਗਾਤਾਰ ਭੁੱਖ ਹੜਤਾਲ ਕਰਦੇ ਰਹੇ। ਜੇਲ੍ਹ ਅਧਿਕਾਰੀਆਂ ਦੀਆਂ ਮਈ 1934 ਦੀਆਂ ਰਿਪੋਰਟਾਂ ਮੁਤਾਬਿਕ ਸੇਵਾ ਸਿੰਘ ਦੀ ਸਰੀਰਕ ਹਾਲਤ ਐਨੀ ਮਾੜੀ ਹੋ ਗਈ ਸੀ ਕਿ ਉਹ ਬਿਨਾਂ ਸਹਾਰੇ ਖੜ੍ਹਾ ਵੀ ਨਹੀਂ ਹੋ ਸਕਦਾ ਸੀ। ਇਸ ਦੇ ਬਾਵਜੂਦ ਉਨ੍ਹਾਂ ਦੀ ਡਾਕਟਰੀ ਸਹਾਇਤਾ ਵੱਲ ਕੋਈ ਤਵੱਜੋਂ ਨਾ ਦਿੱਤੀ ਗਈ, ਸਿੱਟੇ ਵਜੋਂ 20 ਜਨਵਰੀ 1935 ਦੀ ਸਵੇਰ ਉਨ੍ਹਾਂ ਦਾ ਦਿਹਾਂਤ ਹੋ ਗਿਆ।

* * *

ਪਰਜਾ ਮੰਡਲ ਲਹਿਰ ਦੇ ਅੰਗ-ਸੰਗ ਚੱਲ ਰਿਹਾ ਇੱਕ ਜ਼ਿਕਰਯੋਗ ਵਰਤਾਰਾ ਮੁਜਾਰਾ ਲਹਿਰ ਦਾ ਸੀ। ਮੁਜਾਰੇ ਪਰਜਾ ਮੰਡਲ ਲਹਿਰ ਨਾਲ ਮੁੱਢ ਤੋਂ ਹੀ ਜੁੜ ਗਏ ਸਨ। ਸੇਖਾ ਪਿੰਡ ਵਿੱਚ ਇੱਕ ਗੁਪਤ ਮੀਟਿੰਗ ਕਰ ਕੇ 1929 ਵਿੱਚ ਹੀ ਮੁਜਾਰਾ ਕਮੇਟੀ ਬਣਾ ਦਿੱਤੀ ਗਈ ਸੀ। ਧੂਰੀ ਨੇੜਲੇ ਰਾਜੋਮਾਜਰਾ ਪਿੰਡ, ਜਿਸ ਦੀ ਮਾਲਕੀ ਮਹਾਰਾਜੇ ਦੇ ਸਹੁਰੇ ਗੁਰਨਾਮ ਸਿੰਘ ਪਾਸ ਸੀ, ਦੇ ਮੁਜਾਰੇ ਬਟਾਈ ਦੇਣ ਤੋਂ ਇਨਕਾਰੀ ਸਨ ਅਤੇ ਸੂਹੀਆਂ ਨੇ ਸੂਚਨਾ ਦਿੱਤੀ ਸੀ ਕਿ ਇਥੋਂ ਦੇ 86 ਮੁਜਾਰੇ ਜੂਨ 1930 ਵਿੱਚ ਵਾਇਸਰਾਏ ਦੇ ਏਜੰਟ ਕੋਲ ਸ਼ਿਮਲੇ ਜਾ ਰਹੇ ਵੇਖੇ ਗਏ ਸਨ। ਪੰਜਾਬ ਰਿਆਸਤੀ ਪਰਜਾ ਮੰਡਲ ਦੇ ਲੁਧਿਆਣਾ ਇਜਲਾਸ ਨੇ ਉਨ੍ਹਾਂ ਦੇ ਹੱਕ ਵਿੱਚ

[78] Ramesh Walia, *Praja Mandal Movement in East Punjab States* p.93

ਮਤਾ ਪਾਇਆ। ਪਰਜਾ ਮੰਡਲ ਲਹਿਰ ਨੂੰ ਮੁਜਾਰੇ ਕਿਸਾਨਾਂ ਤੋਂ ਵੱਡੀ ਮਾਤਰਾ ਵਿੱਚ ਫੰਡ, ਵਾਲੰਟੀਅਰ ਅਤੇ ਮੈਂਬਰਸ਼ਿਪ ਮਿਲ ਰਹੀ ਸੀ। ਜਦ ਮੁਜਾਰੇ ਪਰਜਾ ਮੰਡਲ ਨਾਲ ਜੁੜ ਗਏ ਤਾਂ ਬਿਸਵੇਦਾਰ ਮਹਾਰਾਜੇ ਦੇ ਦੁਆਲੇ ਇਕੱਠੇ ਹੋਣ ਲੱਗੇ। ਇਸ ਤਰ੍ਹਾਂ ਇਸ ਲਹਿਰ ਦਾ ਇੱਕ ਅੰਗ ਜਮਾਤੀ ਲੜਾਈ ਨਾਲ ਜੁੜਿਆ ਹੋਇਆ ਸੀ। ਪਰ ਪਰਜਾ ਮੰਡਲ ਲਹਿਰ ਇਸ ਜਮਾਤੀ ਵਿਰੋਧਤਾਈ ਨੂੰ ਮੁੱਖ ਧੁਰਾ ਬਣਾ ਕੇ ਸਿਰੇ ਤੱਕ ਲਿਜਾਣ ਵਾਲੀ ਸਿਧਾਂਤਕ ਸੂਝ ਅਤੇ ਸਮਰੱਥਾ ਤੋਂ ਊਣੀ ਸੀ। ਇਹ ਮੁਜਾਰੇ ਕਿਸਾਨਾਂ ਤੋਂ ਵੀ ਵੱਧ ਦੱਬੇ ਕੁਚਲੇ ਦਲਿਤ ਵਰਗ ਵਿੱਚ ਨਾ ਜਾ ਸਕੀ, ਜਿਸ ਕਰਕੇ ਇਹ ਵਰਗ ਲਹਿਰ ਤੋਂ ਪਾਸੇ ਹੀ ਰਿਹਾ। ਸ਼ਾਇਦ ਇਤਿਹਾਸਕ ਪ੍ਰਸਥਿਤੀਆਂ ਸਦਕਾ ਉਸ ਸਮੇਂ ਦੀ ਸਮਾਜਿਕ ਅਤੇ ਸਿਆਸੀ ਚੇਤਨਾ ਇਨ੍ਹਾਂ ਗੱਲਾਂ ਦੇ ਹਾਣ ਦੀ ਨਹੀਂ ਹੋ ਸਕਦੀ ਸੀ।

ਪੰਜਾਬ ਦੀਆਂ ਰਿਆਸਤਾਂ ਦੀ ਪਰਜਾ ਮੰਡਲ ਲਹਿਰ ਨੂੰ ਥੋੜ੍ਹਾ ਜਿਹਾ ਘਾਟਾ ਇਹ ਸੀ ਕਿ 1937 ਵਿੱਚ ਬਾਕੀ ਭਾਰਤ ਦੇ ਬਹੁਤੇ ਸੂਬਿਆਂ ਵਿੱਚ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਬਣ ਗਈਆਂ ਸਨ ਜਿਸ ਸਦਕਾ ਨਾਲ ਲਗਦੀਆਂ ਰਿਆਸਤਾਂ ਦੇ ਪਰਜਾ ਮੰਡਲ ਕਾਰਕੁੰਨਾਂ ਨੂੰ ਕਾਂਗਰਸ ਸਾਸ਼ਨ ਵਾਲੇ ਅੰਗਰੇਜ਼ੀ ਇਲਾਕਿਆਂ ਵਿਚੋਂ ਕੰਮ ਕਰਨ ਦੀ ਖੁੱਲ੍ਹ ਮਿਲ ਗਈ ਸੀ। ਨਾ ਸਿਰਫ ਖੁੱਲ੍ਹ ਹੀ ਮਿਲੀ ਸਗੋਂ ਉਨ੍ਹਾਂ ਨੂੰ ਆਪਣੀਆਂ ਸਰਗਰਮੀਆਂ ਲਈ ਸਹਾਇਤਾ ਅਤੇ ਹਲਾਸ਼ੇਰੀ ਵੀ ਮਿਲ ਰਹੀ ਸੀ ਪਰ ਪੰਜਾਬ ਵਿੱਚ ਇਨ੍ਹਾਂ ਚੋਣਾਂ ਰਾਹੀਂ ਸਰ ਸਿਕੰਦਰ ਹਯਾਤ ਖਾਂ ਦੀ ਅਗਵਾਈ ਹੇਠ ਯੂਨੀਅਨਿਸਟ ਪਾਰਟੀ ਦਾ ਸਾਸ਼ਨ ਸਥਾਪਿਤ ਹੋਇਆ ਸੀ ਜੋ ਕਾਂਗਰਸ ਅਤੇ ਪਰਜਾ ਮੰਡਲ ਦੀਆਂ ਸਰਗਰਮੀਆਂ ਨੂੰ ਚੰਗਾ ਨਹੀਂ ਸਮਝਦਾ ਸੀ।

ਪੰਜਾਬ ਦੀਆਂ ਹੋਰ ਲਹਿਰਾਂ ਵਾਂਗ ਪਰਜਾ ਮੰਡਲ ਲਹਿਰ ਵਿੱਚ ਵੀ ਕਾਫੀ ਸਮਾਂ ਧਰਮ ਅਤੇ ਸਿਆਸਤ ਰਲਗੱਡ ਹੋਏ ਰਹੇ। ਇਸ ਦਾ ਇੱਕ ਵਕਤੀ ਫਾਇਦਾ ਇਹ ਹੁੰਦਾ ਰਿਹਾ ਕਿ ਪਿੰਡਾਂ ਵਿੱਚ ਧਾਰਮਿਕ ਦੀਵਾਨ ਕਰ ਕੇ ਸਿਆਸੀ ਭਾਸ਼ਨ ਹੋ ਜਾਂਦੇ ਸਨ। ਪਰ ਇਸ ਦਾ ਨੁਕਸਾਨ ਇਹ ਹੋਇਆ ਕਿ ਮਹਾਰਾਜਾ ਧਾਰਮਿਕ ਆਧਾਰ 'ਤੇ ਸਾਂਝ ਜਤਾ ਕੇ ਅਕਾਲੀਆਂ ਦੇ ਇੱਕ ਹਿੱਸੇ ਨੂੰ ਆਪਣੇ ਵੱਲ ਭੁਗਤਾ ਲੈਂਦਾ ਸੀ। ਅਕਾਲੀ ਸਿਆਸਤ ਦਾ ਪਰਜਾ ਮੰਡਲ ਦੀ ਰਾਜਾਸ਼ਾਹੀ ਵਿਰੋਧੀ ਲੜਾਈ ਉੱਤੇ ਕਾਫੀ ਅਸਰ ਪੈਂਦਾ ਸੀ। ਜਿਵੇਂ ਮਹਾਰਾਜੇ ਨੇ ਬਾਬਾ ਖੜਕ ਸਿੰਘ ਨਾਲ ਦੋਸਤਾਨਾ ਸਬੰਧ ਬਣਾ ਲਏ ਸਨ, ਉਸ ਦੇ ਪੁੱਤਰ ਅਤੇ ਭਤੀਜਿਆਂ ਨੂੰ ਪਟਿਆਲਾ ਰਿਆਸਤ ਵਿੱਚ ਚੰਗੇ ਅਹੁਦਿਆਂ 'ਤੇ ਲਾਇਆ ਹੋਇਆ ਸੀ। ਇਸ ਕਰਕੇ ਬਾਬਾ ਖੜਕ ਸਿੰਘ ਨੇ ਤਾਂ ਸੇਵਾ ਸਿੰਘ ਠੀਕਰੀਵਾਲ ਦੀ ਸ਼ਹੀਦੀ ਉਪਰ ਵੀ ਕੋਈ ਬਿਆਨ ਨਾ ਦਿੱਤਾ। ਇਵੇਂ ਮਾਸਟਰ ਤਾਰਾ ਸਿੰਘ ਅਕਾਲੀ ਸਿਆਸਤ ਵਿੱਚ ਆਪਣੇ ਵਿਰੋਧੀਆਂ ਨੂੰ ਮਹਾਰਾਜਾ ਪਟਿਆਲਾ ਵੱਲੋਂ ਮਿਲਦੀ ਮਦਦ ਖਤਮ ਕਰਨੀ ਚਾਹੁੰਦਾ ਸੀ ਇਸ ਲਈ ਉਸ ਨੇ 1935 ਦੇ ਅਖੀਰ ਵਿੱਚ ਮਹਾਰਾਜਾ ਭੁਪਿੰਦਰ ਸਿੰਘ ਨਾਲ ਇੱਕ ਸਮਝੌਤਾ ਕਰ ਲਿਆ ਜਿਸ ਦੇ ਬਾਰੇ ਮਾਸਟਰ ਤਾਰਾ ਸਿੰਘ ਖ਼ੁਦ ਆਪਣੀਆਂ ਯਾਦਾਂ ਵਿੱਚ ਇਉਂ ਲਿਖਦਾ ਹੈ -

1935 ਵਿੱਚ ਮਹਾਰਾਜਾ ਭੁਪਿੰਦਰ ਸਿੰਘ ਨਾਲ ਇੱਕ ਸਮਝੌਤੇ 'ਤੇ ਪਹੁੰਚਿਆ ਗਿਆ। ਇਸ ਦੀਆਂ ਸ਼ਰਤਾਂ ਮੁਤਾਬਿਕ ਸਾਰੇ ਅਕਾਲੀ ਕੈਦੀ ਰਿਹਾ ਕੀਤੇ ਗਏ ਅਤੇ ਸਾਰੇ ਚੱਲ ਰਹੇ ਮੁਕੱਦਮੇ ਵਾਪਸ ਲਏ ਗਏ .......ਖੜਕ ਸਿੰਘ ਦੇ ਪੁੱਤ ਅਤੇ ਭਤੀਜਿਆਂ ਨੂੰ ਜਲਦੀ ਹੀ ਰਿਆਸਤ ਤੋਂ ਬਾਹਰ ਕਰ ਦਿੱਤਾ ਗਿਆ।[79]

ਪਹਿਲੀ ਜਨਵਰੀ 1936 ਨੂੰ ਭਗਵਾਨ ਸਿੰਘ ਲੌਂਗੋਵਾਲੀਆ ਸਮੇਤ 25 ਵਰਕਰ ਛੱਡ ਦਿੱਤੇ ਗਏ ਅਤੇ ਪਰਜਾ ਮੰਡਲ ਵਰਕਰਾਂ ਤੋਂ ਅਦਾਲਤਾਂ ਵਿੱਚ ਚੱਲ ਰਹੇ ਕੇਸ ਵਾਪਸ ਲੈ ਲਏ ਗਏ ਪਰ ਇਸ ਸਮਝੌਤੇ ਦਾ ਲਹਿਰ ਉੱਤੇ ਉਹ ਅਸਰ ਨਾ ਹੋਇਆ ਜੋ ਮਹਾਰਾਜਾ ਅਤੇ ਤਾਰਾ ਸਿੰਘ ੇਨੇ ਸੋਚਿਆ ਸੀ। ਥੋੜ੍ਹੇ ਵਰਕਰ ਹੀ ਘਰਾਂ ਨੂੰ ਮੁੜੇ ਪਰ ਬਹੁਤਿਆਂ ਨੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ। ਭਗਵਾਨ ਸਿੰਘ ਲੌਂਗੋਵਾਲੀਆ, ਜਗੀਰ ਸਿੰਘ ਜੋਗਾ, ਹਰਚੰਦ ਸਿੰਘ ਜੇਜੀ ਆਦਿ ਨੇ ਇਸ ਸਮਝੌਤੇ ਨੂੰ ਸ਼ਰਮਨਾਕ ਧੋਖਾ ਦੱਸਿਆ ਅਤੇ ਸੰਘਰਸ਼ ਜਾਰੀ ਰੱਖਣ ਦਾ ਫੈਸਲਾ ਕੀਤਾ। ਇਸ ਸਮਝੌਤੇ ਕਾਰਣ ਕੁਝ ਸਮੇਂ ਲਈ ਤਾਂ ਰਿਆਸਤੀ ਇਲਾਕੇ ਵਿੱਚ ਮਾਸਟਰ ਤਾਰਾ ਸਿੰਘ

[79] ਮਾਸਟਰ ਤਾਰਾ ਸਿੰਘ, *ਮੇਰੀ ਯਾਦ*, ਸਫਾ 104

ਦਾ ਅਸਰ ਰਸੂਖ ਬਹੁਤ ਘਟ ਗਿਆ ਅਤੇ ਉਸ ਨੇ ਵੀ ਫਿਰ ਦੋ ਤਿੰਨ ਸਾਲ ਲਈ ਆਪਣਾ ਧਿਆਨ ਬਾਕੀ ਪੰਜਾਬ ਵਿੱਚ ਹੀ ਲਾਈ ਰੱਖਿਆ।

ਇਸ ਤਰ੍ਹਾਂ ਸੇਵਾ ਸਿੰਘ ਠੀਕਰੀਵਾਲ ਦੀ ਸ਼ਹੀਦੀ ਅਤੇ ਮਾ. ਤਾਰਾ ਸਿੰਘ ਨਾਲ ਮਹਾਰਾਜੇ ਦੇ ਸਮਝੌਤੇ ਬਾਅਦ ਪੰਜਾਬ ਰਿਆਸਤੀ ਪਰਜਾ ਮੰਡਲ ਵਿੱਚ ਦੋ ਧੜੇ ਅਤੇ ਦੋ ਲੀਹਾਂ ਸਾਹਮਣੇ ਆ ਗਈਆਂ ਸਨ। 1938 ਵਿੱਚ ਮਹਾਰਾਜਾ ਭੁਪਿੰਦਰ ਸਿੰਘ ਦੀ ਮੌਤ ਬਾਅਦ ਇਹ ਦੋ ਧੜੇ ਸਪਸ਼ਟ ਰੂਪ ਅਖਤਿਆਰ ਕਰ ਗਏ। ਭੁਪਿੰਦਰ ਸਿੰਘ ਦੀ ਮੌਤ ਬਾਅਦ ਯਾਦਵਿੰਦਰ ਸਿੰਘ ਪਟਿਆਲਾ ਦੀ ਰਾਜਗੱਦੀ 'ਤੇ ਬਿਰਾਜਮਾਨ ਹੋ ਗਿਆ। ਭੁਪਿੰਦਰ ਸਿੰਘ ਨਹੀਂ ਸੀ ਚਾਹੁੰਦਾ ਕਿ ਉਸ ਦੀ ਮੌਤ ਬਾਅਦ ਯਾਦਵਿੰਦਰ ਸਿੰਘ ਗੱਦੀ 'ਤੇ ਬੈਠੇ, ਉਹ ਦੂਸਰੇ ਲੜਕੇ ਬਰਜਿੰਦਰ ਸਿੰਘ ਦੇ ਹੱਕ ਵਿੱਚ ਸੀ ਪਰ ਅਸਲ ਹੱਕਦਾਰ ਹੋਣ ਕਾਰਣ ਸਭ ਦਾ ਫੈਸਲਾ ਯਾਦਵਿੰਦਰ ਸਿੰਘ ਦੇ ਹੱਕ ਵਿੱਚ ਹੀ ਗਿਆ। ਪਿਤਾ ਨਾਲ ਨਾ ਬਣਦੀ ਰਹੀ ਹੋਣ ਕਰਕੇ, ਰਾਜਗੱਦੀ 'ਤੇ ਬੈਠਣ ਉਪਰੰਤ ਯਾਦਵਿੰਦਰ ਸਿੰਘ ਨੇ ਆਪਣੇ ਪਿਤਾ ਦੇ ਕੱਟੜ ਵਿਰੋਧੀ ਅਤੇ ਪਰਜਾ ਮੰਡਲ ਦੇ ਆਗੂ ਹਰਚੰਦ ਸਿੰਘ ਜੇਜੀ ਦੀ ਲੜਕੀ ਨਾਲ ਸ਼ਾਦੀ ਕਰਵਾ ਲਈ। ਇਸ ਤਰ੍ਹਾਂ ਹਰਚੰਦ ਸਿੰਘ ਜੇਜੀ ਅਤੇ ਉਸ ਦਾ ਸਾਰਾ ਗਰੁੱਪ ਆਪਣੇ ਸ਼੍ਰੇਣੀ ਹਿਤਾਂ ਅਨੁਸਾਰ ਮੁੜ ਰਾਜਾਸ਼ਾਹੀ ਨਾਲ ਜੁੜ ਗਿਆ। ਬਾਕੀ ਸਾਰਾ ਪਰਜਾ ਮੰਡਲ ਕਮਿਊਨਿਸਟਾਂ ਅਤੇ ਕਾਂਗਰਸ ਦੇ ਪ੍ਰਭਾਵ ਹੇਠ ਨਵੇਂ ਦੌਰ ਵਿੱਚ ਦਾਖਲ ਹੋ ਗਿਆ। ਇਹ ਅਕਾਲੀ ਅਸਰ ਵਾਲੀ ਧਾਰਮਿਕ ਪਹੁੰਚ ਤੋਂ ਆਜਾਦ ਹੋ ਗਿਆ। ਇਸ ਦੀਆਂ ਮੰਗਾਂ ਜ਼ਮੀਨੀ ਲਗਾਨ ਘਟਾਉਣ, ਟੈਕਸ ਘਟਾਉਣ, ਸਕੂਲ, ਹਸਪਤਾਲ, ਸੜਕਾਂ ਬਨਾਉਣ ਅਤੇ ਰਾਜਨੀਤਕ ਆਜਾਦੀ ਦੇਣ ਵਰਗੇ ਮੁੱਦਿਆਂ ਉੱਤੇ ਕੇਂਦਰਿਤ ਹੋ ਗਈਆਂ। ਜਗੀਰ ਸਿੰਘ ਜੋਗਾ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ ਦਸਤਾਵੇਜ -ਪਰਜਾ ਮੰਡਲ ਦਾ ਅਮਲੀ ਪ੍ਰੋਗਰਾਮ, ਇੱਕ ਤਰ੍ਹਾਂ ਨਾਲ ਰਿਆਸਤੀ ਲੋਕਾਂ ਲਈ ਕਮਿਊਨਿਸਟ ਪ੍ਰੋਗਰਾਮ ਹੀ ਸੀ ਅਤੇ ਇਸ ਵਿੱਚ ਧਰਮ ਦਾ ਕੋਈ ਜ਼ਿਕਰ ਨਹੀਂ ਸੀ। ਪਟਿਆਲਾ ਸਰਕਾਰ ਨੇ 9 ਜੂਨ 1937 ਨੂੰ ਇੱਕ ਹੁਕਮ ਜਾਰੀ ਕਰਕੇ ਇਸ ਦਸਤਾਵੇਜ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿੱਤਾ। ਪਰਜਾ ਮੰਡਲ ਉੱਤੇ ਕਮਿਊਨਿਸਟਾਂ ਦਾ ਪ੍ਰਭਾਵ ਕਿੰਨਾ ਵਧ ਗਿਆ ਸੀ ਇਸ ਬਾਰੇ 25-26 ਅਕਤੂਬਰ 1937 ਨੂੰ ਆਨੰਦਪੁਰ ਸਾਹਿਬ ਵਿਖੇ ਹੋਈ ਕਾਨਫਰੰਸ ਵਾਲੀ ਘਟਨਾ ਤੋਂ ਪਤਾ ਚਲਦਾ ਹੈ। ਇਹ ਕਾਨਫਰੰਸ ਹਰਚੰਦ ਸਿੰਘ ਜੇਜੀ ਧੜੇ ਵੱਲੋਂ ਰੱਖੀ ਗਈ ਸੀ ਜਿਸ ਵਿੱਚ ਭਗਵਾਨ ਸਿੰਘ ਲੌਂਗੋਵਾਲੀਆ ਅਤੇ ਜਗੀਰ ਸਿੰਘ ਜੋਗਾ ਨੂੰ ਬੁਲਾਇਆ ਨਹੀਂ ਸੀ ਗਿਆ ਪਰ ਪਹਿਲੇ ਦਿਨ ਹੀ ਇਨ੍ਹਾਂ ਦੇ ਸਮਰਥਕਾਂ ਨੇ ਸਟੇਜ 'ਤੇ ਕਬਜਾ ਕਰ ਕੇ ਕਿਰਤੀ ਪਾਰਟੀ ਦਾ ਝੰਡਾ ਝੁਲਾ ਦਿੱਤਾ ਜਿਥੋਂ ਲੌਂਗੋਵਾਲੀਆ ਅਤੇ ਜਗੀਰ ਸਿੰਘ ਜੋਗੇ ਸਮੇਤ ਸਾਰੇ ਆਗੂ ਬੋਲੇ ਜਿਨ੍ਹਾਂ ਦੇ ਭਾਸ਼ਨਾਂ ਵਿੱਚ ਕਿਸਾਨਾਂ ਮਜਦੂਰਾਂ ਦੇ ਸੱਚੇ ਰਾਜ ਦੀ ਮੰਗ ਕੀਤੀ ਗਈ, ਮੁਜਾਰਿਆਂ ਦੇ ਹੱਕਾਂ ਦੀ ਗੱਲ ਕੀਤੀ ਗਈ ਅਤੇ 'ਇਨਕਲਾਬ ਜਿੰਦਾਬਾਦ' ਦੇ ਨਾਹਰੇ ਲਗਦੇ ਰਹੇ। ਰਿਆਸਤਾਂ ਦੇ ਲੋਕ, ਜੋ ਰਾਜਿਆਂ ਦੀ ਬੇਕਿਰਕ ਲੁੱਟ ਅਤੇ ਜਬਰ ਤੋਂ ਬਹੁਤ ਦੁਖੀ ਸਨ, ਉਨ੍ਹਾਂ ਨੂੰ ਕਮਿਊਨਿਸਟਾਂ ਦਾ ਸਮਝੌਤਾ ਰਹਿਤ ਤਿੱਖਾ ਸੰਘਰਸ਼ ਬਹੁਤ ਖਿੱਚ ਪਾਉਣ ਲੱਗਾ।[80]

ਇਸ ਤਰ੍ਹਾਂ ਪੰਜਾਬ ਰਿਆਸਤੀ ਪਰਜਾ ਮੰਡਲ ਨਾਲ ਜੁੜੀ ਕਿਸਾਨੀ ਕਾਫੀ ਵੱਡੀ ਗਿਣਤੀ ਵਿੱਚ ਕਮਿਊਨਿਸਟਾਂ ਦੀ ਅਗਵਾਈ ਹੇਠ ਚੱਲ ਰਹੀ ਸੀ। ਪਰ ਫ਼ਰੀਦਕੋਟ ਰਿਆਸਤ ਦਾ ਕੇਸ ਵੱਖਰਾ ਸੀ, ਇਥੇ ਪਰਜਾ ਮੰਡਲ ਦੇ ਵਰਕਰ ਗਿਆਨੀ ਜੈਲ ਸਿੰਘ ਅਤੇ ਸੰਧੂਰਾ ਸਿੰਘ ਦੀ ਅਗਵਾਈ ਵਿੱਚ ਕਾਂਗਰਸੀ ਵਿਚਾਰਧਾਰਾ ਨਾਲ ਜੁੜੇ ਹੋਏ ਸਨ ਅਤੇ ਉਹ ਅਕਾਲੀ ਆਗੂਆਂ ਨਾਲ ਵੀ ਸਬੰਧ ਰਖਦੇ ਸਨ। ਇਸ ਦੌਰ ਵਿਚ ਕਾਂਗਰਸ ਦੇ ਪ੍ਰਭਾਵ ਹੇਠ ਰਿਆਸਤਾਂ ਦਾ ਸ਼ਹਿਰੀ ਹਿੰਦੂ ਵਰਗ ਵੀ ਪਰਜਾ ਮੰਡਲ ਵਿੱਚ ਸਰਗਰਮ ਹੋ ਗਿਆ। ਉਦਾਹਰਣ ਵਜੋਂ ਸੇਠ ਰਾਮਨਾਥ (ਜੈਤੋ), ਸੁੰਦਰ ਲਾਲ (ਬੱਸੀ ਪਠਾਣਾ), ਹਰਬੰਸ ਲਾਲ (ਬਠਿੰਡਾ), ਦੇਸ ਰਾਜ (ਮਾਨਸਾ), ਨਰੈਣ ਦੱਤ ਅਤੇ ਬ੍ਰਿਸ਼ ਭਾਨ (ਸੁਨਾਮ) ਆਦਿ ਇਸੇ ਸਮੇਂ ਵਿੱਚ ਇਧਰ ਨੂੰ ਖਿੱਚੇ ਗਏ।

---

[80] Ramesh Walia, *Praja Mandal Movement in East Punjab States* p.136

ਸਤੰਬਰ 1939 ਵਿੱਚ ਦੂਜੀ ਸੰਸਾਰ ਜੰਗ ਦੇ ਸ਼ੁਰੂ ਹੋਣ ਨਾਲ ਇਸ ਲਹਿਰ ਨੂੰ ਫਿਰ ਸੱਟ ਵੱਜੀ। ਕਮਿਊਨਿਸਟ ਅਤੇ ਕਾਂਗਰਸ ਨਾਲ ਸਬੰਧਿਤ ਇਸ ਦੇ ਸਾਰੇ ਆਗੂ ਗ੍ਰਿਫਤਾਰ ਕਰਕੇ ਜੇਲ੍ਹਾਂ ਵਿਚ ਸੁੱਟ ਦਿੱਤੇ ਗਏ। ਓਧਰ ਇਸੇ ਸਮੇਂ ਹੀ ਅਕਾਲੀਆਂ ਨੇ ਪੁੱਠੀ ਛਾਲ ਮਾਰ ਦਿੱਤੀ। ਹੁਣ ਤੱਕ ਅਕਾਲੀ ਲਹਿਰ ਕਾਂਗਰਸ ਨਾਲ ਮਿਲ ਕੇ ਚਲਦੀ ਰਹੀ ਸੀ ਪਰ ਇਥੇ ਕਾਂਗਰਸ ਦੇ ਉਲਟ ਸਟੈਂਡ ਲੈਂਦਿਆਂ ਅਕਾਲੀ ਪਾਰਟੀ ਨੇ ਜੰਗ ਵਿੱਚ ਅੰਗਰੇਜ਼ ਸਰਕਾਰ ਦੀ ਹਮਾਇਤ ਦਾ ਫੈਸਲਾ ਲੈ ਲਿਆ। ਅਜੀਤ ਸਿੰਘ ਸਰਹੱਦੀ ਅਤੇ ਬਲਦੇਵ ਸਿੰਘ ਕ੍ਰਮਵਾਰ ਸਰਹੱਦੀ ਸੂਬੇ ਅਤੇ ਪੰਜਾਬ ਦੇ ਮੰਤਰੀ ਮੰਡਲ ਵਿੱਚ ਸਿੱਖਾਂ ਦੇ ਨੁਮਾਇੰਦਿਆਂ ਵਜੋਂ ਸ਼ਾਮਲ ਹੋ ਗਏ। ਮਾਸਟਰ ਤਾਰਾ ਸਿੰਘ, ਜਿਸ ਦੀ 1936 ਵਿੱਚ ਮਹਾਰਾਜੇ ਨਾਲ ਸਮਝੌਤੇ ਪਿਛੋਂ ਰਿਆਸਤੀ ਲੋਕਾਂ ਵਿੱਚ ਵੁੱਕਤ ਬਹੁਤ ਘੱਟ ਹੋ ਗਈ ਸੀ, ਨੂੰ ਕਮਿਊਨਿਸਟਾਂ ਅਤੇ ਕਾਂਗਰਸੀਆਂ ਦੇ ਜੇਲ੍ਹਾਂ ਵਿੱਚ ਹੋਣ ਕਰਕੇ ਰਿਆਸਤੀ ਇਲਾਕੇ ਵਿੱਚ ਆਪਣਾ ਪ੍ਰਭਾਵ ਵਧਾਉਣ ਦਾ ਮੌਕਾ ਮਿਲ ਗਿਆ। ਭਵਾਨੀਗੜ੍ਹ, ਤਲਵੰਡੀ ਸਾਬੋ, ਮਾਨਸਾ, ਸਰਹਿੰਦ ਅਤੇ ਹੋਰ ਥਾਵਾਂ ਉੱਤੇ ਰਾਜਸੀ ਕਮ ਧਾਰਮਿਕ ਕਾਨਫਰੰਸਾਂ ਕੀਤੀਆਂ ਗਈਆਂ। ਜਿੱਥੇ ਆਰਥਿਕ ਅਤੇ ਰਾਜਨੀਤਕ ਹਿਤਾਂ ਵਾਲੀਆਂ ਵੱਡੀਆਂ ਮੰਗਾਂ ਨੂੰ ਪਾਸੇ ਕਰ ਕੇ ਯੂਨੀਅਨਿਸਟ ਸਰਕਾਰ ਪਾਸੋਂ ਝਟਕਾ ਮੀਟ ਦੀਆਂ ਦੁਕਾਨਾਂ ਦਾ ਪ੍ਰਬੰਧ ਕਰਨ ਨੂੰ ਪ੍ਰਾਪਤੀਆਂ ਵਜੋਂ ਪਰਚਾਰਿਆ ਗਿਆ। ਇਸ ਦੌਰ ਵਿੱਚ ਫਿਰਕੂ ਹਵਾ ਵੀ ਚੱਲਣੀ ਸ਼ੁਰੂ ਹੋ ਗਈ ਸੀ। ਬਦਲੀਆਂ ਹਾਲਤਾਂ ਵਿੱਚ ਮਾਸਟਰ ਤਾਰਾ ਸਿੰਘ ਪਰਜਾ ਮੰਡਲ ਦੇ ਕਾਫੀ ਕਾਡਰ ਨੂੰ ਆਪਣੇ ਪੱਖ ਵਿੱਚ ਖਿੱਚਣ ਵਿੱਚ ਸਫਲ ਹੋ ਗਿਆ। ਹੁਣ ਅਕਾਲੀ ਰਿਆਸਤਾਂ ਵਿੱਚ ਧਰਮ ਦੇ ਆਧਾਰ 'ਤੇ ਅਹੁਦਿਆਂ ਅਤੇ ਨਿਯੁਕਤੀਆਂ ਦੀਆਂ ਮੰਗਾਂ ਉਭਾਰਨ ਲੱਗੇ। ਉਂਜ ਉਨ੍ਹਾਂ ਦੀਆਂ ਮੰਗਾਂ ਪਿੱਛੇ ਕੋਈ ਤਰਕ ਸੰਗਤ ਨੀਤੀ ਨਹੀਂ ਹੁੰਦੀ ਸੀ। ਜਿਵੇਂ ਕਿ ਪਟਿਆਲਾ ਰਿਆਸਤ ਵਿੱਚ ਉਹ ਸਿੱਖਾਂ ਦੀ ਬਹੁਗਿਣਤੀ ਹੋਣ ਦੇ ਆਧਾਰ 'ਤੇ ਵੱਧ ਪੋਸਟਾਂ ਅਤੇ ਸਿੱਖ ਮੁੱਖ-ਮੰਤਰੀ ਦੀ ਮੰਗ ਕਰਦੇ ਸਨ ਜਦ ਕਿ ਕਪੂਰਥਲੇ ਵਿੱਚ ਮੁਸਲਿਮ ਬਹੁਗਿਣਤੀ ਨੂੰ ਇਹੀ ਕੁਝ ਦੇਣ ਉੱਤੇ ਉਹ ਇਤਰਾਜ਼ ਕਰਦੇ ਸਨ ਅਤੇ ਜੀਂਦ ਵਿੱਚ ਉਹ ਹਿੰਦੂ ਮੁੱਖ ਮੰਤਰੀ ਹੋਣ ਦੇ ਖਿਲਾਫ਼ ਐਜੀਟੇਸ਼ਨ ਚਲਾਉਂਦੇ ਸਨ ਹਾਲਾਂ ਕਿ ਉਥੇ ਸਿੱਖ ਬਹੁਤ ਛੋਟੀ ਘੱਟਗਿਣਤੀ ਸੀ।[81]

ਚਾਹੇ ਫਿਰਕੂ ਮਾਹੌਲ ਦੇ ਅਸਰ ਹੇਠ ਮਾਸਟਰ ਤਾਰਾ ਸਿੰਘ ਨੇ ਰਿਆਸਤਾਂ ਵਿੱਚ ਅਕਾਲੀ ਪ੍ਰਭਾਵ ਨੂੰ ਕਾਫੀ ਵਧਾ ਲਿਆ ਪਰ ਆਪਣੇ ਕੰਮ ਖੇਤਰ ਵਿੱਚ ਕਮਿਊਨਿਸਟਾਂ ਦਾ ਪ੍ਰਭਾਵ ਵੀ ਬਹੁਤ ਮਜਬੂਤ ਸੀ। ਜੰਗ ਦੇ ਸਾਲਾਂ ਦੌਰਾਨ ਵੀ ਪਟਿਆਲਾ ਰਿਆਸਤ ਦੇ ਇਲਾਕਿਆਂ ਵਿੱਚ ਮੁਜਾਰਾ ਵਾਰ ਕੌਂਸਲ ਪੂਰੇ ਜੋਰ ਸ਼ੋਰ ਨਾਲ ਕੰਮ ਕਰਦੀ ਰਹੀ। ਇਹ ਕੰਮ ਕਿੰਨਾ ਕੁ ਅਸਰਕਾਰੀ ਸੀ ਇਸ ਦਾ ਇੱਕ ਅੰਦਾਜਾ ਮਹਾਰਾਜਾ ਪਟਿਆਲਾ ਵੱਲੋਂ ਜੀਂਦ ਦੇ ਮਹਾਰਾਜੇ ਨੂੰ 10 ਅਗਸਤ 1945 ਦੀ ਤਾਰੀਕ ਵਿੱਚ ਭੇਜੇ ਪੱਤਰ ਤੋਂ ਮਿਲਦਾ ਹੈ ਜਿਸ ਵਿੱਚ ਦਰਜ ਹੈ -

ਜਾਪਦਾ ਹੈ, ਕਮਿਊਨਿਸਟ ਲਹਿਰ ਜੋਰ ਫੜ੍ਹ ਰਹੀ ਹੈ ਅਤੇ ਸਾਡੀਆਂ ਰਿਆਸਤਾਂ ਵਧਦੀ ਮਾਤਰਾ ਵਿੱਚ ਵਿਨਾਸ਼ਕਾਰੀ ਸਰਗਰਮੀਆਂ ਦਾ ਕੇਂਦਰ ਬਣ ਰਹੀਆਂ ਹਨ।.. ਸਮਾਂ ਆ ਗਿਆ ਹੈ ਕਿ ਅਸੀਂ ਕਿਸਾਨੀ ਲਹਿਰ ਦੇ ਇਨ੍ਹਾਂ ਆਗੂਆਂ ਦੀਆਂ ਨਿੰਦਣਯੋਗ ਸਰਗਰਮੀਆਂ ਵੱਲ ਧਿਆਨ ਦੇਈਏ ਅਤੇ ਭੋਲੇ ਭਾਲੇ ਲੋਕਾਂ ਨੂੰ ਉਕਸਾਉਣ ਅਤੇ ਗਲਤ ਰਾਹ ਪਾਉਣ ਤੋਂ ਉਨ੍ਹਾਂ ਨੂੰ ਰੋਕੀਏ।[82]

ਦੂਜੀ ਸੰਸਾਰ ਜੰਗ ਖਤਮ ਹੋਣ ਤੱਕ ਸਾਰੇ ਦੇਸ਼ ਵਿੱਚ ਹੀ ਸਿਆਸੀ ਮਾਹੌਲ ਬਹੁਤ ਤਬਦੀਲ ਹੋ ਚੁੱਕਾ ਸੀ। ਕੁਝ ਰਾਜਨੀਤਕ ਸੁਧਾਰਾਂ ਵਾਲੀਆਂ ਗੱਲਾਂ ਖਤਮ ਹੋ ਚੁੱਕੀਆਂ ਸਨ ਅਤੇ ਦੇਸ਼ ਦੀ ਪੂਰਨ ਆਜਾਦੀ ਨਿਸਚਿਤ ਹੋ ਚੁੱਕੀ ਸੀ। ਇਸ ਦੇ ਨਾਲ ਹੀ ਦੇਸ਼ ਦੀ ਸਿਆਸਤ ਵਿੱਚ ਕਾਂਗਰਸ ਅਤੇ ਮੁਸਲਿਮ ਲੀਗ ਸ਼ਕਤੀਸ਼ਾਲੀ ਧਿਰਾਂ ਬਣ ਚੁੱਕੀਆਂ ਸਨ। ਅੰਗਰੇਜ਼ਾਂ ਨੂੰ ਇਸ ਗੱਲ ਦੀ ਸਮਝ ਸੀ ਕਿ ਦੇਸ਼ ਜਿਸ ਪਾਸੇ ਨੂੰ ਚੱਲ ਪਿਆ ਹੈ ਉਸ ਇਤਿਹਾਸਕ ਵਹਿਣ ਵਿੱਚ ਰਿਆਸਤੀ ਰਾਜੇ ਅੜਿੱਕਾ ਨਹੀਂ ਬਣ ਸਕਣਗੇ ਇਸ ਲਈ ਉਨ੍ਹਾਂ

---

[81] Ramesh Walia, *Praja Mandal Movement in East Punjab States* p.161

[82] Ramesh Walia, *ibid,* p.164

ਨੇ ਰਾਜਿਆਂ ਦੀ ਤਰਫ਼ਦਾਰੀ ਛੱਡ ਕੇ ਉਨ੍ਹਾਂ ਨੂੰ ਸਮੇਂ ਨਾਲ ਬਦਲਣ ਅਤੇ ਪ੍ਰਬੰਧ ਵਿੱਚ ਲੋਕਾਂ ਨੂੰ ਨੁਮਾਇੰਦਗੀ ਦੇਣ ਦੀਆਂ ਸਲਾਹਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ। ਰਾਜੇ ਅੰਗਰੇਜ਼ਾਂ ਵੱਲੋਂ ਸਾਥ ਛੱਡਣ 'ਤੇ ਦੁਖੀ ਹੋਏ ਅਤੇ ਉਨ੍ਹਾਂ ਨੂੰ ਬਦਲਣਾ ਵੀ ਬਹੁਤ ਔਖਾ ਲੱਗ ਰਿਹਾ ਸੀ। ਫਿਰ ਵੀ ਭਾਰਤ ਦੀਆਂ ਕੁਝ ਰਿਆਸਤਾਂ ਨੇ ਨਾਮਨਿਹਾਦ ਜਿਹੀਆਂ ਅਸੈਂਬਲੀਆਂ ਬਨਾਉਣ ਲਈ ਕੁਝ ਕਦਮ ਚੁੱਕੇ। ਹਾਲਾਂ ਕਿ ਅਧਿਕਾਰਾਂ ਤੋਂ ਵਿਹੂਣੀਆਂ ਇਨ੍ਹਾਂ ਅਸੈਂਬਲੀਆਂ ਨੇ ਉਥੇ ਵੀ ਲੋਕਾਂ ਨੂੰ ਸੰਤੁਸ਼ਟ ਨਾ ਕੀਤਾ ਪਰ ਪੰਜਾਬ ਦੀਆਂ ਰਿਆਸਤਾਂ ਨੇ ਤਾਂ ਲੋਕਾਂ ਨੂੰ ਨੁਮਾਇੰਦਗੀ ਦੇਣ ਲਈ ਕੁਝ ਵੀ ਨਾ ਕੀਤਾ। ਫਿਰ ਵੀ ਬਦਲੇ ਮਾਹੌਲ ਦੇ ਮੱਦੇਨਜ਼ਰ ਰਿਆਸਤਾਂ ਵਿੱਚ ਸਿਆਸੀ ਸਰਗਰਮੀਆਂ ਕਰਨ ਤੋਂ ਪਾਬੰਦੀ ਤਾਂ ਚੁੱਕਣੀ ਹੀ ਪਈ। ਦੂਜੇ ਪਾਸੇ ਪਰਜਾ ਮੰਡਲ ਵੀ ਹੁਣ ਰਜਵਾੜਾਸ਼ਾਹੀ ਦਾ ਵਿਰੋਧ ਕਰਨ ਵਾਲੀ ਇਕੋ ਇੱਕ ਧਿਰ ਨਹੀਂ ਰਹੀ ਸੀ। ਇਸ ਵਿਚੋਂ ਕਿਸਾਨੀ ਅਕਾਲੀਆਂ ਅਤੇ ਕਮਿਊਨਿਸਟਾਂ ਦੇ ਪ੍ਰਭਾਵ ਹੇਠ ਚਲੀ ਗਈ ਸੀ ਅਤੇ ਪਰਜਾ ਮੰਡਲ ਸ਼ਹਿਰੀ ਮੱਧਵਰਗ ਤੱਕ ਸੀਮਿਤ ਰਹਿ ਗਿਆ ਸੀ। ਪਰ ਇਸ ਦੇ ਬਾਵਜੂਦ ਰਾਜਨੀਤਕ ਹਾਲਾਤ ਐਨੇ ਤਬਦੀਲ ਹੋ ਚੁੱਕੇ ਸਨ ਕਿ ਰਾਜੇ ਪਰਜਾ ਮੰਡਲ ਅਤੇ ਲੋਕਾਂ ਦੇ ਵਿਰੋਧ ਨੂੰ ਪਹਿਲਾਂ ਵਾਂਗ ਦਬਾ ਨਹੀਂ ਸਕਦੇ ਸਨ। ਇਸ ਦੀ ਇੱਕ ਉਦਾਹਰਣ ਫ਼ਰੀਦਕੋਟ ਰਿਆਸਤ ਵਿਚੋਂ ਦੇਖੀ ਜਾ ਸਕਦੀ ਹੈ। ਅਪ੍ਰੈਲ 1946 ਵਿੱਚ ਫ਼ਰੀਦਕੋਟ ਵਿਚੋਂ ਪੁਲੀਸ ਨੇ ਕਾਂਗਰਸ ਦਾ ਝੰਡਾ ਜਬਰਦਸਤੀ ਉਤਾਰ ਦਿੱਤਾ ਜਿਸ ਨਾਲ ਪਰਜਾ ਮੰਡਲ ਦੀ ਅਗਵਾਈ ਹੇਠ ਸਤਿਆਗ੍ਰਹਿ ਸ਼ੁਰੂ ਹੋ ਗਿਆ। ਰਾਜੇ ਵੱਲੋਂ ਬਹੁਤ ਤਸ਼ੱਦਦ ਕੀਤਾ ਗਿਆ। ਜਵਾਹਰ ਲਾਲ ਨਹਿਰੂ ਨੇ ਆਪਣੇ ਸਕੱਤਰ ਡੀ.ਐੱਨ. ਕਚਰੂ ਨੂੰ ਹਾਲਾਤ ਦਾ ਜਾਇਜ਼ਾ ਲੈਣ ਲਈ ਭੇਜਿਆ ਪਰ ਉਸ ਨੂੰ ਫ਼ਰੀਦਕੋਟ ਦਾਖਲ ਹੋਣ ਦੀ ਆਗਿਆ ਨਾ ਦਿੱਤੀ ਗਈ। ਇਸ 'ਤੇ ਪੰਡਿਤ ਨਹਿਰੂ ਨੇ ਖ਼ੁਦ ਫ਼ਰੀਦਕੋਟ ਆਉਣ ਦਾ ਫੈਸਲਾ ਕੀਤਾ। 27 ਮਈ 1946 ਨੂੰ ਜਦ ਉਹ ਇੱਕ ਵੱਡੇ ਜਲੂਸ ਦੀ ਅਗਵਾਈ ਕਰਦਾ ਹੋਇਆ ਫ਼ਰੀਦਕੋਟ ਵਿੱਚ ਦਾਖਲ ਹੋਇਆ ਤਾਂ ਉਸ ਨੂੰ ਵੀ ਰਿਆਸਤ ਵਿੱਚ ਦਾਖਲੇ ਦੀ ਮਨਾਹੀ ਵਾਲਾ ਨੋਟਿਸ ਫੜਾ ਦਿੱਤਾ ਗਿਆ ਜਿਸ ਨੂੰ ਨਹਿਰੂ ਨੇ ਪਾੜ ਕੇ ਸੁੱਟ ਦਿੱਤਾ ਅਤੇ ਜਲੂਸ ਅੱਗੇ ਵਧਦਾ ਗਿਆ। ਇਸ 'ਤੇ ਰਾਜਾ ਹਰਿੰਦਰ ਸਿੰਘ ਨੂੰ ਲੋਕਾਂ ਦੀ ਤਾਕਤ ਦਾ ਅਹਿਸਾਸ ਹੋਇਆ ਅਤੇ ਉਸ ਨੇ ਨਹਿਰੂ ਨਾਲ ਗੱਲਬਾਤ ਕਰਨ ਦਾ ਫੈਸਲਾ ਕੀਤਾ। ਇਸ ਤਹਿਤ ਕਾਂਗਰਸੀ ਝੰਡਾ ਲਹਿਰਾਉਣ ਅਤੇ ਹਰ ਤਰ੍ਹਾਂ ਦੀਆਂ ਸਿਆਸੀ ਸਰਗਰਮੀਆਂ ਤੋਂ ਰੋਕ ਹਟਾਉਣ, ਸਾਰੇ ਗ੍ਰਿਫਤਾਰ ਵਿਅਕਤੀ ਰਿਹਾ ਕਰਨ ਅਤੇ ਪੁਲੀਸ ਜਿਆਦਤੀਆਂ ਦੀ ਪੜਤਾਲ ਕਰਵਾਉਣ ਦਾ ਸਮਝੌਤਾ ਹੋਇਆ।

ਬਦਲੇ ਹਾਲਾਤ ਰਾਜਿਆਂ ਦੇ ਵੀ ਕਿਵੇਂ ਸਿਰ ਚੜ੍ਹ ਕੇ ਬੋਲ ਰਹੇ ਸਨ ਇਸ ਦਾ ਪਤਾ ਉਪਰੋਕਤ ਮਾਮਲੇ ਬਾਰੇ ਰਾਜਾ ਹਰਿੰਦਰ ਸਿੰਘ ਵੱਲੋਂ ਨਾਭੇ ਦੇ ਰਾਜੇ ਨੂੰ ਲਿਖੇ ਪੱਤਰ ਦੀਆਂ ਇਨ੍ਹਾਂ ਸਤਰਾਂ ਤੋਂ ਲਗਦਾ ਹੈ -' ਉਹ ਸਮਾਂ ਆ ਗਿਆ ਹੈ ਕਿ ਜੇ ਰਾਜੇ ਮਾੜੇ ਮੋਟੇ ਅਮਨ ਅਮਾਨ ਨਾਲ ਰਹਿਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਅਜਿਹੇ ਸਮਝੌਤੇ ਕਰਨੇ ਹੀ ਪੈਣਗੇ।'

ਸੋ ਸਾਰੀਆਂ ਰਿਆਸਤਾਂ ਵਿੱਚ ਜਾਗ੍ਰਿਤੀ ਆ ਚੁੱਕੀ ਸੀ ਅਤੇ ਲੋਕਾਂ ਅੰਦਰ ਰਾਜਨੀਤਕ ਪ੍ਰਬੰਧ ਖ਼ੁਦ ਸੰਭਾਲਣ ਦੀ ਭਾਵਨਾ ਪ੍ਰਬਲ ਹੋ ਚੁੱਕੀ ਸੀ ਪਰ ਰਿਆਸਤਾਂ ਦਾ ਚਾਹੇ ਭਾਰਤ ਨਾਲ ਇਲਹਾਕ ਹੋ ਗਿਆ ਸੀ ਪਰ ਉਨ੍ਹਾਂ ਦੇ ਅੰਦਰ ਰਾਜਨੀਤਕ ਪ੍ਰਬੰਧ ਉਸੇ ਤਰ੍ਹਾਂ ਹੀ ਚੱਲ ਰਿਹਾ ਸੀ ਜਿਵੇਂ ਆਜਾਦੀ ਤੋਂ ਪਹਿਲਾਂ ਸੀ। ਪਰਜਾ ਮੰਡਲ ਚਾਹੁੰਦਾ ਸੀ ਕਿ ਪੂਰਨ ਜਮਹੂਰੀਅਤ ਬਹਾਲ ਕਰਨ ਲਈ ਰਾਜਾਸ਼ਾਹੀ ਖਤਮ ਕਰਕੇ ਇਨ੍ਹਾਂ ਸਾਰੀਆਂ ਰਿਆਸਤਾਂ ਨੂੰ ਪੰਜਾਬ ਵਿੱਚ ਮਿਲਾ ਦਿੱਤਾ ਜਾਵੇ। ਇਸ ਦੇ ਮੁਕਾਬਲੇ ਮਹਾਰਾਜਾ ਪਟਿਆਲਾ ਦੇ ਪੱਖੀ ਸਿੱਖ ਪੱਤਾ ਖੇਡ ਰਹੇ ਸਨ ਕਿ ਇਸ ਨੂੰ ਸਿੱਖ ਪਛਾਣ ਵਾਲੀ ਵੱਖਰੀ ਸਟੇਟ ਰਹਿਣ ਦੇਣਾ ਚਾਹੀਦਾ ਹੈ ਅਤੇ ਬਾਕੀ ਰਿਆਸਤਾਂ ਵੀ ਪੰਜਾਬ ਵਿੱਚ ਸ਼ਾਮਲ ਕੀਤੇ ਜਾਣ ਦੀ ਬਜਾਏ ਭਾਰਤ ਦੇ ਅੰਦਰ ਆਪਣੀ ਅਲੱਗ ਹੋਂਦ ਕਾਇਮ ਰੱਖਣ ਲਈ ਹੱਥ ਪੈਰ ਮਾਰ ਰਹੀਆਂ ਸਨ। ਅਕਾਲੀ ਰਿਆਸਤਾਂ ਵਿੱਚ ਲੋਕਰਾਜੀ ਪ੍ਰਬੰਧ ਤਾਂ ਸਥਾਪਿਤ ਕਰਨਾ ਚਾਹੁੰਦੇ ਸਨ ਪਰ ਉਹ ਇਨ੍ਹਾਂ ਰਿਆਸਤਾਂ ਦੀ ਅਲੱਗ ਯੂਨੀਅਨ ਬਨਾਉਣ ਦੇ ਹੱਕ ਵਿੱਚ ਸਨ ਤਾਂ ਜੋ ਇਹ ਸਿੱਖ ਬਹੁਗਿਣਤੀ ਵਾਲੀ ਰਾਜਨੀਤਕ ਇਕਾਈ ਬਣੀ ਰਹੇ (1951 ਦੀ ਜਨਗਣਨਾ ਮੁਤਾਬਿਕ ਪੈਪਸੂ ਵਿੱਚ 17,21,935 ਸਿੱਖ, 17,04,339 ਹਿੰਦੂ ਅਤੇ 55,913 ਮੁਸਲਮਾਨ ਸਨ)। ਰਿਆਸਤੀ ਅਕਾਲੀ ਦਲ ਦੇ ਪ੍ਰਧਾਨ ਜਥੇਦਾਰ ਪ੍ਰੀਤਮ ਸਿੰਘ ਗੋਜਰਾਂ ਨੇ ਸਰਦਾਰ ਪਟੇਲ ਨੂੰ ਭੇਜੇ ਪੱਤਰ ਵਿੱਚ ਲਿਖਿਆ- 'ਰਿਆਸਤਾਂ ਵਿੱਚ ਰਹਿਣ ਵਾਲੇ ਬਹੁਤੇ ਸਿੱਖ ਇਨ੍ਹਾਂ ਰਿਆਸਤਾਂ ਨੂੰ ਪੂਰਬੀ ਪੰਜਾਬ ਵਿੱਚ ਮਿਲਾ ਦੇਣ ਦੇ ਪੂਰੀ ਤਰ੍ਹਾਂ ਵਿਰੁੱਧ ਹਨ.... ਇਸ ਮੁੱਦੇ 'ਤੇ ਸਿੱਖ ਪਰਜਾ

ਮੰਡਲ ਦੇ ਨਾਲ ਨਹੀਂ ਹਨ ਅਤੇ ਉਹ ਆਪਣੀ ਪੂਰੀ ਤਾਕਤ ਨਾਲ ਇਸ ਦਾ ਵਿਰੋਧ ਕਰਨਗੇ।' ਇਸ ਤਰ੍ਹਾਂ ਦੇ ਮਾਹੌਲ ਵਿੱਚ ਕਈ ਤਰ੍ਹਾਂ ਦੇ ਫੈਕਟਰ ਵਿਚਾਰਦੇ ਹੋਏ ਆਖਰ ਭਾਰਤ ਸਰਕਾਰ ਨੇ ਆਖਰ ਇਨ੍ਹਾਂ ਰਿਆਸਤਾਂ ਨੂੰ ਸਿੱਧੇ ਪੰਜਾਬ ਵਿੱਚ ਮਿਲਾਉਣ ਦੀ ਬਜਾਏ 15 ਜੁਲਾਈ 1948 ਨੂੰ ਪੈਪਸੂ (PEPSU - Patiala and East Punjab States Union) ਬਣਾ ਦਿੱਤਾ ਗਿਆ। ਇਸ ਦੇ ਨਾਲ ਹੀ ਰਿਆਸਤੀ ਪਰਜਾ ਮੰਡਲ ਨੇ ਆਪਣੇ ਆਪ ਨੂੰ ਪੈਪਸੂ ਪ੍ਰਦੇਸ਼ ਕਾਂਗਰਸ ਵਿੱਚ ਬਦਲ ਲਿਆ।

-----

# ਪੰਜਾਬ - ਆਜਾਦੀ ਸੰਘਰਸ਼ ਦਾ ਮੋਹਰੀ ਕਿ ਫਿਰਕੂ ਸੰਘਰਸ਼ਾਂ ਦਾ ਅਖਾੜਾ

ਆਖਰ ਅੰਗਰੇਜ਼ ਸਰਕਾਰ ਪੇਂਡੂ ਪੰਜਾਬ ਨੂੰ ਸ਼ਹਿਰੀ ਪੰਜਾਬ (ਜੋ ਕੌਮਵਾਦੀ ਵਿਚਾਰਾਂ ਦਾ ਕੇਂਦਰ ਬਣ ਰਿਹਾ ਸੀ) ਤੋਂ ਨਿਖੇੜਨ ਵਿੱਚ ਸਫਲ ਹੋ ਗਈ ਸੀ, ਪਰ ਹਾਲੇ ਇਨ੍ਹਾਂ ਵਿਚਕਾਰ ਪੱਕੀ ਕੰਧ ਦੀ ਲੋੜ ਸੀ ਜਿਹੜੀ ਭਵਿੱਖ ਵਿੱਚ ਇਹ ਵਿਰੋਧ ਕੇਵਲ ਬਣਾਈ ਹੀ ਨਾ ਰੱਖੇ ਸਗੋਂ ਡੂੰਘਾ ਵੀ ਕਰੇ। ਇਹ ਕੰਮ ਯੂਨੀਅਨਿਸਟ ਪਾਰਟੀ ਨੇ ਕੀਤਾ। 1919 ਦੀ ਲਹਿਰ ਪੰਜਾਬ ਦੇ ਸ਼ਹਿਰਾਂ ਵਿੱਚ ਐਡੇ ਵੱਡੇ ਪੈਮਾਨੇ ਉਤੇ ਉਠੀ ਪਹਿਲੀ ਅਤੇ ਆਖਰੀ ਲਹਿਰ ਸੀ, ਜਿਸ ਨੂੰ ਅੰਗਰੇਜ਼ਾਂ ਨੇ ਐਨੀ ਬੁਰੀ ਤਰ੍ਹਾਂ ਕੁਚਲਿਆ ਕਿ ਇਸ ਨਾਲ ਸਾਰੇ ਦੇਸ਼ ਅੰਦਰ ਲੋਕ ਲਹਿਰ (1922 ਦੀ ਨਾਮਿਲਵਰਤਣ ਲਹਿਰ) ਗਾਂਧੀ ਦੀ ਅਗਵਾਈ ਹੇਠ ਖੜ੍ਹੀ ਹੋ ਗਈ। ਪਰ ਇਸ ਤੋਂ ਪਿਛੋਂ ਪੰਜਾਬ ਸਾਮਰਾਜ ਵਿਰੋਧੀ ਲਹਿਰਾਂ ਦਾ ਅਖਾੜਾ ਘੱਟ ਅਤੇ ਫਿਰਕਾਪ੍ਰਸਤ ਲਹਿਰਾਂ ਦਾ ਅਖਾੜਾ ਵਧੇਰੇ ਬਣ ਗਿਆ।

(ਭਗਵਾਨ ਜੋਸ਼, ਪੰਜਾਬ ਵਿੱਚ ਕਮਿਊਨਿਸਟ ਲਹਿਰ -ਸਫਾ 44)

ਪੰਜਾਬੀਆਂ ਵੱਲੋਂ ਅਕਸਰ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਉਹ ਆਜਾਦੀ ਦੀ ਲੜਾਈ ਵਿੱਚ ਬੜਾ ਮੂਹਰੇ ਹੋ ਕੇ ਲੜੇ, ਖਾਸ ਕਰ ਸਿੱਖਾਂ ਵੱਲੋਂ ਤਾਂ ਕਈ ਵਾਰ ਇਉਂ ਪੇਸ਼ ਕੀਤਾ ਜਾਂਦਾ ਹੈ ਕਿ ਭਾਰਤ ਨੂੰ ਆਜਾਦੀ ਲੈ ਕੇ ਹੀ ਉਨ੍ਹਾਂ ਨੇ ਦਿੱਤੀ ਜਦ ਕਿ ਅਸਲੀਅਤ ਵਿੱਚ ਇਹ ਗੱਲ ਨਹੀਂ ਸੀ। ਇਹ ਠੀਕ ਹੈ ਕਿ ਜਲ੍ਹਿਆਂ ਵਾਲਾ ਬਾਗ ਕਾਂਡ ਵਾਪਰਨ ਅਤੇ ਕੂਕਾ ਲਹਿਰ, ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ, ਅਜਾਦ ਹਿੰਦ ਫੌਜ ਅਤੇ ਹੋਰ ਹਥਿਆਰਬੰਦ ਸਰਗਰਮੀਆਂ ਵਿੱਚ ਅੱਗੇ ਹੋਣ ਕਰਕੇ ਆਜਾਦੀ ਸੰਗਰਾਮ ਵਿੱਚ ਪੰਜਾਬੀਆਂ ਨੇ ਕਾਫੀ ਜਾਨਾਂ ਦਿੱਤੀਆਂ ਪਰ ਜਿਥੋਂ ਤੱਕ ਪੰਜਾਬ ਦੇ ਆਮ ਲੋਕਾਂ ਅਤੇ ਮੁੱਖ ਧਾਰਾ ਦੀ ਸਿਆਸਤ ਦਾ ਸੰਬੰਧ ਹੈ ਇਹ ਸਾਮਰਾਜ ਖਿਲਾਫ਼ ਲੜਨ ਦੀ ਥਾਂ ਧਾਰਮਿਕ ਆਧਾਰ 'ਤੇ ਇੱਕ ਦੂਜੇ ਦੇ ਵਿਰੋਧ ਵਿੱਚ ਵੱਧ ਲੜਦੀ ਰਹੀ ਹੈ। ਵਿਸ਼ੇਸ਼ ਕਰ ਪੇਂਡੂ ਆਬਾਦੀ ਅੰਗਰੇਜ਼ ਸਾਮਰਾਜ ਵਿਰੋਧੀ ਘੋਲ ਵਿੱਚ ਬਹੁਤੀ ਸਰਗਰਮ ਨਹੀਂ ਹੋਈ। ਸਾਮਰਾਜ ਵਿਰੁੱਧ ਸਾਂਝੀ ਲੜਾਈ ਲੜਨ ਵਿਚੋਂ ਹੀ ਸਾਂਝੀ ਪੰਜਾਬੀ ਕੌਮੀਅਤ ਦੀ ਭਾਵਨਾ ਮਜਬੂਤ ਹੋ ਕੇ ਨਿਕਲ ਸਕਦੀ ਸੀ ਪਰ ਇਹ ਰੁਝਾਨ ਕਮਜੋਰ ਰਿਹਾ ਜਦ ਕਿ ਧਰਮ ਆਧਾਰਿਤ ਸਿਆਸਤ ਜੋਰ ਫੜਦੀ ਗਈ ਜਿਸਦਾ ਸਿੱਟਾ 1947 ਦੇ ਮਹਾਂ ਦੁਖਾਂਤ ਵਿੱਚ ਨਿਕਲਿਆ ਅਤੇ ਇਸ ਦੇ ਸਿੱਟੇ ਪੰਜਾਬ ਅਜੇ ਵੀ ਭੁਗਤ ਰਿਹਾ ਹੈ।

ਪੰਜਾਬ ਵਿੱਚ ਧਰਮ ਆਧਾਰਿਤ ਸਿਆਸਤ ਦੇ ਭਾਰੂ ਰਹਿਣ ਦੇ ਕਈ ਕਾਰਣ ਸਨ। ਪੰਜਾਬ ਦਾ ਰਾਜਸੀ ਤੌਰ 'ਤੇ ਚੇਤਨ ਵਰਗ ਸ਼ਹਿਰਾਂ ਵਿਚਲਾ ਗੈਰ ਕਾਸ਼ਤਕਾਰ ਵਰਗ ਸੀ ਜੋ ਜਿਆਦਾਤਰ ਹਿੰਦੂ ਧਰਮ ਨਾਲ ਸਬੰਧਿਤ ਸੀ। ਇਹ ਵਰਗ ਵੱਧ ਪੜ੍ਹਿਆ ਲਿਖਿਆ ਹੋਣ ਕਾਰਣ ਸੱਤਾ, ਪ੍ਰਬੰਧਕੀ ਕਾਰਜਾਂ ਅਤੇ ਨੌਕਰੀਆਂ 'ਤੇ ਜੋਰ ਸ਼ੋਰ ਨਾਲ ਆਪਣਾ ਹੱਕ ਜਿਤਾਉਂਦਾ ਸੀ ਪਰ ਅੰਗਰੇਜ਼ ਸਰਕਾਰ ਇਸ ਸ਼ਹਿਰੀ ਵਰਗ ਦੀ ਬਜਾਏ ਪੇਂਡੂ ਕਿਸਾਨੀ ਨੂੰ ਖੁਸ਼ ਰੱਖਣਾ ਚਾਹੁੰਦੀ ਸੀ ਕਿਉਂਕਿ ਪੰਜਾਬ ਦਾ ਪੇਂਡੂ ਖੇਤਰ ਉਸ ਦੀ ਸੈਨਿਕ ਸ਼ਕਤੀ ਨੂੰ ਬੜੇ ਯੋਗ ਫੌਜੀ ਜਵਾਨ ਮੁਹਈਆ ਕਰਦਾ ਸੀ। 1901 ਦੇ ਕਰਜਾ ਕਾਨੂੰਨ, ਜਿਸ ਤਹਿਤ ਗੈਰਕਾਸ਼ਤਕਾਰ ਜਾਤਾਂ ਕਰਜੇ ਦੇ ਇਵਜ਼ ਵਿੱਚ ਕਿਸਾਨੀ ਤੋਂ ਜ਼ਮੀਨ ਨਹੀਂ ਲੈ ਸਕਦੀਆਂ, ਨੇ ਇਸ ਸ਼ਹਿਰੀ ਵਰਗ ਦੀ ਸੋਚ ਵਿੱਚ ਅੰਗਰੇਜ਼ ਵਿਰੋਧ ਦਾ ਮੁੱਢ ਬੰਨ੍ਹ ਦਿੱਤਾ ਸੀ। ਸੋ ਮੁੱਖ ਤੌਰ 'ਤੇ ਇਹ ਵਰਗ ਅੰਗਰੇਜ਼ ਸਾਮਰਾਜ ਦੇ ਵਿਰੋਧ ਵਿੱਚ ਆਵਾਜ ਉਠਾਉਂਦਾ ਸੀ ਅਤੇ ਬਾਕੀ ਭਾਰਤ ਵਿਚਲੀ ਆਜਾਦੀ ਲਹਿਰ ਨਾਲ ਤਾਲਮੇਲ ਦਾ ਹਾਮੀ ਸੀ। ਪੇਂਡੂ ਖੇਤਰ ਜਾਗੀਰੂ ਦਾਬੇ ਵਿੱਚ ਜਿਉਂ ਰਿਹਾ ਹੋਣ ਕਰਕੇ ਰਾਜਸੀ ਤੌਰ 'ਤੇ ਪਛੜਿਆ ਹੋਇਆ ਅਤੇ ਸਰਕਾਰ ਨਾਲ ਫੌਜੀ ਭਰਤੀ ਰਾਹੀਂ ਜੁੜਿਆ ਹੋਇਆ ਸੀ। ਫੌਜੀ ਭਰਤੀ ਦਾ ਸੋਮਾ ਹੋਣ ਕਰਕੇ ਅੰਗਰੇਜ਼ ਸਰਕਾਰ ਵੀ ਪੇਂਡੂ ਖੇਤਰ ਵਿੱਚ ਕਿਸੇ ਵੀ ਕਿਸਮ ਦੀ ਬੇਚੈਨੀ ਜਾਂ ਰਾਜਸੀ ਸਰਗਰਮੀ ਨੂੰ ਬਰਦਾਸ਼ਤ ਨਹੀਂ ਕਰਦੀ ਸੀ। ਉਸ ਨੇ ਆਪਣੇ ਪੱਕੇ ਹਮਾਇਤੀ ਜਗੀਰੂ ਵਰਗ ਰਾਹੀਂ ਅਤੇ ਸਿੱਧੀ ਸਖਤੀ ਰਾਹੀਂ ਇਸ ਵਰਗ ਵਿੱਚ ਫੁਟਦੇ ਆਪਣੇ ਰਾਜਸੀ ਵਿਰੋਧ ਨੂੰ ਬਹੁਤ ਹੱਦ ਤੱਕ

ਦਬਾਈ ਰੱਖਿਆ। ਇਹ ਪੇਂਡੂ ਵਰਗ ਮੁੱਖ ਤੌਰ 'ਤੇ ਮੁਸਲਮਾਨ ਅਤੇ ਸਿੱਖ ਧਰਮ ਨਾਲ ਸਬੰਧਿਤ ਸੀ। ਇਸ ਤਰ੍ਹਾਂ ਪੰਜਾਬ ਵਿੱਚ ਪੇਂਡੂ ਅਤੇ ਸ਼ਹਿਰੀ, ਕਾਸ਼ਤਕਾਰ ਅਤੇ ਗੈਰ-ਕਾਸ਼ਤਕਾਰ ਵਰਗਾਂ ਵਿਚਲੇ ਵਿਰੋਧ ਵੱਖ ਵੱਖ ਧਰਮਾਂ ਨਾਲ ਵੀ ਜੁੜ ਜਾਂਦੇ ਸਨ।

ਇਸ ਦਾ ਸਿੱਟਾ ਸੀ ਕਿ ਜਿੱਥੇ ਬਾਕੀ ਭਾਰਤ ਵਿੱਚ ਅੰਗਰੇਜ਼ਾਂ ਦਾ ਵਿਰੋਧ ਕਰਨ ਵਾਲੀ ਕਾਂਗਰਸ ਮੁੱਖ ਸਿਆਸੀ ਪਾਰਟੀ ਬਣੀ ਰਹੀ ਉਥੇ ਪੰਜਾਬ ਵਿੱਚ ਅੰਗਰੇਜ਼ਾਂ ਨਾਲ ਸਹਿਯੋਗ ਕਰਨ ਵਾਲੀ ਯੂਨੀਅਨਿਸਟ ਪਾਰਟੀ ਦਾ ਬੋਲਬਾਲਾ ਰਿਹਾ। ਯੂਨੀਅਨਿਸਟ ਪਾਰਟੀ ਜਾਗੀਰਦਾਰਾਂ ਅਤੇ ਭੂਮੀਮਾਲਕ ਕਿਸਾਨਾਂ ਦੀ ਪਾਰਟੀ ਸੀ ਜਿਸ ਦੇ ਮੁੱਖ ਆਗੂ ਫ਼ਜ਼ਲ ਹੁਸੈਨ, ਸਿਕੰਦਰ ਹਯਾਤ ਖ਼ਾਨ ਅਤੇ ਰੋਹਤਕ ਦਾ ਜਾਟ ਆਗੂ ਛੋਟੂ ਰਾਮ ਸਨ। ਫਜ਼ਲ ਹੁਸੈਨ ਚਾਹੇ ਜਾਗੀਰਦਾਰਾਂ ਵਿਚੋਂ ਨਹੀਂ ਸੀ ਪਰ ਉਸ ਨੇ ਮੁਸਲਿਮ ਜਾਗੀਰਦਾਰਾਂ ਦੇ ਸਮਰਥਨ ਦੇ ਨਾਲ ਨਾਲ ਵਿਦਿਅਕ ਅਦਾਰਿਆਂ ਅਤੇ ਸਰਕਾਰੀ ਨੌਕਰੀਆਂ ਵਿੱਚ ਮੁਸਲਮਾਨਾਂ ਦੀ ਪ੍ਰਤੀਸ਼ਤਤਾ ਵਧਾਉਣ ਲਈ ਲੜ ਕੇ ਸ਼ਹਿਰੀ ਮੁਸਲਮਾਨਾਂ ਦਾ ਸਮਰਥਨ ਵੀ ਹਾਸਲ ਕਰ ਲਿਆ ਸੀ। 1923 ਦੀਆਂ ਚੋਣਾਂ ਵਿੱਚ ਯੂਨੀਅਨਿਸਟ ਪਾਰਟੀ ਨੇ ਸਪਸ਼ਟ ਬਹੁਮੱਤ ਹਾਸਲ ਕਰ ਲਿਆ। ਹਿੰਦੂ ਮੈਂਬਰ ਫਜ਼ਲ ਹੁਸੈਨ ਨੂੰ ਮੰਤਰੀ ਬਣਨ ਤੋਂ ਰੋਕਣਾ ਚਾਹੁੰਦੇ ਸਨ ਪਰ ਅੰਗਰੇਜ਼ ਸਰਕਾਰ ਨੇ ਉਸ ਦਾ ਪੱਖ ਲਿਆ ਅਤੇ ਨਾ ਸਿਰਫ ਫਜ਼ਲ ਹੁਸੈਨ ਨੂੰ ਮੰਤਰੀ ਬਣਾਇਆ ਸਗੋਂ ਹਿੰਦੂ ਲਾਬੀ ਵੱਲੋਂ ਸੁਝਾਏ ਗਏ ਨਰੇਂਦਰ ਨਾਥ ਦੀ ਥਾਂ ਫਜ਼ਲ ਦੇ ਸਾਥੀ ਛੋਟੂ ਰਾਮ ਨੂੰ ਹਿੰਦੂ ਮੰਤਰੀ ਵਜੋਂ ਨਿਯੁਕਤ ਕੀਤਾ। ਫਜ਼ਲ ਹੁਸੈਨ ਵਿਦਿਅਕ ਅਦਾਰਿਆਂ, ਸਰਕਾਰੀ ਨੌਕਰੀਆਂ ਅਤੇ ਮਿਉਂਸਪਲ ਕੌਂਸਲਾਂ ਵਿੱਚ ਮੁਸਲਮਾਨਾਂ ਦੀ ਪ੍ਰਤੀਸ਼ਤ ਵਧਾ ਕੇ ਮੁਸਲਿਮ ਆਬਾਦੀ ਦੀ ਪ੍ਰਤੀਸ਼ਤਤਾ ਅਨੁਸਾਰ ਕਰਨਾ ਚਾਹੁੰਦਾ ਸੀ। ਇਸ ਦਾ ਸਿੱਧਾ ਨੁਕਸਾਨ ਹਿੰਦੂ ਆਬਾਦੀ ਨੂੰ ਹੁੰਦਾ ਸੀ ਕਿਉਂਕਿ ਇਸ ਨਾਲ ਉਨ੍ਹਾਂ ਦੀਆਂ ਸੀਟਾਂ ਖੁਸਦੀਆਂ ਸਨ। ਅਸਲ ਵਿੱਚ ਮੁਸਲਮਾਨਾਂ ਦੇ ਘੱਟ ਪੜ੍ਹੇ ਲਿਖੇ ਹੋਣ ਅਤੇ ਆਰਥਿਕ ਪਛੜੇਵੇਂ ਦੇ ਕਾਰਣ ਸਾਰੇ ਅਦਾਰਿਆਂ ਅਤੇ ਨੌਕਰੀਆਂ ਵਿੱਚ ਹਿੰਦੂ ਸਿੱਖਾਂ ਦੀ ਬਹੁਗਿਣਤੀ ਸੀ, ਜਿਸ ਨੂੰ ਫਜ਼ਲ ਖਤਮ ਕਰਨਾ ਚਾਹੁੰਦਾ ਸੀ। ਵਰਣਨਯੋਗ ਹੈ ਕਿ 1911-12 ਵਿੱਚ ਮੁਸਲਮਾਨ ਪੰਜਾਬ ਦੀ ਆਬਾਦੀ ਦਾ 53% ਸਨ ਪਰ ਵਿਦਿਅਕ ਅਦਾਰਿਆਂ ਵਿੱਚ ਉਨ੍ਹਾਂ ਦੀ ਪ੍ਰਤੀਸ਼ਤਤਾ 24% ਸੀ। ਮਹਾਤਮਾ ਗਾਂਧੀ ਇਨ੍ਹਾਂ ਮੁੱਦਿਆਂ 'ਤੇ ਫਜ਼ਲ ਹੁਸੈਨ ਨਾਲ ਕੋਈ ਸੈਟਿੰਗ ਕਰਨੀ ਚਾਹੁੰਦਾ ਸੀ ਪਰ ਪੰਜਾਬ ਦੇ ਕਾਂਗਰਸੀ/ਹਿੰਦੂ ਆਗੂ ਗਾਂਧੀ ਦੀਆਂ ਇਨ੍ਹਾਂ ਕੋਸ਼ਿਸ਼ਾਂ 'ਤੇ ਖੁਸ਼ ਨਹੀਂ ਸਨ ਇਸ ਕਰਕੇ ਮਹਾਤਮਾ ਗਾਂਧੀ ਦੀ ਦਖਲਅੰਦਾਜੀ ਸੰਭਵ ਨਾ ਹੋ ਸਕੀ।

ਇਸ ਤਰ੍ਹਾਂ ਮੁੱਖ ਧਾਰਾ ਦੀ ਸਿਆਸਤ ਵਿੱਚ ਹਿੰਦੂ ਮੁਸਲਿਮ ਵੱਖੋ ਵੱਖਰੇ ਤਾਂ ਪਹਿਲਾਂ ਹੀ ਸਨ ਇਸ ਵਰਤਾਰੇ ਨਾਲ (ਫਿਰਕੇਵਾਰ ਸੀਟਾਂ ਵਧਾਉਣ ਘਟਾਉਣ ਨਾਲ) ਉਹ ਇੱਕ ਦੂਜੇ ਦੇ ਵਿਰੋਧੀ ਬਣ ਗਏ ਕਿਉਂਕਿ ਇੱਕ ਫਿਰਕੇ ਦਾ ਲਾਭ ਦੂਜੇ ਦੇ ਨੁਕਸਾਨ ਨਾਲ ਜੁੜ ਗਿਆ। ਚਾਹੇ ਹਾਨੀ/ਲਾਭ ਦਾ ਇਹ ਮਸਲਾ ਸ਼ਹਿਰੀ ਪੜ੍ਹੇ ਲਿਖੇ ਵਰਗ ਨਾਲ ਹੀ ਸਬੰਧਿਤ ਸੀ ਪਰ ਧਾਰਮਿਕ ਫਿਰਕਿਆਂ ਨਾਲ ਜੁੜ ਕੇ ਇਸ ਨੇ ਸਾਰੀ ਆਬਾਦੀ ਦਾ ਧਰੁਵੀਕਰਨ ਕਰ ਦਿੱਤਾ। ਅੰਗਰੇਜ਼ ਇਸ ਵਰਤਾਰੇ ਤੋਂ ਖੁਸ਼ ਸਨ ਜਿਵੇਂ David Page ਆਪਣੀ ਪੁਸਤਕ Prelude to Partition ਵਿੱਚ ਪੰਜਾਬ ਦੇ ਚੀਫ ਸੈਕਟਰੀ ਦੀ ਅਗਸਤ 1924 ਵਿੱਚ ਭੇਜੀ ਇੱਕ ਨਿੱਜੀ ਰਿਪੋਰਟ ਦਾ ਜ਼ਿਕਰ ਕਰਦਾ ਹੈ। ਇਸ ਰਿਪੋਰਟ ਵਿੱਚ ਚੀਫ ਸੈਕਟਰੀ ਮੌਂਟ-ਫੋਰਡ ਸਕੀਮ, (ਜਿਸ ਤਹਿਤ ਭਾਰਤ ਵਿੱਚ ਥੋੜ੍ਹਾ ਬਹੁਤ ਸਵੈ-ਸਾਸ਼ਨ ਸ਼ੁਰੂ ਹੋਇਆ) ਦੀ ਕਾਰਗੁਜ਼ਾਰੀ ਬਾਰੇ ਬੜੀ ਸੰਤੁਸ਼ਟਤਾ ਨਾਲ ਲਿਖਦਾ ਹੈ, 'ਇਸ ਨੇ ਬੜੀ ਤੇਜੀ ਨਾਲ ਦੋਨ੍ਹਾਂ ਮੁੱਖ ਫਿਰਕਿਆਂ ਨੂੰ ਇੱਕ ਦੂਜੇ ਦੇ ਖੁੱਲ੍ਹੇ ਵਿਰੋਧ ਵਿੱਚ ਲੈ ਆਂਦਾ ਹੈ ਅਤੇ ਸ਼ਹਿਰੀ ਅਤੇ ਪੇਂਡੂ ਹਿਤਾਂ ਵਿੱਚ ਵਿਰੋਧਤਾਈ ਪੈਦਾ ਕਰ ਦਿੱਤੀ ਹੈ।' ਇਸੇ ਤਰ੍ਹਾਂ ਦਸੰਬਰ 24 ਵਿੱਚ ਪੰਜਾਬ ਦਾ ਗਵਰਨਰ ਹੈਲੀ ਨੋਟ ਕਰਦਾ ਹੈ ਕਿ 'ਪੰਜਾਬ ਦੇ ਹਿੰਦੂ ਮਹਿਸੂਸ ਕਰਦੇ ਹਨ ਕਿ ਗਾਂਧੀ ਮੁਸਲਮਾਨਾਂ ਦੇ ਕੁਝ ਜਿਆਦਾ ਹੀ ਹੱਕ ਵਿੱਚ ਰਹਿੰਦਾ ਹੈ ਇਸ ਲਈ ਇਹ ਹਿੰਦੂ ਆਪਣੀ ਤਾਕਤ ਸਰਕਾਰ ਤੋਂ ਹਾਸਲ ਕਰਨ ਲਈ ਯਤਨਸ਼ੀਲ ਹੋਣਗੇ ਨਾ ਕਿ ਮੁਸਲਮਾਨਾਂ ਦਾ ਸਾਥ ਬਣਾ ਕੇ'। ਇਹ ਵੇਖ ਕੇ ਕਿ ਹਿੰਦੂ ਕਾਂਗਰਸ ਤੋਂ ਦੂਰ ਜਾ ਰਹੇ ਹਨ, ਹਿੰਦੂਆਂ ਨੂੰ ਖੁਸ਼ ਕਰਨ ਲਈ ਫਜ਼ਲ ਨੂੰ ਮੰਤਰੀਸ਼ਿੱਪ ਤੋਂ ਬਦਲ ਕੇ ਗਵਰਨਰ ਦੀ ਕਾਰਜਕਾਰੀ ਕੌਂਸਲ ਵਿੱਚ ਭੇਜ ਦਿੱਤਾ ਅਤੇ ਉਸ ਦੀ ਜਗ੍ਹਾ ਹੋਰ ਮੁਸਲਮਾਨ ਮੰਤਰੀ ਲੈਣ ਦੀ ਥਾਂ ਇੱਕ ਅੰਗਰੇਜ਼ ਪੱਖੀ ਸਿੱਖ ਜੋਗਿੰਦਰ ਸਿੰਘ ਨੂੰ ਮੰਤਰੀ ਬਣਾ ਦਿੱਤਾ। ਇਸ ਦਾ ਸਿੱਟਾ ਇਹ

ਨਿਕਲਿਆ ਕਿ 1926 ਦੀਆਂ ਚੋਣਾਂ ਵਿੱਚ ਜਿੱਥੇ ਕਾਂਗਰਸ ਬਾਕੀ ਰਾਜਾਂ ਵਿੱਚ ਅੱਗੇ ਰਹੀ, ਪੰਜਾਬ ਵਿੱਚ ਉਹ ਹਿੰਦੂ ਸੀਟਾਂ ਵੀ ਹਾਰ ਗਈ।[83]

ਇਥੋਂ ਦੇ ਫਿਰਕੂਪੁਣੇ ਨੂੰ ਕੁਝ ਵਿਦਵਾਨ ਪੂਰਾ ਸੂਰਾ ਅੰਗਰੇਜ਼ਾਂ ਸਿਰ ਹੀ ਮੜ੍ਹ ਦਿੰਦੇ ਹਨ ਕਿ ਉਨ੍ਹਾਂ ਨੇ ਪਾੜੋ ਅਤੇ ਰਾਜ ਕਰੋ ਦੀ ਨੀਤੀ ਤਹਿਤ ਫਿਰਕੂ ਵਖਰੇਵੇਂ ਪੈਦਾ ਕੀਤੇ ਪਰ ਇਹ ਅਧੂਰੀ ਸਚਾਈ ਹੈ। ਫਿਰਕੂ ਵਿਰੋਧਤਾਈਆਂ ਪਹਿਲਾਂ ਵੀ ਸਨ ਜੋ ਨੌਕਰੀਆਂ ਅਤੇ ਵੋਟਾਂ, ਸੀਟਾਂ ਦੇ ਆਧੁਨਿਕ ਵਰਤਾਰਿਆਂ ਨਾਲ ਹੋਰ ਤਿੱਖੀਆਂ ਹੋਈਆਂ। ਅੰਗਰੇਜ਼ਾਂ ਨੇ ਫਿਰਕੂ ਵਖਰੇਵਿਆਂ ਨੂੰ ਰਾਜ ਕਰਨ ਲਈ ਵਰਤਿਆਂ ਜਿਵੇਂ ਕਿ ਸਾਰੀਆਂ ਰਾਜ ਕਰਨ ਵਾਲੀਆਂ ਜਮਾਤਾਂ ਵਰਤਦੀਆਂ ਹਨ, ਇਥੋਂ ਤੱਕ ਕਿ ਸਾਡੇ ਆਜਾਦ ਭਾਰਤ ਵਿੱਚ ਇਨ੍ਹਾਂ ਨੂੰ ਅੰਗਰੇਜ਼ਾਂ ਨਾਲੋਂ ਵੀ ਵੱਧ ਮਾਤਰਾ ਵਿੱਚ ਵਰਤਿਆ ਗਿਆ। ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਭਾਰਤ ਵਿੱਚ ਫਿਰਕਾਪ੍ਰਸਤੀ ਇਕੱਲੇ ਅੰਗਰੇਜ਼ਾਂ ਦੀ ਹੀ ਦੇਣ ਸੀ।

ਇਸ ਤਰ੍ਹਾਂ ਪੰਜਾਬ ਵਿੱਚ ਹਿੰਦੂ, ਸਿੱਖਾਂ ਅਤੇ ਮੁਸਲਮਾਨਾਂ ਵਿੱਚ ਫਿਰਕੂ ਸਿਆਸਤ ਜੋਰ ਫੜਨ ਲੱਗੀ। ਮੁਲਤਾਨ, ਅੰਮ੍ਰਿਤਸਰ, ਪਾਣੀਪਤ ਅਤੇ ਰਾਵਲਪਿੰਡੀ ਵਿੱਚ ਫਿਰਕੂ ਗੜਬੜਾਂ ਹੋਈਆਂ। ਕੁਝ ਘਟਨਾਵਾਂ ਨੇ ਫਿਰਕੂ ਭਾਵਨਾਵਾਂ ਨੂੰ ਹੋਰ ਹਵਾ ਦਿੱਤੀ ਜਿਵੇਂ 1926 ਵਿੱਚ ਕੱਟੜ ਆਰੀਆ ਸਮਾਜੀ ਪ੍ਰਚਾਰਕ ਸਵਾਮੀ ਸ਼ਰਧਾਨੰਦ ਦਾ ਇੱਕ ਮੁਸਲਮਾਨ ਨੇ ਕਤਲ ਕਰ ਦਿੱਤਾ। ਇੱਕ ਆਰੀਆ ਸਮਾਜੀ ਪ੍ਰਕਾਸ਼ਕ ਰਾਜਪਾਲ ਨੇ ਹਜ਼ਰਤ ਮੁਹੰਮਦ ਦੇ ਕਈ ਵਿਆਹਾਂ ਅਤੇ ਹੋਰ ਔਰਤਾਂ ਨਾਲ ਸਬੰਧਾਂ ਬਾਰੇ ਇੱਕ ਕਿਤਾਬਚਾ 'ਰੰਗੀਲਾ ਰਸੂਲ' ਛਾਪ ਦਿੱਤਾ ਜਿਸ ਤੋਂ ਮੁਸਲਮਾਨ ਭੜਕ ਗਏ। ਉਨ੍ਹਾਂ ਨੇ ਪਹਿਲਾਂ ਰਾਜਪਾਲ ਉਪਰ ਕੋਰਟ ਵਿੱਚ ਕੇਸ ਕੀਤਾ ਜਿਸ ਵਿਚੋਂ ਉਹ ਬਰੀ ਹੋ ਗਿਆ ਤਾਂ ਮੁਸਲਮਾਨਾਂ ਨੇ ਕਿਹਾ ਕਿ ਹਿੰਦੂ ਜੱਜਾਂ ਨੇ ਉਸ ਦਾ ਪੱਖ ਲੈਂਦਿਆਂ ਉਸ ਨੂੰ ਬਰੀ ਕੀਤਾ ਹੈ। ਇਸ ਉਪਰੰਤ ਸਤੰਬਰ 1927 ਵਿੱਚ ਇਕ ਮੁਸਲਮਾਨ ਇਲਮਦੀਨ ਨੇ ਰਾਜਪਾਲ ਦਾ ਛੁਰਾ ਮਾਰ ਕੇ ਕਤਲ ਕਰ ਦਿੱਤਾ ਜਿਸ ਨੂੰ 1929 ਵਿੱਚ ਫਾਂਸੀ ਦੇ ਦਿੱਤੀ ਗਈ। ਇਸੇ ਤਰ੍ਹਾਂ ਭਾਰਤ ਪੱਧਰ 'ਤੇ ਹਿੰਦੂਆਂ ਵੱਲੋਂ ਰਾਸ਼ਟਰੀ ਸਵੈਮ ਸੇਵਕ ਸੰਘ ਦੀ ਸਥਾਪਨਾ ਅਤੇ ਮੁਸਲਮਾਨਾਂ ਵਿੱਚ ਤਬਲੀਗ (ਧਾਰਮਿਕ ਪ੍ਰਚਾਰ) ਅਤੇ ਤਨਜ਼ੀਮ (ਜਥੇਬੰਦੀ) ਨਾਵਾਂ ਹੇਠ ਚੱਲੀਆਂ ਮੁਹਿੰਮਾਂ ਨੇ ਪੰਜਾਬ ਦੇ ਮਾਹੌਲ ਉੱਤੇ ਹੋਰ ਕੌੜਾ ਅਸਰ ਪਾਇਆ।

ਇਸ ਦੌਰਾਨ ਯੂਨੀਅਨਿਸਟ ਪਾਰਟੀ ਭੂਮੀ ਮਾਲਕਾਂ ਦੇ ਹਿਤਾਂ ਲਈ ਕੰਮ ਕਰਦੀ ਹੋਈ ਸਰਕਾਰ ਤੋਂ ਛੋਟੀਆਂ ਮੋਟੀਆਂ ਰਿਆਇਤਾਂ ਲੈਣ ਵਿੱਚ ਸਫਲ ਹੁੰਦੀ ਰਹੀ ਜਿਵੇਂ 1924 ਵਿੱਚ ਨਹਿਰੀ ਮਾਮਲਾ ਘਟਾਇਆ ਗਿਆ, ਕਰਜਿਆਂ ਸਬੰਧੀ 1901 ਦੇ ਐਕਟ ਵਿੱਚ ਸੁਧਾਰ ਕੀਤਾ ਗਿਆ ਅਤੇ 1928 ਵਿੱਚ ਜ਼ਮੀਨ ਤੋਂ ਸਰਕਾਰੀ ਲਗਾਨ ਘੱਟ ਕੀਤਾ ਗਿਆ। ਇਸ ਤਰ੍ਹਾਂ ਫਜ਼ਲ ਹੁਸੈਨ ਅਤੇ ਛੋਟੂ ਰਾਮ ਦੀ ਅਗਵਾਈ ਵਿੱਚ ਇਹ ਪਾਰਟੀ ਦੋ ਕੁ ਦਹਾਕੇ ਤਾਂ ਪੰਜਾਬ ਦੇ ਸਾਰੇ ਧਰਮਾਂ ਨਾਲ ਸਬੰਧਿਤ ਭੂਮੀ ਮਾਲਕ ਕਿਸਾਨਾਂ ਦੇ ਹਿਤਾਂ ਵਾਲੀ ਪਾਰਟੀ ਬਣੀ ਰਹੀ। ਪਰ ਫਿਰਕੂ ਸਿਆਸਤ ਦੇ ਜੋਰ ਫੜਨ ਨਾਲ ਆਖਰ ਯੂਨੀਅਨਿਸਟ ਪਾਰਟੀ ਦਾ ਪ੍ਰਭਾਵ ਵੀ ਖੁਰਨ ਲੱਗਾ ਅਤੇ ਪੰਜਾਬ ਦੇ ਮੁਸਲਮਾਨ ਜਿਨਾਹ ਦੀ ਮੁਸਲਿਮ ਲੀਗ ਦੇ ਪ੍ਰਭਾਵ ਵਿੱਚ ਆਉਣ ਲੱਗੇ। ਹਾਲਾਂ ਕਿ ਕੁਝ ਸਾਲ ਪਹਿਲਾਂ ਜਿਨਾਹ ਨੂੰ ਪੰਜਾਬ ਵਿਚੋਂ ਕੋਈ ਹੁੰਗਾਰਾ ਨਾ ਮਿਲਣ 'ਤੇ ਉਹ ਇਸ ਨੂੰ 'ਹੋਪਲੈੱਸ ਸਥਾਨ' ਕਹਿ ਕੇ ਮੁੜ ਪੰਜਾਬ ਨਾ ਆਉਣ ਦਾ ਐਲਾਨ ਕਰ ਕੇ ਗਿਆ ਸੀ। ਕਾਂਗਰਸ ਦੀ ਪਹਿਲਾਂ ਹੀ ਪੰਜਾਬ ਦੇ ਜਨਸਾਧਾਰਣ ਉੱਤੇ ਓਨੀ ਪਕੜ ਨਹੀਂ ਸੀ ਅਤੇ ਪੰਜਾਬ ਕਾਂਗਰਸ ਦੇ ਅੰਦਰ ਵੀ ਸੈਕੂਲਰ ਪਹੁੰਚ ਨਾਲੋਂ ਹਿੰਦੂਵਾਦੀ ਝੁਕਾਅ ਵੱਧ ਮਜਬੂਤ ਸੀ।

ਭਾਰਤ ਪੱਧਰ ਉੱਤੇ ਮੁਸਲਮਾਨ ਆਗੂਆਂ ਨਾਲ ਕਾਂਗਰਸ ਦਾ ਵੱਡਾ ਰੌਲਾ ਮੁਸਲਮਾਨਾਂ ਲਈ ਅਲੱਗ ਚੋਣ ਹਲਕਿਆਂ ਦੇ ਮੁੱਦੇ ਉੱਤੇ ਸੀ। ਕਾਂਗਰਸ ਆਪਣੀ ਸੈਕੂਲਰ ਪਹੁੰਚ ਅਧੀਨ ਇਹ ਚਾਹੁੰਦੀ ਸੀ ਕਿ ਚੋਣ ਹਲਕਿਆਂ ਦੀ ਧਰਮ ਦੇ ਆਧਾਰ 'ਤੇ ਵੰਡ ਨਹੀਂ

---

[83] Rajmohan Gandhi, *Punjab* p.300

ਹੋਣੀ ਚਾਹੀਦੀ ਜਦ ਕਿ ਮੁਸਲਮਾਨਾਂ ਅਨੁਸਾਰ ਉਹ ਭਾਰਤ ਪੱਧਰ 'ਤੇ ਘੱਟ ਗਿਣਤੀ ਵਿੱਚ ਸਨ ਇਸ ਲਈ ਉਨ੍ਹਾਂ ਦੀ ਨੁਮਾਇੰਦਗੀ ਨਿਸਚਿਤ ਕਰਨ ਲਈ ਮੁਸਲਮਾਨਾਂ ਵਾਸਤੇ ਅਲੱਗ ਚੋਣ ਹਲਕੇ ਰਿਜ਼ਰਵ ਹੋਣੇ ਚਾਹੀਦੇ ਹਨ। ਮੁਸਲਿਮ ਆਗੂਆਂ ਦਾ ਤਰਕ ਸੀ ਕਿ ਹਿੰਦੂ ਤਾਂ ਹਿੰਦੂਆਂ ਨੂੰ ਹੀ ਵੋਟ ਪਾਉਣਗੇ , ਘੱਟਗਿਣਤੀ ਹੋਣ ਕਾਰਣ ਅਲੱਗ ਚੋਣ ਹਲਕਿਆਂ ਬਿਨਾਂ ਤਾਂ ਉਹ ਜਿੱਤ ਹੀ ਨਹੀਂ ਸਕਣਗੇ। ਅਕਸਰ ਚੋਣਾਂ ਵਿੱਚ ਹੁੰਦਾ ਵੀ ਇਉਂ ਹੀ ਸੀ। ਇਸ ਮੁੱਦੇ 'ਤੇ ਜਦ ਰੇੜਕਾ ਬਹੁਤ ਵਧ ਗਿਆ ਤਾਂ ਜਿਨਾਹ ਨੇ ਅਲੱਗ ਚੋਣ ਹਲਕਿਆਂ ਦੀ ਮੰਗ ਛੱਡਣ ਬਦਲੇ ਪੰਜਾਬ ਅਤੇ ਬੰਗਾਲ ਨੂੰ ਮੁਸਲਿਮ ਬਹੁਗਿਣਤੀ ਵਾਲੇ ਰਾਜ ਮੰਨ ਲੈਣ ਦੀ ਤਜਵੀਜ਼ ਰੱਖੀ। ਪਰ ਕਾਂਗਰਸ ਅੰਦਰ ਪੰਜਾਬ ਦੇ ਹਿੰਦੂ ਅਤੇ ਸਿੱਖ ਆਗੂਆਂ ਨੇ ਇਸ ਦਾ ਡਟ ਕੇ ਵਿਰੋਧ ਕੀਤਾ ਕਿ ਇਸ ਤਰ੍ਹਾਂ ਤਾਂ ਇਥੇ ਉਹ ਪੂਰੀ ਤਰ੍ਹਾਂ ਮੁਸਲਮਾਨਾਂ ਦੇ ਥੱਲੇ ਲੱਗ ਜਾਣਗੇ। ਇਸ ਤਰ੍ਹਾਂ ਪੰਜਾਬ ਦੀ ਮੁੱਖ ਧਾਰਾ ਦੀ ਸਿਆਸਤ ਵਿੱਚ ਅੰਗਰੇਜ਼ਾਂ ਖਿਲਾਫ਼ ਲੜਾਈ ਨਾਲੋਂ ਇੱਕ ਦੂਜੇ ਫਿਰਕੇ ਦੇ ਖਿਲਾਫ਼ ਲੜਾਈ ਭਾਰੂ ਰਹੀ।

ਅੰਗਰੇਜ਼ਾਂ ਖਿਲਾਫ਼ ਹਿੰਦੂ, ਸਿੱਖ ਅਤੇ ਮੁਸਲਮਾਨਾਂ ਦੇ ਸਾਂਝੇ ਵਿਰੋਧ ਦੀਆਂ ਕੁਝ ਝਲਕਾਂ 1919 ਤੋਂ ਬਾਅਦ ਕੇਵਲ ਭਗਤ ਸਿੰਘ ਹੋਰਾਂ ਦੇ ਮੁਕੱਦਮੇ ਵੇਲੇ ਮਿਲੀਆਂ ਜਦ ਜਤਿਨ ਦਾਸ ਦੀ ਭੁੱਖ ਹੜਤਾਲ ਉਪਰੰਤ ਸ਼ਹੀਦੀ ਅਤੇ ਭਗਤ ਸਿੰਘ ਹੋਰਾਂ ਦੇ ਫਾਂਸੀ ਲੱਗਣ ਨਾਲ ਹੋਈ ਸ਼ਹੀਦੀ ਬਾਅਦ ਹੋਏ ਰੋਸ ਪ੍ਰਦਰਸ਼ਨਾਂ ਵਿੱਚ ਹਿੰਦੂ ਸਿੱਖਾਂ ਦੇ ਨਾਲ ਮੁਸਲਮਾਨ ਵੀ ਵੱਡੀ ਗਿਣਤੀ ਵਿੱਚ ਸ਼ਾਮਲ ਹੋਏ।

* * * * *

ਅੰਗਰੇਜ਼ੀ ਰਾਜ ਦੌਰਾਨ ਪੰਜਾਬ ਦੀ ਸਿਆਸਤ ਬਾਕੀ ਦੇਸ਼ ਤੋਂ ਵੱਖਰੀ ਚਲਦੀ ਰਹੀ। ਇਸ ਦਾ ਇੱਕ ਮੁੱਖ ਕਾਰਣ ਤਾਂ ਇਹ ਸੀ ਕਿ ਪੰਜਾਬ ਮੁਸਲਿਮ ਬਹੁਗਿਣਤੀ ਵਾਲਾ ਸੂਬਾ ਸੀ ਪਰ ਮੁਸਲਮਾਨ ਆਰਥਿਕ ਅਤੇ ਵਿਦਿਅਕ ਤੌਰ 'ਤੇ ਹਿੰਦੂ ਸਿੱਖਾਂ ਨਾਲੋਂ ਪਛੜੇ ਹੋਏ ਸਨ। ਸੋ ਮੁਸਲਿਮ ਸਿਆਸਤ ਦਾ ਜਿਆਦਾ ਜੋਰ ਤਾਂ ਪੰਜਾਬ ਵਿੱਚ ਇਨ੍ਹਾਂ ਨੂੰ ਆਬਾਦੀ ਦੇ ਹਿਸਾਬ ਵੱਧ ਹੱਕ ਦਿਵਾਉਣਾ ਸੀ ਜਦ ਕਿ ਬਾਕੀ ਭਾਰਤ ਵਿੱਚ ਮੁਸਲਮਾਨਾਂ ਦੇ ਘੱਟਗਿਣਤੀ ਹੱਕਾਂ ਦੀ ਰੱਖਿਆ ਕਰਨਾ ਸੀ। ਦੂਸਰੀ ਗੱਲ ਪੰਜਾਬ ਵਿੱਚ ਕਿਸਾਨੀ ਬਹੁਤ ਮਹੱਤਵਪੂਰਨ ਵਰਗ ਸੀ ਅਤੇ ਕਿਸਾਨ ਜਿਆਦਾਤਰ ਸਿੱਖ ਅਤੇ ਮੁਸਲਮਾਨ ਹੀ ਸਨ। ਇਸ ਵਰਗ ਵਿੱਚ ਅੰਗਰੇਜ਼ ਸਾਮਰਾਜ ਨੇ ਕਈ ਢੰਗਾਂ ਨਾਲ ਡੂੰਘੀ ਘੁਸਪੈਠ ਕਰ ਰੱਖੀ ਸੀ। ਇਸ ਵਿਚੋਂ ਜਗੀਰਦਾਰ ਵਰਗ ਨੇ ਆਪਣੇ ਹਿਤਾਂ ਨੂੰ ਸੁਰੱਖਿਅਤ ਰੱਖਣ ਲਈ ਅੰਗਰੇਜ਼ ਸਰਕਾਰ ਨਾਲ ਵਫ਼ਾਦਾਰੀ ਬਣਾ ਰੱਖੀ ਸੀ ਅਤੇ ਕਿਸਾਨੀ ਨੂੰ ਫੌਜੀ ਭਰਤੀ ਰਾਹੀਂ ਅੰਗਰੇਜ਼ਾਂ ਨੇ ਆਪਣੇ ਨਾਲ ਜੋੜ ਰੱਖਿਆ ਸੀ। ਇਸ ਤੋਂ ਇਲਾਵਾ ਪੇਂਡੂ ਕਿਸਾਨੀ ਦਾ ਚੇਤਨਾ ਪੱਧਰ ਵੈਸੇ ਹੀ ਨੀਵਾਂ ਸੀ। ਅਜਿਹੇ ਕਾਰਣਾਂ ਕਰਕੇ ਪੰਜਾਬ ਵਿੱਚ ਕਾਂਗਰਸ ਦੀ ਬਜਾਏ ਯੂਨੀਅਨਿਸਟ ਪਾਰਟੀ ਮਾਲਕ ਕਿਸਾਨੀ ਦੀ ਮੁੱਖ ਪਾਰਟੀ ਬਣ ਕੇ ਉਭਰੀ ਜਿਸ ਵਿੱਚ ਪੱਛਮੀ ਪੰਜਾਬ ਦੇ ਮੁਸਲਮਾਨ, ਕੇਂਦਰੀ ਪੰਜਾਬ ਦੇ ਜੱਟ ਸਿੱਖ ਅਤੇ ਪੂਰਬੀ ਪੰਜਾਬ ਦੇ ਹਿੰਦੂ ਜਾਟ ਭਾਵ ਤਿੰਨੇ ਧਰਮਾਂ ਦਾ ਕਾਸ਼ਤਕਾਰ ਵਰਗ ਸ਼ਾਮਲ ਸੀ। ਇਹ ਸਿਆਸੀ ਧਾਰਾ ਇੱਕ ਪੱਖੋਂ ਚੰਗਾ ਵਰਤਾਰਾ ਸੀ ਕਿ ਇਸ ਨੇ ਕਿੱਤੇ 'ਤੇ ਆਧਾਰਿਤ ਸਫ਼ਬੰਦੀ ਕਰਕੇ ਫਿਰਕੂ ਭਾਵਨਾਵਾਂ ਨੂੰ ਪਿੱਛੇ ਪਾਇਆ। ਇਸੇ ਦਾ ਸਿੱਟਾ ਸੀ ਕਿ ਜਿੰਨਾਂ ਚਿਰ ਯੂਨੀਅਨਿਸਟ ਪਾਰਟੀ ਦਾ ਜੋਰ ਰਿਹਾ ਮੁਸਲਿਮ ਲੀਗ ਇਥੇ ਪੈਰ ਨਾ ਜਮਾ ਸਕੀ ਜਿਵੇਂ ਕਿ 1937 ਦੀਆਂ ਚੋਣਾਂ ਤੋਂ ਸਪਸ਼ਟ ਹੁੰਦਾ ਹੈ। 1937 ਦੀਆਂ ਚੋਣਾਂ ਵਿੱਚ 175 ਮੈਂਬਰੀ ਪੰਜਾਬ ਅਸੈਂਬਲੀ ਵਿਚੋਂ ਯੂਨੀਅਨਿਸਟ ਪਾਰਟੀ ਨੂੰ 95, ਮੁਸਲਿਮ ਲੀਗ ਨੂੰ ਕੇਵਲ ਦੋ, ਕਾਂਗਰਸ ਨੂੰ 28, ਹਿੰਦੂ ਮਹਾਂਸਭਾ ਨੂੰ 11 ਅਤੇ ਸਿੱਖ ਗਰੁੱਪਾਂ ਨੂੰ 24 ਸੀਟਾਂ ਹਾਸਲ ਹੋਈਆਂ। ਪਰ ਯੂਨੀਅਨਿਸਟ ਪਾਰਟੀ ਅੰਗਰੇਜ਼ ਸਰਕਾਰ ਦਾ ਸਮਰਥਨ ਕਰਕੇ ਉਸ ਤੋਂ ਰਿਆਇਤਾਂ ਲੈਣ ਤੱਕ ਹੀ ਸੀਮਿਤ ਰਹੀ ਜਦ ਕਿ ਦੇਸ਼ ਅੰਗਰੇਜ਼ਾਂ ਤੋਂ ਪੂਰਨ ਆਜਾਦੀ ਲੈਣ ਵੱਲ ਵਧ ਰਿਹਾ ਸੀ। ਇਸ ਤਰ੍ਹਾਂ ਯੂਨੀਅਨਿਸਟ ਪਾਰਟੀ ਸਮੇਂ ਦੀ ਚਾਲ ਨਾਲੋਂ ਪਛੜ ਗਈ ਅਤੇ ਵਕਤ ਨੇ ਇਸ ਨੂੰ ਕੁਝ ਸਾਲਾਂ ਵਿੱਚ ਹੀ ਇਤਿਹਾਸ ਦੇ ਕੂੜੇਦਾਨ ਵਿੱਚ ਸੁੱਟ ਦਿੱਤਾ ਅਤੇ ਇਸ ਦੀ ਜਗ੍ਹਾ ਮੁਸਲਿਮ ਲੀਗ, ਅਕਾਲੀ ਅਤੇ ਕਾਂਗਰਸ ਪਾਰਟੀ ਅੱਗੇ ਆ ਗਈਆਂ। ਯੂਨੀਅਨਿਸਟ ਪਾਰਟੀ ਜੇ ਸਾਮਰਾਜ ਦੇ ਵਿਰੋਧ ਵਿੱਚ ਪੰਜਾਬ ਦੇ ਕਿਸਾਨਾਂ ਨੂੰ ਜਥੇਬੰਦ ਕਰਦੀ ਤਾਂ ਪੰਜਾਬ ਦਾ ਇਤਿਹਾਸ ਕੁਝ ਹੋਰ ਹੋ ਸਕਦਾ ਸੀ ਪਰ ਕਿਉਂਕਿ ਇਸ ਦੀ ਅਗਵਾਈ ਜਗੀਰਦਾਰ ਵਰਗ ਕਰ ਰਿਹਾ ਸੀ ਇਸ ਲਈ ਇਹ ਅੰਗਰੇਜ਼ ਸਰਕਾਰ ਦੇ ਵਿਰੋਧ ਵਿੱਚ ਆਜਾਦੀ ਵਾਲੀਆਂ ਲੋਕ ਭਾਵਨਾਵਾਂ ਨਾਲ ਨਾ ਜੁੜ ਸਕੀ।

ਜਦ ਮੁਸਲਿਮ ਲੀਗ ਦਾ ਪ੍ਰਭਾਵ ਵਧ ਗਿਆ ਅਤੇ ਪਾਕਿਸਤਾਨ ਦੀ ਮੰਗ ਜੋਰ ਫੜ੍ਹ ਗਈ ਤਾਂ ਯੂਨੀਅਨਿਸਟ ਪਾਰਟੀ ਦੇ ਮੁਖੀ ਅਤੇ ਪੰਜਾਬ ਦੇ ਮੁੱਖ ਮੰਤਰੀ ਖਿਜ਼ਰ ਹਯਾਤ ਖ਼ਾਨ ਟਿਵਾਣਾ ਨੇ ਪੰਜਾਬ ਦੇ ਗਵਰਨਰ ਜੈਨਕਿਨਸ  ਕੋਲ ਤਜਵੀਜ਼ ਰੱਖੀ ਕਿ ਕਿਉਂ ਨਾ ਖ਼ੁਦਮੁਖਤਾਰ ਬਹੁ-ਧਰਮੀ ਪੰਜਾਬ ਕਾਇਮ ਕੀਤਾ ਜਾਵੇ ਜਿਹੜਾ ਭਾਰਤ ਅਤੇ ਪਾਕਿਸਤਾਨ ਦੋਹਾਂ ਤੋਂ ਵੱਖ ਹੋਵੇ। ਪਰ ਇਹ ਖ਼ਾਬ-ਖਿਆਲੀ ਬਹੁਤ ਲੇਟ ਸੀ ਅਤੇ ਇਸ ਬਾਰੇ ਬਹੁਤਾ ਜੋਰ ਵੀ ਨਾ ਲਾਇਆ ਗਿਆ।[84]

ਜੇ ਪੰਜਾਬ ਪ੍ਰਤੀ ਨਿੱਜੀ ਭਾਵਨਾਵਾਂ ਨੂੰ ਪਾਸੇ ਰੱਖ ਕੇ ਤੱਥਾਂ ਦੇ ਆਧਾਰ 'ਤੇ ਗੱਲ ਕੀਤੀ ਜਾਵੇ ਤਾਂ ਇਹ ਠੀਕ ਹੈ ਕਿ ਅੰਗਰੇਜ਼ਾਂ ਖਿਲਾਫ਼ ਲੜਦੇ ਹੋਏ ਪੰਜਾਬੀਆਂ ਨੇ ਕੁਰਬਾਨੀਆਂ ਬਹੁਤ ਦਿੱਤੀਆਂ ਪਰ ਪੰਜਾਬ ਦੇ ਤਿੰਨੋ ਧਰਮਾਂ ਦੇ ਲੋਕ ਅੰਗਰੇਜ਼ਾਂ ਦੇ ਵਿਰੋਧ ਵਿਚ ਕਿਸੇ ਸਾਂਝੇ ਜਥੇਬੰਦਕ ਰੂਪ ਵਿੱਚ ਬੱਝਵੀਂ ਲੜਾਈ ਨਹੀਂ ਦੇ ਸਕੇ।

-----

[84] Talbot, *Khizar Tiwana* quoted in R. Gandhi, *Punjab* p.335

## 1947-2000

## (ਹਿੰਸਾ ਅਤੇ ਅਧੂਰੇ ਰਹੇ ਸੁਪਨਿਆਂ ਦਾ ਦੌਰ)

ਪੰਜਾਬ ਵਿੱਚ ਜੋ ਕੁਝ ਵਾਪਰਿਆ, ਬਹੁਤੇ ਲੋਕਾਂ ਲਈ ਉਹ ਇੱਕ ਦੁਖਾਂਤ ਹੈ ਜੋ ਸੌਖਾ ਸਮਝ ਵਿੱਚ ਆਉਣ ਵਾਲਾ ਨਹੀਂ। ਬਾਹਰ ਤੋਂ ਇਉਂ ਜਾਪਦਾ ਹੈ ਕਿ ਸਿੱਖਾਂ ਨੇ ਆਜਾਦ ਭਾਰਤ ਵਿੱਚ ਹਾਸਲ ਕੀਤੀਆਂ ਆਪਣੀਆਂ ਵੱਡੀਆਂ ਸਫ਼ਲਤਾਵਾਂ ਵਿੱਚੋਂ ਸ਼ਿਕਾਇਤਾਂ ਘੜ ਘੜ ਕੇ ਆਪਣੇ ਲਈ ਇਹ ਦੁਖਾਂਤ ਖ਼ੁਦ ਪੈਦਾ ਕੀਤਾ ਹੈ, ਜਿਵੇਂ ਕਿ ਇਸ ਫਿਰਕੇ ਵਿੱਚ ਕੋਈ ਬੌਧਿਕ ਜਾਂ ਭਾਵਨਾਤਮਿਕ ਨੁਕਸ ਹੋਵੇ, ਜਿਵੇਂ ਕਿ ਪਿਛਲੀ ਸਦੀ ਦੌਰਾਨ ਇਨ੍ਹਾਂ ਦੀ ਲਗਾਤਾਰ ਤੇਜੀ ਨਾਲ ਹੋਈ ਚੜ੍ਹਤ ਦੌਰਾਨ ਹਾਸਲ ਪਦਾਰਥਕ ਤਰੱਕੀ ਅਤੇ ਅੰਦਰੂਨੀ ਜ਼ਿੰਦਗੀ ਵਿਚਕਾਰ ਤਵਾਜ਼ਨ ਦੀ ਘਾਟ ਰਹੀ ਹੋਵੇ। ਸਿੱਟੇ ਵਜੋਂ ਇੱਕ ਪਾਸਿਉਂ ਸਾਹਸੀ ਅਤੇ ਅਗਾਂਹਵਧੂ ਦਿਸਦੇ ਇਹ ਲੋਕ, ਦੂਜੇ ਪਾਸੇ ਤੋਂ ਆਪਣੇ ਕਬਾਇਲੀ ਅਤੇ ਦਿਹਾਤੀ ਮੂਲ ਦੇ ਨੇੜੇ ਹੀ ਖੜ੍ਹੇ ਰਹੇ।

- ਵੀ. ਐੱਸ. ਨਾਇਪਾਲ

ਭਾਰਤੀ ਮੂਲ ਦਾ ਨੋਬਲ ਇਨਾਮ ਜੇਤੂ ਲੇਖਕ

## ਦੇਸ਼ ਦੀ ਵੰਡ ਅਤੇ ਫਿਰਕਾਪ੍ਰਸਤੀ ਦਾ ਤਾਂਡਵ

ਸਿਰਾਂ 'ਤੇ ਸਮਾਨ ਦੀਆਂ ਗਠੜੀਆਂ ਚੁੱਕੀ ਅਤੇ ਦਹਿਸ਼ਤ ਨਾਲ ਭਰੇ ਚਿਹਰਿਆਂ ਵਾਲੇ ਅਨੇਕਾਂ ਮਰਦ, ਔਰਤਾਂ ਅਤੇ ਬੱਚਿਆਂ ਦੇ ਲੰਬੇ ਕਾਫ਼ਲੇ - ਇਹ ਉਹ ਸ਼ਰਨਾਰਥੀ ਸਨ ਜੋ ਜ਼ੁਲਮ ਅਤੇ ਅੱਤਿਆਚਾਰ ਤੋਂ ਆਪਣੀ ਹਿਫ਼ਾਜ਼ਤ ਕਰਨ ਲਈ, ਕਿਸੇ ਸ਼ਰਨ ਦੀ ਭਾਲ ਵਿੱਚ ਆਪਣੇ ਘਰਾਂ ਨੂੰ ਛੱਡ ਆਏ ਸਨ। ਭਾਰਤ ਵਿੱਚ ਸ਼ਰਨਾਰਥੀ ਸ਼ਬਦ ਹਾਲੇ ਸਮਝ ਤੋਂ ਬਾਹਰ ਹੀ ਸੀ ਤੇ ਅਕਸਰ ਹੈਰਾਨੀ ਹੁੰਦੀ ਕਿ ਕਿਉਂ ਲੋਕ ਆਪਣੇ ਘਰ ਛੱਡਣ ਲਈ ਮਜਬੂਰ ਹੋ ਜਾਂਦੇ ਹਨ। ਇਹ ਸ਼ਰਨਾਰਥੀ ਖ਼ੁਦ ਵੀ ਲੋਕਾਈ ਦੇ ਇਸ ਪਰਵਾਸ ਦੇ ਵਰਤਾਰੇ ਬਾਰੇ ਅਚੰਭਿਤ ਹੁੰਦੇ ਅਕਸਰ ਇਹ ਕਹਿੰਦੇ ਸੁਣੇ ਜਾਂਦੇ, ''ਅਸੀਂ ਰਾਜੇ ਬਦਲਦੇ ਤਾਂ ਸੁਣੇ ਸਨ ਪਰ ਇਹ ਪਹਿਲੀ ਵਾਰ ਹੈ ਜਦੋਂ ਪਰਜਾ ਸਥਾਨ ਬਦਲ ਰਹੀ ਹੈ।''

- ਮਹਿੰਦਰ ਸਿੰਘ ਰੰਧਾਵਾ- ਰਾਖ 'ਚੋਂ ਉੱਗੇ

1947 ਵਿੱਚ ਪੰਜਾਬ ਅਤੇ ਪੰਜਾਬੀਅਤ ਨਾਲ ਸਭ ਤੋਂ ਵੱਡਾ ਦੁਖਾਂਤ ਵਾਪਰਿਆ। ਇਸ ਦੇ ਲਈ ਕੌਣ ਕਿੰਨਾ ਕਿੰਨਾ ਜ਼ਿੰਮੇਂਵਾਰ ਸੀ ਇਸ ਬਾਰੇ ਇਤਿਹਾਸਕਾਰ ਬਹਿਸ ਕਰਦੇ ਰਹਿਣਗੇ ਪਰ ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਸ ਦਾ ਮੂਲ ਕਾਰਣ ਧਰਮ ਦਾ ਇਥੋਂ ਦੀ ਜ਼ਿੰਦਗੀ ਵਿੱਚ ਵਧਵਾਂ ਰੋਲ ਹੋਣਾ ਹੈ। ਜੇ ਸਮਾਜਿਕ ਸਭਿਆਚਾਰਕ ਬੁਰਾਈਆਂ ਨੂੰ ਰੋਕਣ ਲਈ ਕੋਈ ਲਹਿਰ ਚਲਾਈ ਜਾਂਦੀ ਤਾਂ ਉਹ ਧਾਰਮਿਕ ਆਧਾਰਾਂ 'ਤੇ ਹੀ ਸ਼ੁਰੂ ਕੀਤੀ ਜਾਂਦੀ ਸੀ ਅਤੇ ਜੇ ਕੋਈ ਰਾਜਨੀਤੀ ਕੀਤੀ ਜਾਂਦੀ ਸੀ ਤਾਂ ਉਹ ਵੀ ਸਮੁੱਚੇ ਸਮਾਜ ਦੇ ਆਰਥਿਕ ਸਮਾਜਿਕ ਹਿਤਾਂ ਨੂੰ ਪਾਸੇ ਰੱਖ ਕੇ ਆਪੋ ਆਪਣੇ ਫਿਰਕੇ ਦੇ ਆਧਾਰ 'ਤੇ ਕੀਤੀ ਜਾਂਦੀ ਸੀ। ਇਸੇ ਕਰਕੇ ਦੇਸ਼ ਵੰਡ ਤੋਂ ਪਹਿਲਾਂ ਜੋ ਸਿਆਸੀ ਖੇਡ ਖੇਡੀ ਗਈ ਉਸ ਲਈ ਮੈਦਾਨ ਧਰਮ ਨੇ ਹੀ ਮੁਹਈਆ ਕੀਤਾ ਸੀ। 'ਮਜ਼ਬ ਨਹੀਂ ਸਿਖਾਤਾ ਆਪਸ ਮੇਂ ਬੈਰ ਰੱਖਣਾ' ਲਿਖਣ ਵਾਲੇ ਅਲਾਮਾ ਇਕਬਾਲ ਨੇ ਹੀ ਸਭ ਤੋਂ ਪਹਿਲਾਂ ਇੱਕ ਮੁਸਲਿਮ ਰਾਜ ਦੀ ਮੰਗ ਉਠਾਈ ਸੀ। ਉਸ ਨੇ 1930 ਵਿੱਚ ਲਖਨਊ ਵਿਖੇ ਮੁਸਲਿਮ ਲੀਗ ਦੇ ਇਜਲਾਸ ਦੀ ਪ੍ਰਧਾਨਗੀ ਕਰਦੇ ਹੋਏ ਕਿਹਾ, ''ਮੈਂ ਚਾਹੁੰਦਾ ਹਾਂ ਕਿ ਪੰਜਾਬ, ਉਤਰ-ਪੱਛਮੀ ਸਰਹੱਦੀ ਸੂਬਾ, ਸਿੰਧ ਅਤੇ ਬਲੋਚਿਸਤਾਨ ਨੂੰ ਮਿਲਾ ਕੇ ਇੱਕ ਮੁਸਲਿਮ ਰਾਜ ਬਣਾਇਆ ਜਾਵੇ। ਚਾਹੇ ਉਹ ਬ੍ਰਿਟਿਸ਼ ਸਾਮਰਾਜ ਦੇ ਅੰਦਰ ਹੋਵੇ ਜਾਂ ਬਾਹਰ, ਉਸ ਨੂੰ ਸਵੈ-ਸਾਸ਼ਨ ਦੇ ਪੂਰੇ ਅਧਿਕਾਰ ਹੋਣ। ਇਹ ਹੀ ਭਾਰਤ ਦੇ ਮੁਸਲਮਾਨਾਂ ਦੀ ਅਸਲ ਹੋਣੀ ਹੈ।''[85] ਹੁਣ ਜੇ ਮਜ਼ਬ ਦੇ ਆਧਾਰ 'ਤੇ ਕੋਈ ਵੈਰ ਵਿਰੋਧ ਹੀ ਨਹੀਂ ਹੁੰਦਾ ਤਾਂ ਅਲੱਗ ਮੁਸਲਿਮ ਦੇਸ਼ ਦੀ ਮੰਗ ਕਰਨ ਦੀ ਕੀ ਤੁਕ ਸੀ? ਪਰ ਧਾਰਮਿਕ ਸੋਚ ਵਿੱਚ ਅਜਿਹਾ ਤਰਕ ਵਿਤਰਕ ਕੋਈ ਮਹੱਤਵ ਨਹੀਂ ਰਖਦਾ।

ਧਰਮ ਅਧਾਰਿਤ ਫਿਰਕੂ ਸਿਆਸਤ ਨੇ ਹਾਲਾਤ ਅਜਿਹੇ ਬਣਾ ਦਿੱਤੇ ਕਿ ਦੇਸ਼ ਦੀ ਵੰਡ ਨੂੰ ਟਾਲਿਆ ਜਾ ਸਕਣਾ ਸੰਭਵ ਹੀ ਨਹੀਂ ਰਿਹਾ ਸੀ। ਪਰ ਜੋ ਕਤਲੇਆਮ ਹੋਇਆ ਇਸ ਨੂੰ ਕੰਟਰੋਲ ਕੀਤਾ ਜਾ ਸਕਦਾ ਸੀ। ਇਸ ਦੌਰਾਨ ਜਾਨੀ ਨੁਕਸਾਨ ਵੱਧ ਹੋਣ ਦਾ ਕਾਰਣ ਅੰਗਰੇਜ਼ਾਂ ਦੀ ਗੈਰ ਜਿਮੇਂਵਾਰਾਨਾ ਪਹੁੰਚ ਸੀ। ਆਮ ਅੰਗਰੇਜ਼ ਅਧਿਕਾਰੀਆਂ ਦੇ ਮਨ ਵਿੱਚ ਇਹ ਭਾਵਨਾ ਸੀ ਕਿ ਸਾਨੂੰ ਦੇਸ਼ 'ਚੋਂ ਬਾਹਰ ਕੱਢ ਰਹੇ ਹੋ ਤਾਂ ਹੁਣ ਆਪੇ ਲੜੋ ਮਰੋ, ਤੁਹਾਨੂੰ ਪਤਾ ਲੱਗੇ ਕਿ ਅਸੀਂ ਹੀ ਤੁਹਾਨੂੰ ਇੱਕ ਦੂਜੇ ਤੋਂ ਬਚਾਇਆ ਹੋਇਆ ਸੀ। ਸੋ ਜਦ ਮਾਰਚ ਅਪ੍ਰੈਲ 47 ਤੋਂ ਦੰਗੇ ਸ਼ੁਰੂ ਹੋਏ ਤਾਂ ਜਿਹੜੇ ਲੋਕ ਅੰਗਰੇਜ਼ ਅਧਿਕਾਰੀਆਂ ਕੋਲ ਇਨ੍ਹਾਂ ਨੂੰ ਠੱਲ੍ਹ ਪਾਉਣ ਲਈ ਕਹਿਣ ਜਾਂਦੇ ਸਨ ਉਨ੍ਹਾਂ ਨੂੰ ਕੋਈ ਹੁੰਗਾਰਾ ਨਹੀਂ ਦਿੱਤਾ ਜਾਂਦਾ ਸੀ। ਇਥੋਂ ਤੱਕ ਕਿ 17 ਅਪ੍ਰੈਲ ਨੂੰ ਕਾਂਗਰਸ ਪ੍ਰਧਾਨ ਅਚਾਰੀਆ ਕ੍ਰਿਪਲਾਨੀ ਨੇ ਲਾਰਡ ਮਾਊਂਟਬੈਟਨ ਨੂੰ ਕਿਹਾ, ''ਇਕੋ ਚੀਜ ਜੋ ਅੰਗਰੇਜ਼ਾਂ ਨੂੰ ਅਸੀਂ ਕਹਿੰਦੇ ਹਾਂ ਉਹ ਲਾਅ ਐਂਡ ਆਰਡਰ ਨੂੰ ਕਾਇਮ ਰੱਖਣ ਅਤੇ

---

[85] Rajmohan Gandhi, *Punjab* p.307

ਆਪਣੇ ਆਖਰੀ ਮਹੀਨਿਆਂ ਵਿੱਚ ਨਿਰਪੱਖ ਹੋ ਕੇ ਰਹਿਣ ਦੀ ਮੰਗ ਹੈ।" ਇਸੇ ਤਰ੍ਹਾਂ ਜਿਨਾਹ ਨੇ ਵੀ 23 ਜੂਨ ਨੂੰ ਮਾਊਂਟਬੈਟਨ ਨੂੰ ਕਿਹਾ, "ਪੰਜਾਬ ਵਿਚਲੀ ਗੜਬੜ੍ਹ ਨੂੰ ਦਬਾਉਣ ਲਈ ਕਠੋਰ ਹੋ ਜਾਉ। ਮੈਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ ਜੇ ਇਸ ਨੂੰ ਰੋਕਣ ਲਈ ਤੁਸੀਂ ਮੁਸਲਮਾਨਾਂ ਨੂੰ ਵੀ ਗੋਲੀ ਮਾਰ ਦਿੰਦੇ ਹੋ।"[86] ਪਰ ਮਾਊਂਟਬੈਟਨ ਨੇ ਇਨ੍ਹਾਂ ਬੇਨਤੀਆਂ ਪ੍ਰਤੀ ਕੋਈ ਰੁਚੀ ਨਾ ਦਿਖਾਈ।

ਪਹਿਲੀ ਯੋਜਨਾ ਅਨੁਸਾਰ ਅੰਗਰੇਜ਼ਾਂ ਦੇ ਭਾਰਤ ਛੱਡ ਕੇ ਜਾਣ ਦਾ ਸਮਾਂ ਜੂਨ 1948 ਦੇ ਆਸ ਪਾਸ ਮਿਥਿਆ ਗਿਆ ਸੀ ਪਰ ਮਾਊਂਟਬੈਟਨ ਨੇ ਇਸ ਨੂੰ ਖਿੱਚ ਕੇ ਅਗਸਤ 1947 ਵਿੱਚ ਲੈ ਆਂਦਾ। ਅਸਲ ਵਿੱਚ ਮਾਊਂਟਬੈਟਨ ਚਾਹੁੰਦਾ ਸੀ ਕਿ ਸਾਰੇ ਅੰਗਰੇਜ਼ ਇਥੋਂ ਸੁਰਖਿਅਤ ਨਿਕਲ ਜਾਣ ਅਤੇ ਭਾਰਤ ਵਿੱਚ ਜੋ ਸਿਵਲ ਵਾਰ ਵਰਗੇ ਹਾਲਾਤ ਬਣੇ ਹੋਏ ਸਨ, ਉਹ ਆਪਣੇ ਬੰਦਿਆਂ ਨੂੰ ਇਸ ਵਿੱਚ ਉਲਝਾਉਣਾ ਨਹੀਂ ਚਾਹੁੰਦਾ ਸੀ। ਇਸ ਤੋਂ ਇਲਾਵਾ ਮਿਸਟਰ ਰੈਡਕਲਿਫ ਵੱਲੋਂ ਵਾਹਗੇ ਵਾਲੀ ਲਾਈਨ ਤਾਂ ਖਿੱਚ ਦਿੱਤੀ ਸੀ ਪਰ ਗਵਰਨਰ ਜਨਰਲ ਮਾਊਂਟਬੈਟਨ ਵੱਲੋਂ ਇਸ ਨੂੰ ਜਨਤਕ ਨਾ ਕੀਤਾ ਗਿਆ ਕਿ ਇਹ ਕਿਥੋਂ ਕਿਥੋਂ ਦੀ ਜਾਵੇਗੀ। ਇਸ ਨਾਲ ਵੀ ਵੱਧ ਨੁਕਸਾਨ ਹੋਇਆ ਨਹੀਂ ਤਾਂ ਲੋਕ ਪਹਿਲਾਂ ਹੀ ਸੁਚੇਤ ਹੋ ਕੇ ਪਲਾਇਨ ਕਰ ਜਾਂਦੇ।

ਇਸ ਵੰਡ ਦੌਰਾਨ ਫਿਰਕੂ ਵਹਿਸ਼ਤ ਦਾ ਜੋ ਕਰੂਰ ਵਰਤਾਰਾ ਚੱਲਿਆ ਉਸ ਬਾਰੇ ਕਿਸੇ ਇਤਿਹਾਸ ਪੁਸਤਕ ਤੋਂ ਜਾਣਨ ਦੀ ਲੋੜ ਨਹੀਂ, ਇਹ ਤਾਂ ਪੰਜਾਬ ਦੇ ਲੋਕਾਂ ਦੇ ਜਿਸਮਾਂ ਅਤੇ ਰੂਹ ਉੱਤੇ ਤਲਵਾਰਾਂ, ਨੇਜ਼ਿਆਂ ਅਤੇ ਛੁਰਿਆਂ ਨਾਲ ਲਿਖਿਆ ਗਿਆ ਸੀ। ਹੁਣ ਤਾਂ ਕੁਝ ਅੰਕੜੇ ਹੀ ਦਿੱਤੇ ਜਾ ਸਕਦੇ ਹਨ। 1951 ਦੀਆਂ ਮਰਦਮਸ਼ੁਮਾਰੀਆਂ ਮੁਤਾਬਿਕ ਵੰਡ ਦੌਰਾਨ ਸਾਰੇ ਭਾਰਤ -ਪਾਕਿਸਤਾਨ ਵਿਚੋਂ ਇੱਕ ਤੋਂ ਦੂਜੇ ਪਾਸੇ 1 ਕਰੋੜ 45 ਲੱਖ ਲੋਕਾਂ ਨੂੰ ਪਰਵਾਸ ਕਰਨਾ ਪਿਆ ਜਿਸ ਵਿੱਚ ਪੰਜਾਬੀਆਂ ਤੋਂ ਇਲਾਵਾ ਪੂਰਬੀ ਪਾਸੇ ਬੰਗਾਲੀਆਂ ਦਾ ਪਰਵਾਸ ਅਤੇ ਸਿੰਧ ਖੇਤਰ ਵਿਚੋਂ ਪਰਵਾਸ ਸ਼ਾਮਲ ਹੈ ਪਰ ਇਸ ਦਾ ਸਭ ਤੋਂ ਵੱਡਾ ਦਰਦ ਪੰਜਾਬੀਆਂ ਨੂੰ ਹੀ ਝੱਲਣਾ ਪਿਆ। ਕੋਈ 42-43 ਲੱਖ ਪੰਜਾਬੀ ਮੁਸਲਮਾਨ ਇਧਰੋਂ ਪਾਕਿਸਤਾਨ ਗਏ ਅਤੇ ਲਗਪੱਗ ਏਨੇ ਕੁ ਹੀ ਹਿੰਦੂ ਸਿੱਖ ਉਧਰੋਂ ਆਏ। ਇਸ ਤਰ੍ਹਾਂ ਲਗਪੱਗ 85 ਲੱਖ ਪੰਜਾਬੀ ਆਪਣੇ ਘਰ-ਘਾਟ, ਜ਼ਮੀਨ ਜਾਇਦਾਦ, ਵਪਾਰ ਕਾਰੋਬਾਰ, ਜੰਮਣ ਭੋਇ ਅਤੇ ਹਮਸਾਇਆਂ ਨੂੰ ਛੱਡ ਕੇ ਵਾਹਗੇ ਵਾਲੀ ਲਾਈਨ ਦੇ ਦੂਸਰੇ ਪਾਸੇ ਜਾਣ ਲਈ ਮਜਬੂਰ ਹੋਏ। ਇਸ ਦੌਰਾਨ ਉਨ੍ਹਾਂ ਨੂੰ ਕਿੰਨੇ ਸਰੀਰਕ, ਮਾਨਸਿਕ, ਆਰਥਿਕ ਕਸ਼ਟਾਂ ਅਤੇ ਦਹਿਸ਼ਤ ਵਿਚੋਂ ਲੰਘਣਾ ਪਿਆ ਇਸ ਨੂੰ ਅੰਕੜਿਆਂ ਵਿੱਚ ਨਹੀਂ ਬਿਆਨਿਆ ਜਾ ਸਕਦਾ। ਦਿਮਾਗਾਂ ਵਿੱਚ ਫਿਰਕੂ ਜਨੂੰਨ ਅਤੇ ਹੱਥਾਂ ਵਿੱਚ ਹਥਿਆਰ ਲੈ ਕੇ ਇੱਕ ਦੂਜੇ ਧਰਮ ਦੇ ਮਨੁੱਖਾਂ ਦੀਆਂ ਜਾਨਾਂ ਦਾ ਜੋ ਘਾਣ ਕੀਤਾ ਗਿਆ ਉਸ ਬਾਰੇ ਅੰਦਾਜੇ 5 ਤੋਂ 10 ਲੱਖ ਤੱਕ ਦੇ ਹਨ।

ਇਸ ਵਰਤਾਰੇ ਨੇ ਪੰਜਾਬ ਦਾ ਸਾਰਾ ਰੰਗ ਰੂਪ ਹੀ ਬਦਲ ਦਿੱਤਾ। ਪਾਕਿਸਤਾਨ ਵਿੱਚੋਂ ਮੌਤ ਤੋਂ ਬਚ ਕੇ ਆਏ ਲੋਕਾਂ ਦਾ ਹੁਣ ਜ਼ਿੰਦਗੀ ਲਈ ਸੰਘਰਸ਼ ਸ਼ੁਰੂ ਹੋ ਗਿਆ। ਓਧਰ ਉਹ ਬਹੁਤ ਉਪਜਾਊ ਜ਼ਮੀਨਾਂ ਅਤੇ ਚੰਗੇ ਕਾਰੋਬਾਰ ਛੱਡ ਕੇ ਆਏ ਸਨ ਪਰ ਪੂਰਬੀ ਪੰਜਾਬ ਵਿੱਚ ਖੇਤੀ ਅਤੇ ਉਦਯੋਗ ਦੋਵੇਂ ਹੀ ਵਿਕਸਿਤ ਨਹੀਂ ਸਨ। ਵੰਡ ਦੇ ਸਿੱਟੇ ਵਜੋਂ ਸਾਂਝੇ ਪੰਜਾਬ ਦੇ ਪੰਜ ਦਰਿਆਵਾਂ ਵਿਚੋਂ ਤਿੰਨ ਦਰਿਆਵਾਂ ਦਾ ਪਾਣੀ ਭਾਰਤੀ ਪੰਜਾਬ ਦੇ ਹਿੱਸੇ ਆਇਆ। ਇਸ ਨੇ ਵਸੋਂ ਦਾ 45 %, ਰਕਬੇ ਦਾ 38 ਪ੍ਰਤੀਸ਼ਤ ਅਤੇ ਆਮਦਨੀ ਦਾ 31 ਪ੍ਰਤੀਸ਼ਤ ਪ੍ਰਾਪਤ ਕੀਤਾ। ਦੂਜੇ ਪਾਸੇ ਪੱਛਮੀ ਪੰਜਾਬ ਕੋਲ ਵਸੋਂ ਦਾ 55 ਪ੍ਰਤੀਸ਼ਤ, ਰਕਬੇ ਦਾ 62 ਪ੍ਰਤੀਸ਼ਤ ਅਤੇ ਆਮਦਨੀ ਦਾ 69 ਪ੍ਰਤੀਸ਼ਤ ਹਿੱਸਾ ਆਇਆ। ਇਸ ਹਿੱਸੇ ਵਿੱਚ ਭਾਵ ਪਾਕਿਸਤਾਨੀ ਪੰਜਾਬ ਵਿੱਚ ਵੱਡੀਆਂ ਨਹਿਰਾਂ ਅਤੇ ਉਪਜਾਊ ਨਹਿਰੀ ਸਿੰਜਾਈ ਵਾਲੀ 70% ਜ਼ਮੀਨ ਸੀ। ਇਸ ਖੇਤਰ ਵਿੱਚ ਮਹੱਤਵਪੂਰਨ ਜੰਗਲ ਅਤੇ ਖਣਿਜੀ ਸਰੋਤ ਆਉਂਦੇ ਸਨ ਅਤੇ ਵੱਡੇ ਉਦਯੋਗ ਸਨ। ਇਸ ਕਰਕੇ ਪੱਛਮੀ ਪੰਜਾਬ ਮੁਕਾਬਲਤਨ ਵੱਧ ਅਨਾਜ ਪੈਦਾ ਕਰਨ ਵਾਲਾ ਖੁਸ਼ਹਾਲ ਸੂਬਾ ਬਣ ਕੇ ਉਭਰਿਆ।

---

[86] Rajmohan Gandhi, *Punjab*, p.347

ਖੈਰ ਇਸ ਦੌਰ ਵਿੱਚ ਸ਼ਰਨਾਰਥੀਆਂ ਦੇ ਮੁੜ ਵਸੇਬੇ ਲਈ ਸਰਕਾਰ ਨੇ ਸ਼ਲਾਘਾਯੋਗ ਕੰਮ ਕੀਤਾ। ਅਜੇ ਨਵੀਂ ਨਵੀਂ ਆਜਾਦੀ ਆਈ ਹੋਣ ਕਰਕੇ ਭਾਰਤੀ ਸਿਸਟਮ ਕੁਰੱਪਟ ਨਹੀਂ ਹੋਇਆ ਸੀ ਅਤੇ ਕੁਝ ਕਰ ਗੁਜ਼ਰਨ ਦਾ ਜੋਸ਼ ਸੀ। ਪਾਕਿਸਤਾਨ ਵਿਚੋਂ ਉਜੜ ਕੇ ਆਏ ਕਿਸਾਨਾਂ ਨੂੰ ਤਾਂ ਜ਼ਮੀਨਾਂ ਮਿਲ ਗਈਆਂ ਚਾਹੇ ਉਹ ਆਕਾਰ ਪੱਖੋਂ ਓਨੀਆਂ ਵੱਡੀਆਂ ਅਤੇ ਉਪਜਾਇਕਤਾ ਪੱਖੋਂ ਓਨੀਆਂ ਵਧੀਆ ਨਹੀਂ ਸਨ ਪਰ ਜ਼ਮੀਨਾਂ ਦੀ ਅਲਾਟਮੈਂਟ ਹੋਣ ਨਾਲ ਉਹ ਉਸੇ ਤਰ੍ਹਾਂ ਆਪਣੇ ਪਿਤਰੀ ਕਿੱਤੇ ਨਾਲ ਜੁੜ ਗਏ। ਇਸ ਦੇ ਮੁਕਾਬਲੇ ਗੈਰ-ਕਾਸ਼ਤਕਾਰ ਵਰਗ ਨੂੰ ਵੱਧ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪਿਆ। ਵੱਡੇ ਕਾਰੋਬਾਰ ਛੱਡ ਕੇ ਆਏ ਵਿਅਕਤੀਆਂ ਨੂੰ ਏਧਰ ਛਾਬੜੀਆਂ ਅਤੇ ਰੇੜ੍ਹੀਆਂ ਲਾਉਣ ਵਰਗੇ ਕੰਮ ਕਰਨੇ ਪਏ। ਪਰ ਇਸ ਅਮਲ ਨੇ ਕਾਰੋਬਾਰੀ ਉਦਮ ਨਾਲ ਜ਼ਿੰਦਗੀ ਵਿੱਚ ਅੱਗੇ ਵਧਣ ਦੀਆਂ ਨਵੀਆਂ ਮਿਸਾਲਾਂ ਕਾਇਮ ਕੀਤੀਆਂ। ਦੂਸਰੇ ਪਾਸੇ ਮਾੜੀਆਂ ਹਾਲਤਾਂ ਵਿਚੋਂ ਉਪਰ ਉਠਣ ਦੀ ਤਾਂਘ ਨੇ ਇਸ ਵਰਗ ਨੂੰ ਕਾਰੋਬਾਰੀ ਚੁਸਤੀਆਂ ਚਲਾਕੀਆਂ ਵਿੱਚ ਵੀ ਨਿਪੁੰਨ ਕਰ ਦਿੱਤਾ ਜੋ ਪੰਜਾਬ ਦੇ ਲੋਕਾਂ ਵਿੱਚ ਕਮਾਈ ਦੇ ਪ੍ਰਚਲਿਤ ਸਿੱਧੇ ਸਾਧੇ ਢੰਗਾਂ ਨਾਲੋਂ ਵੱਖਰਾ ਸੀ। ਇਨ੍ਹਾਂ ਗੱਲਾਂ ਦਾ ਪੰਜਾਬ ਦੇ ਕਾਰੋਬਾਰੀ ਸਭਿਆਚਾਰ ਉੱਤੇ ਕਾਫੀ ਅਸਰ ਪਿਆ।

ਵੰਡ ਬਾਅਦ ਪੰਜਾਬ ਦੀ ਰਾਜਨੀਤੀ ਵਿੱਚ ਪੂਰਬੀ ਪੰਜਾਬ ਦੇ ਜਿਲ੍ਹਿਆਂ ਨਾਲ ਸਬੰਧਿਤ ਸਿਆਸਤਦਾਨ ਜਿਵੇਂ ਪ੍ਰਤਾਪ ਸਿੰਘ ਕੈਰੋਂ, ਸਵਰਨ ਸਿੰਘ, ਗਿਆਨ ਸਿੰਘ ਰਾੜੇਵਾਲਾ ਆਦਿ ਵਧੇਰੇ ਸ਼ਕਤੀਸ਼ਾਲੀ ਹੋ ਗਏ। ਪੂਰਬੀ ਪੰਜਾਬ ਦੀ ਸਰਕਾਰ ਆਰਜੀ ਤੌਰ 'ਤੇ ਸ਼ਿਮਲੇ ਨੂੰ ਰਾਜਧਾਨੀ ਬਣਾ ਕੇ ਕਾਇਮ ਕੀਤੀ ਗਈ ਅਤੇ ਗੋਪੀ ਚੰਦ ਭਾਰਗਵ ਨੂੰ ਮੁੱਖ ਮੰਤਰੀ ਬਣਾਇਆ ਗਿਆ।

1948 ਵਿੱਚ ਪੰਜਾਬ ਦੀਆਂ ਰਿਆਸਤਾਂ ਨੂੰ ਮਿਲਾ ਕੇ ਪੈਪਸੂ (PEPSU - Patiala and East Punjab States Union) ਬਣਾ ਦਿੱਤਾ ਗਿਆ। ਮਹਾਰਾਜਾ ਯਾਦਵਿੰਦਰ ਸਿੰਘ ਜਿਸ ਨੇ ਰਾਜਿਆਂ ਨੂੰ ਭਾਰਤੀ ਸੰਘ ਵਿੱਚ ਮਿਲਣ ਲਈ ਪ੍ਰੇਰਨ ਵਿੱਚ ਮੁੱਖ ਭੂਮਿਕਾ ਨਿਭਾਈ ਸੀ, ਉਸ ਨੂੰ ਰਾਜ ਪ੍ਰਮੁੱਖ ਬਣਾਇਆ ਗਿਆ ਅਤੇ ਗਿਆਨ ਸਿੰਘ ਰਾੜੇਵਾਲਾ ਮੁੱਖ ਮੰਤਰੀ ਬਣਿਆ।

ਇਸ ਤਰ੍ਹਾਂ ਪੰਜਾਬ ਦਾ ਭੂਗੋਲ ਤਾਂ ਇਕੋ ਝਟਕੇ ਨਾਲ ਹੀ ਬਦਲ ਗਿਆ, ਆਰਥਿਕਤਾ ਨੂੰ ਪੈਰਾਂ ਸਿਰ ਕਰਨ ਲਈ ਵੱਡੇ ਹੰਭਲੇ ਦੀ ਲੋੜ ਮਹਿਸੂਸ ਹੋਣ ਲੱਗੀ ਅਤੇ ਸਦੀਆਂ ਤੋਂ ਚੱਲਿਆ ਆਉਂਦਾ ਸਮਾਜਿਕ ਸਭਿਆਚਾਰਕ ਤਾਣਾ ਬਾਣਾ ਨਵੇਂ ਰੰਗਾਂ ਵਿੱਚ ਰੰਗਿਆਂ ਜਾਣ ਲੱਗਾ।

-----

# ਜਦੋਂ ਮੁਜ਼ਾਰੇ ਮਾਲਕ ਬਣੇ

29 ਮਈ 1952 ਨੂੰ ਮਾਨਸਾ ਕਸਬੇ ਵਿੱਚ ਕਾ. ਜਗੀਰ ਸਿੰਘ ਜੋਗਾ ਦੀ ਪ੍ਰਧਾਨਗੀ ਵਿਚ ਕਿਸਾਨ ਮੁਜਾਰਾ ਕਾਨਫਰੰਸ ਹੋਈ ਜਿਸ ਵਿੱਚ ਸਰਵ ਸ੍ਰੀ ਦਾਰਾ ਸਿੰਘ ਤੇ ਇੰਦਰ ਸਿੰਘ ਦੋ ਵਜ਼ੀਰ ਵੀ ਆਏ ਸਨ। ਜ਼ਿਲ੍ਹਾ ਬਠਿੰਡਾ ਦਾ ਡਿਪਟੀ ਕਮਿਸ਼ਨਰ ਸ੍ਰੀ ਪਰੇਮ ਕੁਮਾਰ ਵੀ ਹਾਜ਼ਰ ਸੀ। ਪਿੰਡ ਤਲਵੰਡੀ ਸਾਬੋ, ਖੱਤਰੀ ਵਾਲਾ, ਗੋਬਿੰਦਪੁਰਾ, ਖੜਕ ਸਿੰਘ ਵਾਲਾ ਆਦਿ 24 ਪਿੰਡਾਂ ਦੇ ਬਿਸਵੇਦਾਰ ਆਪਣੇ ਆਪਣੇ ਪਿੰਡਾਂ ਦੇ ਪਟਵਾਰੀ ਕਾਨੂੰਗੋ ਲੈ ਕੇ ਕਾਨਫਰੰਸ ਵਿੱਚ ਆਏ ਹੋਏ ਸਨ। ਉਹਨਾਂ ਵੱਲੋਂ ਬੇਨਤੀ ਦੇ ਉਤਰ ਵਿੱਚ ਕਾ. ਜਗੀਰ ਸਿੰਘ ਜੋਗਾ ਨੇ ਉਹਨਾਂ ਨੂੰ ਸਟੇਜ ਉਪਰ ਆਉਣ ਅਤੇ ਬੋਲਣ ਲਈ ਸਮਾਂ ਦੇ ਦਿੱਤਾ। ਉਹ ਇੱਕ ਤੋਂ ਮਗਰੋਂ ਦੂਜਾ ਵਾਰੀ ਵਾਰੀ ਸਟੇਜ ਉਪਰ ਆਉਂਦੇ ਤੇ ਇਲਾਨ ਕਰਦੇ ਗਏ ਕਿ ਉਹ ਬਿਨਾਂ ਮੁਆਵਜ਼ਾ ਆਪਣੀ ਜ਼ਮੀਨ ਉਪਰ ਆਪਣੇ ਮਾਲਕੀ ਹੱਕਾਂ ਨੂੰ ਛਡਦੇ ਅਤੇ ਇਹ ਮਾਲਕੀ ਸੰਬੰਧਤ ਮੁਜ਼ਾਰਿਆਂ ਨੂੰ ਦੇਂਦੇ ਹਨ। ਪਟਵਾਰੀਆਂ ਨੂੰ ਸੱਦ ਬੁਲਾਕੇ ਮੌਕੇ ਉਪਰ ਹੀ ਮਹਿਕਮਾ ਮਾਲ ਦੇ ਕਾਗਜ਼ਾਂ ਵਿੱਚ ਇੰਦਰਾਜ ਕੀਤੇ ਗਏ। ਮੁਜ਼ਾਰਿਆਂ ਨੂੰ ਮਾਲਕੀ ਹੱਕ ਦਿੱਤੇ ਗਏ।

- ਛੱਜੂ ਮੱਲ ਵੈਦ, ਪੈਪਸੂ ਮੁਜ਼ਾਰਾ ਘੋਲ, ਸਫਾ 79

ਰਿਆਸਤਾਂ ਵਿੱਚ ਪਰਜਾ ਮੰਡਲ ਦੇ ਅੰਗ ਸੰਗ ਹੀ ਮੁਜ਼ਾਰਾ ਲਹਿਰ ਚੱਲੀ। ਪਰਜਾ ਮੰਡਲ ਲਹਿਰ ਤਾਂ ਰਿਆਸਤੀ ਰਾਜ ਦਾ ਖਾਤਮਾ ਹੋ ਕੇ ਪੈਪਸੂ ਬਣ ਜਾਣ ਨਾਲ ਆਪਣਾ ਰਾਜਨੀਤਕ ਟੀਚਾ ਪੂਰਾ ਕਰਕੇ ਸਮਾਪਤ ਹੋ ਗਈ ਪਰ ਮੁਜ਼ਾਰਾ ਲਹਿਰ ਪੈਪਸੂ ਬਣਨ ਤੋਂ ਬਾਅਦ ਆਪਣੇ ਟੀਚੇ ਹਾਸਲ ਕਰਨ ਵੱਲ ਵੱਧ ਜੋਰ ਨਾਲ ਵਧਦੀ ਅਤੇ ਜਿੱਤ ਪ੍ਰਾਪਤ ਕਰਦੀ ਹੈ। ਚਾਹੇ ਮੁਜ਼ਾਰਿਆਂ ਦਾ ਜਾਗੀਰਦਾਰਾਂ ਖਿਲਾਫ਼ ਜਮਾਤੀ ਸੰਘਰਸ਼ ਤਾਂ ਪਹਿਲਾਂ ਤੋਂ ਚਲਦਾ ਆ ਰਿਹਾ ਸੀ, ਪਰਜਾ ਮੰਡਲ ਦੇ ਝੰਡੇ ਤਹਿਤ ਵੀ ਮੁਜ਼ਾਰਿਆਂ ਦੀਆਂ ਮੰਗਾਂ ਲਈ ਲੜਿਆ ਜਾਂਦਾ ਸੀ, ਪਰ ਇਸ ਦਾ ਬੱਝਵਾਂ ਸਰੂਪ 1937-38 ਵਿੱਚ ਕਿਸਾਨ ਸਭਾਵਾਂ ਬਣਨ ਨਾਲ ਨਿਖਰ ਕੇ ਆਉਂਦਾ ਹੈ। 1938 ਵਿੱਚ ਰਿਆਸਤ ਪਟਿਆਲਾ ਦੇ ਮੁਜ਼ਾਰਿਆਂ ਨੇ ਇੱਕ ਵੱਡੀ ਮੀਟਿੰਗ ਕਰ ਕੇ ਕਿਸਾਨ ਸਭਾ ਕਾਇਮ ਕੀਤੀ ਜਿਸ ਦੇ ਪ੍ਰਧਾਨ ਸੰਤਾ ਸਿੰਘ ਚਕੇਰੀਆਂ ਅਤੇ ਸਕੱਤਰ ਧਰਮ ਸਿੰਘ ਫੱਕਰ ਬਣਾਏ ਗਏ। ਇਸ ਤੋਂ ਬਾਅਦ ਬਹੁਤ ਸਾਰੀਆਂ ਕਾਨਫਰੰਸਾਂ, ਬਟਾਈ ਦੇਣ ਤੋਂ ਇਨਕਾਰ ਅਤੇ ਬਿਸਵੇਦਾਰਾਂ ਦੇ ਗੁੰਡਿਆਂ ਅਤੇ ਪੁਲੀਸ ਨਾਲ ਮੁਜ਼ਾਰਿਆਂ ਦੀਆਂ ਜਥੇਬੰਦ ਟੱਕਰਾਂ ਦਾ ਸਿਲਸਿਲਾ ਚਲਦਾ ਹੈ। ਕਾਮਰੇਡ ਤੇਜਾ ਸਿੰਘ ਸੁਤੰਤਰ ਨੇ 1942 ਵਿੱਚ ਜੇਲ੍ਹ ਤੋਂ ਰਿਹਾ ਹੋਣ ਉਪਰੰਤ ਮੁਜ਼ਾਰਾ ਲਹਿਰ ਦੇ ਵਰਕਰਾਂ ਨੂੰ ਹੋਰ ਸਰਗਰਮ ਕੀਤਾ ਅਤੇ ਉਨ੍ਹਾਂ ਨੂੰ ਹਥਿਆਰਬੰਦ ਸਿਖਲਾਈ ਦੇ ਕੇ ਸਵੈ ਰੱਖਿਆ ਦੇ ਢੰਗ ਤਰੀਕੇ ਸਿਖਾਏ। ਸੰਨ 1947 ਦੇ ਆਰੰਭ ਤੱਕ 228 ਪਿੰਡਾਂ ਦੇ ਮੁਜ਼ਾਰਿਆਂ ਨੇ ਬਿਸਵੇਦਾਰਾਂ ਨੂੰ ਬਟਾਈ ਦੇਣ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਕਾਫੀ ਜ਼ਮੀਨ 'ਤੇ ਕਬਜਾ ਕਰ ਲਿਆ ਸੀ।[87] ਮੁਜ਼ਾਰਾ ਲਹਿਰ ਦੇ ਦਬਾਅ ਹੇਠ 11 ਮਾਰਚ 1947 ਨੂੰ ਮਹਾਰਾਜਾ ਪਟਿਆਲਾ ਨੇ ਸ਼ਾਹੀ ਫ਼ੁਰਮਾਨ ਜਾਰੀ ਕੀਤਾ ਜਿਸ ਵਿੱਚ ਬਿਸਵੇਦਾਰਾਂ ਨੂੰ ਜ਼ਮੀਨ ਦਾ ਤੀਜਾ ਹਿੱਸਾ ਛੱਡ ਕੇ ਮੁਜ਼ਾਰਿਆਂ ਨੂੰ ਬਾਕੀ ਜ਼ਮੀਨ ਦੇ ਮਾਲਕ ਬਨਾਉਣ ਦੀ ਗੱਲ ਕੀਤੀ ਗਈ ਸੀ ਪਰ ਇਸ ਨਾਲ ਬਟਾਈ ਦਾ ਪਿਛਲਾ ਸਾਰਾ ਬਕਾਇਆ ਦੇਣ ਦੀ ਸ਼ਰਤ ਜੋੜ ਦਿੱਤੀ ਗਈ ਸੀ। ਮੁਜ਼ਾਰਾ ਲਹਿਰ ਦੇ ਆਗੂਆਂ ਨੇ ਇਹ ਸ਼ਾਹੀ ਫ਼ੁਰਮਾਨ ਰੱਦ ਕਰ ਦਿੱਤਾ ਅਤੇ ਆਪਣੀਆਂ ਸਾਰੀਆਂ ਮੰਗਾਂ ਮੰਨੇ ਜਾਣ ਤੱਕ ਸੰਘਰਸ਼ ਜਾਰੀ ਰੱਖਣ ਦਾ ਫੈਸਲਾ ਕੀਤਾ। ਜਿਸ ਨਾਲ ਫਿਰ ਜਬਰ ਤਸ਼ੱਦਦ ਦਾ ਦੌਰ ਚੱਲ ਪਿਆ। ਇਸ ਦੌਰਾਨ ਦੇਸ਼ ਦੀ ਵੰਡ ਹੋ ਗਈ ਅਤੇ ਮੁਜ਼ਾਰਾ ਆਗੂ ਅਤੇ ਵਰਕਰ ਲੋਕਾਂ ਨੂੰ ਫਿਰਕੂ ਕਤਲੇਆਮ ਤੋਂ ਬਚਾਉਣ ਦੀਆਂ ਕੋਸ਼ਿਸ਼ਾਂ ਵਿੱਚ ਜੁੱਟ ਗਏ।

---

[87] ਬੀ ਅਲੈਕਸਈ, *ਪੈਪਸੂ ਦੀ ਮੁਜ਼ਾਰਾ ਲਹਿਰ*, ਸਫਾ 123

8 ਜਨਵਰੀ 1948 ਨੂੰ ਤੇਜਾ ਸਿੰਘ ਸੁਤੰਤਰ ਅਤੇ ਕਿਰਤੀ ਧੜੇ ਦੇ ਹੋਰ ਸਾਥੀਆਂ ਨੇ ਲਾਲ ਕਮਿਊਨਿਸਟ ਪਾਰਟੀ ਬਣਾ ਲਈ ਅਤੇ ਮੁਜ਼ਾਰਾ ਲਹਿਰ ਨੂੰ ਇਸ ਦੇ ਮੰਤਕੀ ਸਿੱਟੇ ਤੱਕ ਪਹੁੰਚਾਉਣ ਲਈ ਸੰਘਰਸ਼ ਵਿੱਚ ਰੁੱਝ ਗਏ। ਚਾਹੇ 15 ਜੁਲਾਈ 1948 ਨੂੰ ਅੱਠ ਰਿਆਸਤਾਂ ਨੂੰ ਇਕੱਠਾ ਕਰ ਕੇ ਭਾਰਤੀ ਯੂਨੀਅਨ ਦੇ ਅੰਦਰ ਪੈਪਸੂ ਬਣਾ ਦਿੱਤਾ ਗਿਆ ਸੀ ਪਰ ਦੇਸ਼ ਦੀ ਰਾਜਨੀਤਕ ਸੱਤਾ ਕਾਂਗਰਸ ਦੇ ਹੱਥ ਆਉਣ ਜਾਂ ਪੈਪਸੂ ਦੀ ਸਥਾਪਨਾ ਨਾਲ ਜਾਗੀਰਦਾਰੀ ਪ੍ਰਬੰਧ ਵਿੱਚ ਕੋਈ ਤਬਦੀਲੀ ਨਹੀਂ ਆਈ ਸੀ। ਮੁਜ਼ਾਰਾ ਲਹਿਰ ਦੇ ਆਗੂਆਂ ਨੇ ਭਾਂਪ ਲਿਆ ਸੀ ਕਿ ਇਸ ਮਸਲੇ ਦਾ ਹੱਲ ਜਮਾਤੀ ਜਦੋਜਹਿਦ ਨੂੰ ਤਿੱਖਾ ਕਰਨ ਨਾਲ ਹੀ ਨਿਕਲਣਾ ਹੈ ਅਤੇ ਇਸ ਵਿੱਚ ਹਥਿਆਰਬੰਦ ਟੱਕਰਾਂ ਵੀ ਲਾਜ਼ਮੀ ਹੋਣਗੀਆਂ ਸੋ ਇਸ ਅਨੁਸਾਰ ਤਿਆਰੀ ਕੀਤੀ ਗਈ। ਬਹੁਤ ਥਾਵਾਂ ਉੱਤੇ ਜਾਗੀਰਦਾਰਾਂ ਦੇ ਬੰਦਿਆਂ ਅਤੇ ਮੁਜ਼ਾਰਿਆਂ ਦੀਆਂ ਖ਼ੂਨੀ ਝੜਪਾਂ ਹੋਈਆਂ ਜਿਨ੍ਹਾਂ ਵਿਚੋਂ ਕਿਸ਼ਨਗੜ੍ਹ ਦੀ ਘਟਨਾ ਮਿਸਾਲੀ ਸੀ।

ਮਾਨਸਾ ਜਿਲ੍ਹੇ ਦੇ ਪਿੰਡ ਕਿਸ਼ਨਗੜ੍ਹ ਦੇ ਬਿਸਵੇਦਾਰ ਪੁਲੀਸ ਵਿੱਚ ਉੱਚ ਅਧਿਕਾਰੀ ਵੀ ਸਨ। ਉਨ੍ਹਾਂ ਦਸੰਬਰ 1948 ਵਿੱਚ ਆਪਣੇ ਗੁੰਡੇ ਅਤੇ ਪੁਲੀਸ ਭੇਜ ਕੇ ਮੁਜ਼ਾਰਿਆਂ ਦੀਆਂ ਬੀਜੀਆਂ ਫਸਲਾਂ ਉੱਤੇ ਕਬਜਾ ਕਰ ਲਿਆ। ਇਸ 'ਤੇ ਕਮਿਊਨਿਸਟ ਆਗੂਆਂ ਦੀ ਹਦਾਇਤ ਉੱਤੇ ਆਸ ਪਾਸ ਦੇ ਪਿੰਡਾਂ ਤੋਂ ਵੱਡੀ ਗਿਣਤੀ ਵਿੱਚ ਮੁਜ਼ਾਰੇ ਅਤੇ ਹਥਿਆਰਬੰਦ ਵਾਲੰਟੀਅਰ ਆਪਣੇ ਮੁਜ਼ਾਰੇ ਸਾਥੀਆਂ ਦੀ ਮਦਦ ਲਈ ਕਿਸ਼ਨਗੜ੍ਹ ਪਹੁੰਚ ਗਏ। ਦੋਹਾਂ ਧਿਰਾਂ ਵਿਚਕਾਰ ਟਕਰਾਅ ਸ਼ੁਰੂ ਹੋ ਗਿਆ। ਮੁਜ਼ਾਰਿਆਂ ਦੀ ਵੱਡੀ ਗਿਣਤੀ ਅਤੇ ਰਉਂ ਦੇਖ ਕੇ ਜਾਗੀਰਦਾਰਾਂ ਦੇ ਬੰਦੇ ਭੱਜ ਗਏ। ਵੱਖ ਵੱਖ ਥਾਵਾਂ ਤੋਂ ਇਕੱਠੇ ਹੋਏ ਮੁਜ਼ਾਰੇ ਚਾਰ ਦਿਨ ਇਸ ਪਿੰਡ ਵਿੱਚ ਰਹੇ। ਕਿਸ਼ਨਗੜ੍ਹ ਦੇ ਬਿਸਵੇਦਾਰ ਸਿਆਸਤ ਸਿੰਘ ਨੇ ਮੁਜ਼ਾਰਿਆਂ ਨੂੰ ਸਬਕ ਸਿਖਾਉਣ ਲਈ ਇਸ ਘਟਨਾ ਦੀ ਜਿੰਮੇਵਾਰੀ ਪਿੰਡ ਦੇ 36 ਨੌਜਵਾਨ ਮੁਜ਼ਾਰਿਆਂ 'ਤੇ ਪਾ ਕੇ ਉਨ੍ਹਾਂ ਦੀ ਗ੍ਰਿਫਤਾਰੀ ਦੇ ਵਾਰੰਟ ਕਢਵਾ ਦਿੱਤੇ। 16 ਮਾਰਚ 1949 ਨੂੰ ਭਾਰੀ ਪੁਲੀਸ ਬਲ ਨੇ ਪੂਰੇ ਪਿੰਡ ਨੂੰ ਘੇਰਾ ਪਾ ਲਿਆ। ਮੁਜ਼ਾਰਿਆਂ ਦੀ ਰੱਖਿਆ ਲਈ ਤਾਇਨਾਤ ਵਾਲੰਟੀਅਰਾਂ ਦੀ ਪੁਲੀਸ ਨਾਲ ਟੱਕਰ ਸ਼ੁਰੂ ਹੋ ਗਈ ਜਿਸ ਵਿੱਚ ਕਈ ਪੁਲੀਸ ਕਰਮਚਾਰੀ ਜਖਮੀ ਹੋ ਗਏ ਅਤੇ ਇੱਕ ਪੁਲੀਸ ਇੰਸਪੈਕਟਰ ਮਾਰਿਆ ਗਿਆ। ਆਖਰ ਪੁਲੀਸ ਨੂੰ ਪਿੰਡ ਛੱਡ ਕੇ ਭੱਜਣਾ ਪਿਆ। ਪੁਲੀਸ ਦੇ ਅਸਫਲ ਹੋ ਜਾਣ 'ਤੇ 18 ਮਾਰਚ ਨੂੰ ਹਥਿਆਰਬੰਦ ਫੌਜ ਨੇ ਪਿੰਡ ਨੂੰ ਘੇਰ ਲਿਆ। ਇਸ ਫੌਜ ਵਿੱਚ 400 ਫੌਜੀ ਅਤੇ ਬਕਤਰਬੰਦ ਗੱਡੀਆਂ ਸ਼ਾਮਲ ਸਨ ਅਤੇ ਸੌ ਕੁ ਸਿਪਾਹੀ ਪੁਲੀਸ ਦਾ ਵੀ ਨਾਲ ਆਇਆ ਸੀ। ਫੌਜ ਨੇ ਸਾਰੇ ਮੁਜ਼ਾਰਿਆਂ ਨੂੰ ਬਿਸਵੇਦਾਰਾਂ ਦੀ ਕੋਠੀ ਵਿੱਚ ਇਕੱਠਾ ਕਰ ਲਿਆ। ਫੌਜ ਅਤੇ ਪੁਲੀਸ ਦੀ ਇਸ ਸਾਂਝੀ ਕਾਰਵਾਈ ਵਿੱਚ ਮੁਜ਼ਾਰਾ ਆਗੂ ਰਾਮ ਸਿੰਘ ਬਾਗੀ ਅਤੇ ਉਸ ਦੇ ਦੋ ਸਾਥੀ ਮਾਰੇ ਗਏ। ਕਾਮਰੇਡ ਧਰਮ ਸਿੰਘ ਫੱਕਰ ਸਮੇਤ 85 ਮੁਜ਼ਾਰਿਆਂ ਨੂੰ ਗ੍ਰਿਫਤਾਰ ਕੀਤਾ ਗਿਆ ਜਿਨ੍ਹਾਂ ਵਿਚੋਂ 24 ਉੱਤੇ ਗੰਭੀਰ ਧਾਰਾਵਾਂ ਤਹਿਤ ਕੇਸ ਦਰਜ ਹੋਏ। ਵਰਣਨਯੋਗ ਹੈ ਕਿ ਕਮਿਊਨਿਸਟ ਲੀਡਰਸ਼ਿੱਪ ਧਰਮ ਸਿੰਘ ਫੱਕਰ ਨੂੰ ਪਿੰਡ ਵਿਚੋਂ ਖਿਸਕ ਜਾਣ ਦਾ ਸੁਨੇਹਾ ਲਾ ਰਹੀ ਸੀ ਕਿਉਂਕਿ ਉਸ ਦੀ ਜਾਨ ਨੂੰ ਖਤਰਾ ਸੀ ਪਰ ਕਾ. ਫੱਕਰ ਨੇ ਇਸ ਸੰਕਟ ਮੌਕੇ ਮੁਜ਼ਾਰਿਆਂ ਨੂੰ ਛੱਡ ਕੇ ਜਾਣ ਤੋਂ ਨਾਂਹ ਕਰ ਦਿੱਤੀ। ਜਾਨ ਨੂੰ ਖਤਰੇ ਵਾਲੀ ਗੱਲ ਸੱਚੀ ਸੀ ਕਿਉਂਕਿ ਗ੍ਰਿਫਤਾਰ ਕਰਨ ਉਪਰੰਤ ਡਿਪਟੀ ਕਮਿਸ਼ਨਰ ਨੇ ਧਰਮ ਸਿੰਘ ਫੱਕਰ ਨੂੰ ਗੋਲੀ ਮਾਰ ਦੇਣ ਲਈ ਕਿਹਾ ਸੀ ਪਰ ਫੌਜੀ ਕਮਾਂਡਰ ਨੇ ਇਸ ਗੈਰ-ਕਾਨੂੰਨੀ ਗੱਲ ਦਾ ਵਿਰੋਧ ਕਰ ਦਿੱਤਾ। ਇਸ ਘੋਲ ਦੀ ਇੱਕ ਵਿਸ਼ੇਸ਼ ਗੱਲ ਇਹ ਰਹੀ ਕਿ ਜਿਨ੍ਹਾਂ ਮੁਜ਼ਾਰਿਆਂ ਉਪਰ ਕੇਸ ਪਾਏ ਗਏ ਸਨ ਉਨ੍ਹਾਂ ਵਿਚੋਂ ਕਿਸੇ ਨੂੰ ਸਜਾ ਨਾ ਹੋ ਸਕੀ ਕਿਉਂਕਿ ਮੁਜ਼ਾਰਾ ਲਹਿਰ ਦੇ ਆਗੂਆਂ ਨੇ ਸਾਰੇ ਗਵਾਹ ਮੁਕਰਾ ਦਿੱਤੇ ਸਨ, ਕੁਝ ਨੂੰ ਸਮਝਾ ਕੇ ਅਤੇ ਕੁਝ ਨੂੰ ਡਰਾ ਕੇ।

ਇਸ ਤਰ੍ਹਾਂ ਦੀਆਂ ਟੱਕਰਾਂ ਹੋਰ ਪਿੰਡਾਂ ਵਿੱਚ ਵੀ ਹੋਈਆਂ। ਜਿੱਥੇ ਵੀ ਬਿਸਵੇਦਾਰਾਂ ਜਾਂ ਪੁਲੀਸ ਨਾਲ ਟੱਕਰ ਹੁੰਦੀ ਥੋੜ੍ਹੇ ਸਮੇਂ ਵਿੱਚ ਹੀ ਆਸ ਪਾਸ ਦੇ ਪਿੰਡਾਂ ਵਿਚੋਂ ਸੈਂਕੜੇ ਮੁਜ਼ਾਰੇ ਅਤੇ ਹਥਿਆਰਬੰਦ ਵਾਲੰਟੀਅਰ ਉਨ੍ਹਾਂ ਦੀ ਮਦਦ ਲਈ ਪੁੱਜ ਜਾਂਦੇ।

ਇਨ੍ਹਾਂ ਭਖੀਆਂ ਹੋਈਆਂ ਹਾਲਤਾਂ ਵਿੱਚ ਹੀ 1952 ਦੀਆਂ ਚੋਣਾਂ ਆ ਗਈਆਂ। ਪੈਪਸੂ ਵਿਧਾਨ ਸਭਾ ਦੀਆਂ 60 ਸੀਟਾਂ ਸਨ ਜਿਨ੍ਹਾਂ ਵਿਚੋਂ ਚੋਣਾਂ ਦੌਰਾਨ 29 ਸੀਟਾਂ 'ਤੇ ਕਾਂਗਰਸ, 28 ਸੀਟਾਂ 'ਤੇ ਅਕਾਲੀ ਦਲ ਅਤੇ 3 ਸੀਟਾਂ 'ਤੇ ਕਮਿਊਨਿਸਟ ਪਾਰਟੀ ਦੇ ਉਮੀਦਵਾਰਾਂ ਨੇ ਜਿੱਤ ਪ੍ਰਾਪਤ ਕੀਤੀ। ਕਿਸੇ ਨੂੰ ਸਪਸ਼ਟ ਬਹੁਮਤ ਨਾ ਮਿਲਣ ਕਾਰਣ ਦੋਵੇਂ ਪਾਰਟੀਆਂ ਕਮਿਊਨਿਸਟਾਂ ਦਾ ਸਮਰਥਨ

ਮੰਗਣ ਲੱਗੀਆਂ। ਕਮਿਊਨਿਸਟ ਪਾਰਟੀਆਂ ਦਾ ਸਮਰਥਨ ਦੇਣ ਦਾ ਫੈਸਲਾ ਮੁਜ਼ਾਰਾ ਸਮੱਸਿਆ ਦੇ ਹੱਲ ਨਾਲੋਂ ਤੋੜ ਕੇ ਨਹੀਂ ਹੋ ਸਕਦਾ ਸੀ। ਸਾਰੇ ਪੱਖ ਵਿਚਾਰਨ ਬਾਅਦ ਅਕਾਲੀ ਪਾਰਟੀ ਨੂੰ ਸਮਰਥਨ ਦੇਣ ਦਾ ਫੈਸਲਾ ਹੋਇਆ ਜਿਸ ਦੇ ਸਿੱਟੇ ਵਜੋਂ ਗਿਆਨ ਸਿੰਘ ਰਾੜੇਵਾਲਾ ਦੀ ਅਗਵਾਈ ਵਾਲੀ ਸਰਕਾਰ ਹੋਂਦ ਵਿੱਚ ਆਈ। ਇਸ ਸਰਕਾਰ ਨੇ 24 ਨੁਕਾਤੀ ਪ੍ਰੋਗਰਾਮ ਪੇਸ਼ ਕੀਤਾ ਜਿਸ ਵਿੱਚ ਮੁਜ਼ਾਰਿਆਂ ਦੀਆਂ ਸਾਰੀਆਂ ਮੰਗਾਂ ਸ਼ਾਮਲ ਸਨ। ਜਿਵੇਂ ਕਿ ਸਰਕਾਰੀ ਵਾਅਦਿਆਂ ਵਿੱਚ ਅਕਸਰ ਹੁੰਦਾ ਹੈ ਇਹ 24 ਨੁਕਤੇ ਤਾਂ ਪੂਰੀ ਤਰ੍ਹਾਂ ਅਮਲ ਵਿੱਚ ਲਿਆਂਦੇ ਨਾ ਗਏ ਪਰ ਮੁਜ਼ਾਰਾ ਲਹਿਰ ਦੇ ਦਬਾਅ ਹੇਠ ਮੁਜ਼ਾਰਿਆਂ ਨੂੰ ਮਾਲਕੀ ਹੱਕ ਦੇਣ ਦਾ ਅਮਲ ਜਰੂਰ ਚੱਲ ਪਿਆ। 29 ਮਈ 1952 ਨੂੰ ਕਾ. ਜਾਗੀਰ ਸਿੰਘ ਜੋਗਾ ਦੀ ਪ੍ਰਧਾਨਗੀ ਹੇਠ ਕਿਸਾਨ ਮੁਜ਼ਾਰਾ ਕਾਨਫਰੰਸ ਹੋਈ ਜਿਸ ਵਿੱਚ ਪੈਪਸੂ ਦੇ ਦੋ ਮੰਤਰੀ ਅਤੇ ਬਠਿੰਡੇ ਦਾ ਡਿਪਟੀ ਕਮਿਸ਼ਨਰ ਵੀ ਹਾਜ਼ਰ ਹੋਇਆ। ਇਥੇ 24 ਪਿੰਡਾਂ ਦੇ ਬਿਸਵੇਦਾਰਾਂ ਨੇ ਸਵੈ ਘੋਸ਼ਣਾ ਕੀਤੀ ਕਿ ਉਹ ਬਗੈਰ ਕਿਸੇ ਮੁਆਵਜ਼ੇ ਦੇ ਜ਼ਮੀਨ ਦੀ ਮਾਲਕੀ ਹਲਵਾਹਕ ਕਿਸਾਨਾਂ ਨੂੰ ਦੇ ਰਹੇ ਹਨ। ਇਸ ਨਾਲ 70,000 ਏਕੜ ਜ਼ਮੀਨ ਉੱਤੇ ਮੁਜ਼ਾਰਿਆਂ ਦੀ ਮਾਲਕੀ ਸਥਾਪਿਤ ਹੋ ਗਈ। ਅਗਲੇ ਮਹੀਨਿਆਂ ਦੌਰਾਨ ਕੁਝ ਹੋਰ ਪਿੰਡਾਂ ਦੇ ਬਿਸਵੇਦਾਰਾਂ ਨੇ ਵੀ ਜ਼ਮੀਨ ਦੀ ਮਾਲਕੀ ਮੁਜ਼ਾਰਿਆਂ ਨੂੰ ਦੇਣ ਦਾ ਐਲਾਨ ਕੀਤਾ। ਪਰ ਕੁਝ ਪਿੰਡਾਂ ਦੇ ਬਿਸਵੇਦਾਰ ਅਜੇ ਵੀ ਮੁਜ਼ਾਰਿਆਂ ਨੂੰ ਦਬਾਉਣ ਅਤੇ ਉਨ੍ਹਾਂ ਨੂੰ ਉਜਾੜਣ ਵਿੱਚ ਲੱਗੇ ਹੋਏ ਸਨ। ਇਸੇ ਦੌਰਾਨ ਗਿਆਨ ਸਿੰਘ ਰਾੜੇਵਾਲਾ ਦੀ ਵਿਧਾਨ ਸਭਾ ਮੈਂਬਰੀ ਅਦਾਲਤ ਵੱਲੋਂ ਰੱਦ ਹੋਣ ਕਾਰਣ ਰਾੜੇਵਾਲਾ ਸਰਕਾਰ ਭੰਗ ਹੋ ਗਈ ਅਤੇ ਕੇਂਦਰ ਵੱਲੋਂ ਐੱਸ.ਪੀ. ਰਾਓ ਪ੍ਰਸ਼ਾਸ਼ਕ ਲਗਾ ਦਿੱਤਾ ਗਿਆ। ਰਾਓ ਵੇਲੇ ਮੁਜ਼ਾਰਾ ਲਹਿਰ ਉੱਤੇ ਫਿਰ ਤਸ਼ੱਦਦ ਹੋਣ ਲੱਗਾ ਪਰ ਹੁਣ ਮੁਜ਼ਾਰਾ ਲਹਿਰ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਲੱਗ ਚੁੱਕੀਆਂ ਸਨ। ਸੋ ਆਖਰ ਕੇਂਦਰ ਸਰਕਾਰ ਨੇ ਮੁਜ਼ਾਰਿਆਂ ਦੀਆਂ ਮੰਗਾਂ ਦੇ ਸਬੰਧ ਵਿੱਚ ਚਾਰ ਕਾਨੂੰਨ ਪਾਸ ਕੀਤੇ। ਇਸ ਨਾਲ ਮੁਜ਼ਾਰੇ ਥੋੜ੍ਹਾ ਬਹੁਤ ਮੁਆਵਜ਼ਾ ਭਰ ਕੇ ਜ਼ਮੀਨਾਂ ਦੇ ਮਾਲਕ ਬਣ ਗਏ ਅਤੇ ਜਾਗੀਰਦਾਰੀ ਅਤੇ ਰਜਵਾੜਾਸ਼ਾਹੀ ਦਾ ਖਾਤਮਾ ਹੋ ਗਿਆ।

-----

## ਸਮਾਜਵਾਦ ਲਈ ਸੰਘਰਸ਼ ਦੇ ਬਦਲਦੇ ਰਾਹ

ਸ਼ਾਂਤਮਈ ਤਬਦੀਲੀ ਦੀ ਲਾਈਨ ਅਪਨਾਉਣ ਅਤੇ ਪਾਰਟੀ ਦੀਆਂ ਯੁੱਧਨੀਤਕ ਅਤੇ ਦਾਅਪੇਚਕ ਨੀਤੀਆਂ ਵਿੱਚ ਤਬਦੀਲੀਆਂ ਨੇ ਨਾ ਸਿਰਫ ਇਸ ਦੇ ਜਨਤਕ ਆਧਾਰ ਉੱਤੇ ਸਗੋਂ ਪਾਰਟੀ ਦੀ ਕਾਰਜਸ਼ੈਲੀ ਉੱਤੇ ਵੀ ਅਸਰ ਪਾਇਆ। ਬੁਰਜੂਆ ਪਾਰਲੀਮਾਨੀ ਅਦਾਰਿਆਂ ਵਿੱਚ ਸ਼ਮੂਲੀਅਤ ਨੇ ਕਾਡਰ ਵਿਚੋਂ ਪਾਰਟੀ ਪ੍ਰਤੀ ਸਮਰਪਣ ਭਾਵਨਾ ਨਾਲ ਕੰਮ ਕਰਨ ਵਾਲਾ ਜੋਸ਼ ਖਤਮ ਕਰ ਦਿੱਤਾ। ਖਾੜਕੂ ਜਨਤਕ ਲਹਿਰਾਂ ਦੀ ਥਾਂ ਚੋਣ ਮੁਹਿੰਮ ਚਲਾਉਣੀ ਅਤੇ ਲਾਬਿੰਗ ਕਰਨਾ ਮੁੱਖ ਸਰਗਰਮੀ ਬਣ ਗਈ। ਪਾਰਟੀ ਵਿੱਚ ਪ੍ਰਤੀਬੱਧਤਾ ਤੋਂ ਸੱਖਣੇ ਵਿਅਕਤੀਆਂ ਦੇ ਆਉਣ ਨਾਲ ਪਾਰਟੀ ਵਿੱਚ ਅਨੁਸ਼ਾਸ਼ਨ-ਹੀਣਤਾ ਪੈਦਾ ਹੋਈ ਅਤੇ ਇਸ ਨੇ ਸਮੂਹਿਕ ਫੈਸਲਿਆਂ ਨੂੰ ਲਾਗੂ ਕਰਨਾ ਮੁਸ਼ਕਿਲ ਬਣਾ ਦਿੱਤਾ। ਨੀਤੀਆਂ ਅਤੇ ਦਾਅਪੇਚਾਂ ਵਿੱਚ ਅਕਸਰ ਹੁੰਦੀਆਂ ਰਹਿੰਦੀਆਂ ਤਬਦੀਲੀਆਂ ਨੇ ਪਾਰਟੀ ਲੀਡਰਸ਼ਿੱਪ ਵਿੱਚ ਧੜੇਬੰਦੀ ਨੂੰ ਵੀ ਤਿੱਖਾ ਕਰ ਦਿੱਤਾ।

- J.S.Brar, The Communist Party in Punjab, p.243

ਪੰਜਾਬ ਵਿੱਚ ਕਮਿਊਨਿਸਟ ਸ਼ੁਰੂ ਤੋਂ ਹੀ ਦੋ ਧਾਰਾਵਾਂ ਵਿੱਚ ਵਗਦੇ ਆਏ ਹਨ। ਇਨ੍ਹਾਂ ਦੇ ਮਾਰਕਸਵਾਦ ਵੱਲ ਆਉਣ ਦੇ ਪਿਛੋਕੜ ਅਤੇ ਰਾਹ ਵੀ ਵੱਖੋ ਵੱਖਰੇ ਸਨ। ਇੱਕ ਧਾਰਾ ਗਦਰੀਆਂ ਤੋਂ ਚਲਦੀ ਹੈ ਜਦ ਉਨ੍ਹਾਂ ਸਰਾਭੇ ਹੋਰਾਂ ਵਾਲੀ ਬਗਾਵਤ ਦੀ ਕੋਸ਼ਿਸ਼ ਅਸਫਲ ਹੋ ਜਾਣ ਤੋਂ ਬਾਅਦ ਰੂਸੀ ਇਨਕਲਾਬ ਤੋਂ ਪ੍ਰਭਾਵਿਤ ਹੋ ਕੇ ਸੋਵੀਅਤ ਰੂਸ ਅਤੇ ਕੌਮਾਂਤਰੀ ਕਮਿਊਨਿਸਟ ਲਹਿਰ ਨਾਲ ਰਾਬਤਾ ਕਾਇਮ ਕੀਤਾ ਅਤੇ ਉਥੋਂ ਮਾਰਕਸਵਾਦ ਦੀ ਸਿਧਾਂਤਕ (ਅਤੇ ਕੁਝ ਨੇ ਨਾਲ ਨਾਲ ਫੌਜੀ) ਸਿੱਖਿਆ ਹਾਸਲ ਕੀਤੀ ਅਤੇ ਦੇਸ਼ ਵਾਪਸੀ ਕਰ ਕੇ ਪੰਜਾਬ ਵਿੱਚ ਸਮਾਜਵਾਦੀ ਇਨਕਲਾਬ ਲਿਆਉਣ ਲਈ ਸਰਗਰਮੀ ਨਾਲ ਜੁਟ ਗਏ। ਇਨ੍ਹਾਂ ਦਾ ਪਿਛੋਕੜ ਕਿਸਾਨੀ ਨਾਲ ਜੁੜਿਆ ਹੋਇਆ ਸੀ, ਸਿੱਟੇ ਵਜੋਂ ਸੁਭਾਵਿਕ ਤੌਰ 'ਤੇ ਹੀ ਖਾੜਕੂ ਸੰਘਰਸ਼ਾਂ ਪ੍ਰਤੀ ਰੁਝਾਨ ਸੀ, ਜਬਰ ਤਸ਼ੱਦਦ ਨੂੰ ਟਿੱਚ ਜਾਣਦੇ ਸਨ, ਕਿਤਾਬੀ ਗਿਆਨ ਘੱਟ ਸੀ ਪਰ ਅਮਲੀ ਕੰਮ ਕਰਨ ਨੂੰ ਵੱਧ ਤਕੜੇ ਸਨ। ਇਨ੍ਹਾਂ ਵਿੱਚ ਤੇਜਾ ਸਿੰਘ ਸੁਤੰਤਰ, ਭਗਤ ਸਿੰਘ ਬਿਲਗਾ, ਬੂਝਾ ਸਿੰਘ ਵਰਗੇ ਨਾਮ ਗਿਣਾਏ ਜਾ ਸਕਦੇ ਹਨ। ਦੂਜੀ ਧਾਰਾ ਵਿੱਚ ਭਾਰਤ ਦੀ ਕੌਮੀ ਲਹਿਰ ਰਾਹੀਂ ਭਾਰਤ ਦੇ ਦੂਜੇ ਹਿੱਸਿਆਂ ਵਿੱਚ ਕੰਮ ਕਰ ਰਹੇ ਕਮਿਊਨਿਸਟ ਗਰੁੱਪਾਂ ਦੇ ਸੰਪਰਕ ਵਿੱਚ ਆਉਣ ਵਾਲੇ ਕਾਮਰੇਡ ਸਨ। ਇਨ੍ਹਾਂ ਵਿਚੋਂ ਕਾਫੀ ਜਣੇ ਮੱਧ ਵਰਗੀ ਪਿਛੋਕੜ ਵਾਲੇ ਪੜ੍ਹੇ ਲਿਖੇ ਬੁੱਧੀਜੀਵੀ ਸਨ। ਇਹ ਅੰਗਰੇਜ਼ੀ ਵਿੱਚ ਮੁਹਾਰਤ ਹੋਣ ਕਰ ਕੇ ਸੰਸਾਰ ਕਮਿਊਨਿਸਟ ਲਹਿਰ ਅਤੇ ਦੇਸ਼ ਦੇ ਦੂਜੇ ਹਿੱਸਿਆਂ ਵਿੱਚ ਜੋ ਕੁਝ ਹੋ ਰਿਹਾ ਸੀ ਉਸ ਬਾਰੇ ਜਾਣਦੇ ਸਮਝਦੇ ਰਹਿੰਦੇ ਸਨ। ਇਨ੍ਹਾਂ ਵਿਚੋਂ ਬਹੁਤਿਆਂ ਨੂੰ ਮਾਰਕਸਵਾਦੀ ਸਿਧਾਂਤ ਦੇ ਆਦਰਸ਼ਾਂ ਨੇ ਖਿੱਚ ਪਾ ਕੇ ਕਮਿਊਨਿਸਟ ਬਣਨ ਦੇ ਰਾਹ ਪਾਇਆ ਸੀ। ਆਪਣੇ ਵਿਦਿਆਰਥੀ ਕਾਲ ਵਿੱਚ ਹੀ ਇਸ ਰਾਹ ਪੈਣ ਵਾਲੇ ਜਗਜੀਤ ਸਿੰਘ ਆਨੰਦ, ਅਵਤਾਰ ਸਿੰਘ ਮਲਹੋਤਰਾ, ਸਤਪਾਲ ਡਾਂਗ ਆਦਿ ਇਸ ਧਾਰਾ ਦੇ ਉੱਘੇ ਨਾਮ ਹਨ। ਇਹ ਦੋਵੇਂ ਧਾਰਾਵਾਂ ਕਦੇ ਇੱਕ ਦੂਜੇ ਨਾਲ ਰਲ ਕੇ ਇਕੱਠੀਆਂ ਚੱਲਣ ਲੱਗ ਪੈਂਦੀਆਂ ਅਤੇ ਕਦੇ ਇੱਕ ਦੂਜੇ ਤੋਂ ਦੂਰ ਹੋ ਜਾਂਦੀਆਂ ਪਰ ਇਹ ਪਾਰਟੀ ਵਿੱਚ ਕਦੇ ਇੱਕਮਿੱਕ ਨਹੀਂ ਹੋ ਸਕੀਆਂ। ਜਿਵੇਂ 1941 ਵਿੱਚ ਦਿਉਲੀ ਕੈਂਪ ਜੇਲ੍ਹ ਵਾਲੀ ਗੱਲਬਾਤ ਬਾਅਦ ਇਹ ਇਕੱਠੀਆਂ ਹੋ ਗਈਆਂ ਪਰ 1948 ਵਿੱਚ ਪਹਿਲੀ ਧਾਰਾ ਲਾਲ ਕਮਿਊਨਿਸਟ ਪਾਰਟੀ ਦੇ ਰੂਪ ਵਿੱਚ ਵੱਖ ਹੋ ਗਈ, ਕੁਝ ਸਮੇਂ ਬਾਅਦ ਇਹ ਫਿਰ ਮੂਲ ਪਾਰਟੀ ਵਿੱਚ ਸ਼ਾਮਲ ਹੋ ਗਈ। ਪਰ ਦੋ ਲੀਹਾਂ ਵਿਚਕਾਰ ਸੰਘਰਸ਼ ਲਗਾਤਾਰ ਚਲਦਾ ਹੀ ਰਿਹਾ।

ਮਾਰਕਸਵਾਦ ਕਿਉਂਕਿ ਸੰਸਾਰ ਪੱਧਰੀ ਵਿਚਾਰਧਾਰਾ ਹੈ ਅਤੇ ਕਮਿਊਨਿਸਟ ਪਾਰਟੀ ਦੇਸ਼ ਪੱਧਰੀ ਪਾਰਟੀ ਹੈ ਇਸ ਲਈ ਪੰਜਾਬ ਦੀ ਕਮਿਊਨਿਸਟ ਲਹਿਰ ਨੂੰ ਭਾਰਤ ਦੀ ਕਮਿਊਨਿਸਟ ਪਾਰਟੀ ਅਤੇ ਕੌਮਾਂਤਰੀ ਕਮਿਊਨਿਸਟ ਲਹਿਰ ਵੱਲੋਂ ਸਮੇਂ ਸਮੇਂ 'ਤੇ ਲਏ ਨੀਤੀ ਨਿਰਣਿਆਂ ਨਾਲੋਂ ਨਿਖੇੜ ਕੇ ਨਹੀਂ ਦੇਖਿਆ ਜਾ ਸਕਦਾ। ਇਹ ਜਰੂਰ ਹੈ ਕਿ ਪੰਜਾਬ ਦਾ ਇਤਿਹਾਸਕ ਪਿਛੋਕੜ ਕੇਰਲ,

ਬੰਗਾਲ, ਆਂਧਰਾ ਨਾਲੋਂ ਵੱਖਰਾ ਹੋਣ ਕਾਰਣ, ਆਰਥਿਕ ਹਾਲਤ ਮੁਕਾਬਲਤਨ ਬਿਹਤਰ ਹੋਣ ਕਾਰਣ ਅਤੇ ਧਰਮ ਆਧਾਰਿਤ ਖੇਤਰੀਵਾਦ ਦੀ ਭਾਵਨਾ ਪ੍ਰਬਲ ਹੋਣ ਕਾਰਣ ਇਥੇ ਕਮਿਊਨਿਸਟ ਕਲਚਰ ਕੁਝ ਵੱਖਰਾ ਵਿਕਸਿਤ ਹੋਇਆ।

ਅੰਗਰੇਜ਼ਾਂ ਦੇ ਭਾਰਤ ਛੱਡ ਜਾਣ ਬਾਅਦ ਕਮਿਊਨਿਸਟਾਂ ਅੱਗੇ ਸਭ ਤੋਂ ਪਹਿਲਾ ਮਸਲਾ ਭਾਰਤ ਦੀ ਆਜਾਦੀ ਵਾਲੇ ਵਰਤਾਰੇ ਨੂੰ ਸਮਝਣ ਦਾ ਸੀ। 1948 ਵਿੱਚ ਕਲਕੱਤਾ ਵਿਖੇ ਹੋਈ ਦੂਜੀ ਪਾਰਟੀ ਕਾਂਗਰਸ ਨੇ ਇਸ ਸਬੰਧ ਵਿੱਚ ਨਿਰਣਾ ਲਿਆ ਕਿ ਭਾਰਤ ਦੀ ਆਜਾਦੀ ਇੱਕ ਧੋਖਾ ਹੈ, ਇਹ ਸਾਮਰਾਜ ਅਤੇ ਭਾਰਤੀ ਸਰਮਾਏਦਾਰੀ ਵਿਚਕਾਰ ਸਮਝੌਤਾ ਹੈ। ਇਸ ਨਿਰਣੇ ਦੇ ਪ੍ਰਸੰਗ ਵਿੱਚ ਕਾਂਗਰਸ ਦੀ ਸਰਕਾਰ ਉਲਟਾ ਕੇ ਲੋਕ ਜਮਹੂਰੀ ਰਾਜ ਸਥਾਪਿਤ ਕਰਨ ਦਾ ਨਿਸ਼ਾਨਾ ਦਿੱਤਾ ਗਿਆ ਜਿਸ ਲਈ ਸੰਘਰਸ਼ਾਂ ਨੂੰ ਖਾੜਕੂ ਰੁਖ ਦੇਣ ਦੀ ਕਾਰਜ-ਯੋਜਨਾ ਲਿਆਂਦੀ ਗਈ। ਇਸ ਨੇ ਧਨੀ ਕਿਸਾਨੀ ਨੂੰ ਵੀ ਵਿਰੋਧੀਆਂ ਦੇ ਘੇਰੇ ਵਿੱਚ ਲੈ ਆਂਦਾ, ਜਿਸ ਤਹਿਤ ਪੰਜਾਬ ਦੀ ਲੀਡਰਸ਼ਿੱਪ ਨੇ ਫੈਕਟਰੀਆਂ ਅਤੇ ਜ਼ਮੀਨਾਂ ਉੱਤੇ ਕਬਜ਼ੇ ਕਰਨ ਅਤੇ ਬਟਾਈ ਨਾ ਦੇਣ ਦੇ ਨਾਅਰੇ ਦਿੱਤੇ। ਇਸ ਮਾਹੌਲ ਵਿੱਚ ਪੰਜਾਬ ਦੀ ਸੀ.ਪੀ.ਆਈ. ਨੇ ਉਸ ਸਮੇਂ ਦੀਆਂ ਹੋਰ ਅਗਾਂਹਵਧੂ ਧਿਰਾਂ ਜਿਵੇਂ ਸੋਸ਼ਲਿਸਟਾਂ ਨਾਲ ਕੋਈ ਸਾਂਝ ਨਾ ਰੱਖੀ, ਇਥੋਂ ਤੱਕ ਕਿ ਲਾਲ ਪਾਰਟੀ ਨੂੰ ਵੀ ਨਾਲ ਰਲਾਉਣ ਵਿੱਚ ਕੋਈ ਰੁਚੀ ਨਾ ਦਿਖਾਈ ਗਈ।

ਪਰ 27 ਜਨਵਰੀ 1950 ਨੂੰ ਕੌਮਿਨਫਰਮ Cominform (ਕਮਿਊਨਿਸਟ ਪਾਰਟੀਆਂ ਦੀ ਕੌਮਾਂਤਰੀ ਜਥੇਬੰਦੀ, ਜੋ ਪਹਿਲਾਂ Comintern ਹੁੰਦੀ ਸੀ) ਦੀ ਸੰਪਾਦਕੀ ਵਿੱਚ ਸੋਵੀਅਤ ਕਮਿਊਨਿਸਟ ਪਾਰਟੀ ਨੇ ਭਾਰਤੀ ਕਮਿਊਨਿਸਟ ਪਾਰਟੀ ਨੂੰ ਕੌਮੀ ਸਰਮਾਏਦਾਰੀ ਨਾਲ ਸਾਂਝ ਬਨਾਉਣ ਦੀ ਮੱਤ ਦੇ ਦਿੱਤੀ ਅਤੇ ਦੋ ਪੜਾਵੀ ਇਨਕਲਾਬ ਕਰਨ ਦੀ ਸਲਾਹ ਦਿੱਤੀ- ਪਹਿਲਾਂ ਬੁਰਜੂਆ ਜਮਹੂਰੀ ਅਤੇ ਫਿਰ ਸਮਾਜਵਾਦੀ। ਇਸ ਨਾਲ ਪੰਜਾਬ ਦੀ ਕਮਿਊਨਿਸਟ ਪਾਰਟੀ ਵਿੱਚ ਅੰਤਰ ਪਾਰਟੀ ਬਹਿਸਾਂ ਸ਼ੁਰੂ ਹੋ ਗਈਆਂ। ਬਹਿਸਾਂ ਦੌਰਾਨ ਦੋ ਮੁੱਖ ਰੁਝਾਨ ਸਾਹਮਣੇ ਆਏ- ਇੱਕ ਧਿਰ ਚੀਨੀ ਢੰਗ ਦੇ ਜ਼ਰਈ ਇਨਕਲਾਬ ਦਾ ਰਾਹ ਅਪਨਾਉਣ ਦੇ ਹੱਕ ਵਿੱਚ ਸੀ ਜਿਸ ਵਿੱਚ ਮੁੱਖ ਤੌਰ 'ਤੇ ਕਿਸਾਨੀ ਨਾਲ ਸਬੰਧਿਤ ਕਾਮਰੇਡ ਸਨ। ਚੀਨ ਵਿੱਚ ਤਾਜਾ ਤਾਜਾ ਇਨਕਲਾਬ ਹੋਇਆ ਹੋਣ ਕਰਕੇ ਇਨ੍ਹਾਂ ਵਿੱਚ ਕਾਫੀ ਉਤਸ਼ਾਹ ਸੀ। ਦੂਸਰੀ ਧਿਰ ਰੂਸੀ ਕਮਿਊਨਿਸਟ ਪਾਰਟੀ ਦੀ ਸਲਾਹ ਨਾਲ ਸਹਿਮਤ ਹੁੰਦੀ ਹੋਈ ਭਾਰਤੀ ਇਨਕਲਾਬ ਦੀ ਸਟੇਜ ਬੁਰਜੂਆ ਜਮਹੂਰੀ ਮੰਨਦੀ ਸੀ ਜਿਸ ਲਈ ਇਹ ਹਥਿਆਰਬੰਦ ਘੋਲ ਦੇ ਰਾਹ ਨੂੰ ਰੱਦ ਕਰਕੇ ਸਾਮਰਾਜ ਅਤੇ ਜਾਗੀਰਦਾਰੀ ਵਿਰੋਧੀ ਸਾਰੇ ਵਰਗਾਂ ਦਾ ਵਿਸ਼ਾਲ ਸਾਂਝਾ ਮੋਰਚਾ ਬਣਾ ਕੇ ਬੁਰਜੂਆ ਜਮਹੂਰੀ ਸਟੇਜ ਨੂੰ ਮੁਕੰਮਲ ਕਰਨਾ ਚਾਹੁੰਦੀ ਸੀ। ਇਸ ਪੱਖ ਵਿੱਚ ਮੁਲਾਜਮ ਅਤੇ ਟ੍ਰੇਡ-ਯੂਨੀਅਨ ਫਰੰਟਾਂ 'ਤੇ ਕੰਮ ਕਰਨ ਵਾਲੇ ਕਾਮਰੇਡ ਸਨ ਜਿਨ੍ਹਾਂ ਦੇ ਕੰਮ ਖੇਤਰ ਲਈ ਇਹ ਕਾਨੂੰਨੀ ਦਾਇਰੇ ਵਾਲੀ ਲਾਈਨ ਜਿਆਦਾ ਖਿੱਚ ਪਾਉਂਦੀ ਸੀ।[88] ਆਖਰ ਇਹ ਦੂਸਰੀ ਲਾਈਨ ਪਾਸ ਕਰ ਦਿੱਤੀ ਗਈ ਅਤੇ ਕਾਂਗਰਸ ਸਰਕਾਰ ਦੀ 'ਵੱਡੇ ਜਿੰਮੀਦਾਰਾਂ, ਰਾਜਿਆਂ ਅਤੇ ਪਿਛਾਂਹਖਿੱਚੂ ਵੱਡੀ ਸਰਮਾਏਦਾਰੀ ਦੀ ਸਰਕਾਰ'[89] ਵਜੋਂ ਨਿਸ਼ਾਨਦੇਹੀ ਕੀਤੀ ਗਈ। ਇਸ ਤਰ੍ਹਾਂ ਕਮਿਊਨਿਸਟ ਪਾਰਟੀ ਦਾ ਮੁੱਖ ਕਾਰਜ ਕਾਂਗਰਸ ਸਰਕਾਰ ਦੀ ਜਗ੍ਹਾ ਲੋਕ ਜਮਹੂਰੀਅਤ ਵਾਲੀ ਸਰਕਾਰ ਲਿਆਉਣ ਦਾ ਕੱਢਿਆ ਗਿਆ।

ਪਰ ਇਸ ਤੋਂ ਥੋੜ੍ਹਾ ਸਮਾਂ ਬਾਅਦ ਹੀ ਕਾਂਗਰਸ ਬਾਰੇ ਪੁਨਰ ਵਿਚਾਰ ਕਰਨ ਦੀ ਲੋੜ ਪੈ ਜਾਂਦੀ ਹੈ। ਇੱਕ ਤਾਂ ਕਸ਼ਮੀਰ ਵਰਗੇ ਮੁੱਦਿਆਂ 'ਤੇ ਅਮਰੀਕਾ ਵੱਲੋਂ ਪਾਕਿਸਤਾਨ ਦੀ ਪਿੱਠ ਠੋਕਣ 'ਤੇ ਕਾਂਗਰਸ ਸਰਕਾਰ ਰੂਸ ਅਤੇ ਚੀਨ ਵੱਲ ਝੁਕ ਜਾਂਦੀ ਹੈ। ਦੂਸਰਾ ਇਹ ਵੀ ਸਾਫ ਹੋਣ ਲੱਗਾ ਸੀ ਕਿ ਨਹਿਰੂ ਸਰਕਾਰ ਬ੍ਰਿਟਿਸ਼ ਸਾਮਰਾਜ ਨਾਲੋਂ ਟੁੱਟ ਕੇ ਆਜਾਦ ਪੂੰਜੀਵਾਦੀ ਵਿਕਾਸ ਦੇ ਰਾਹ ਉੱਤੇ

---

[88] J.S. Brar, *The Communist Party in Punjab,* p.146

[89] *Programme of the communist party of India, March 1954*

ਚੱਲ ਰਹੀ ਹੈ ਜਿਸ ਵਿੱਚ ਜਨਤਕ ਖੇਤਰ ਵਿੱਚ ਭਾਰੀ ਸਨਅਤ ਲਗਾਉਣਾ, ਸੋਸ਼ਲਿਸਟ ਦੇਸ਼ਾਂ ਤੋਂ ਮਦਦ ਲੈਣਾ, ਜ਼ਮੀਨੀ ਸੁਧਾਰਾਂ ਪ੍ਰਤੀ ਵਚਨਬੱਧਤਾ ਪ੍ਰਗਟਾਉਣੀ ਆਦਿ ਅਜਿਹੇ ਕਦਮ ਸਨ ਜਿਨ੍ਹਾਂ ਦਾ ਕਮਿਊਨਿਸਟ ਵਿਰੋਧ ਨਹੀਂ ਕਰ ਸਕਦੇ ਸਨ।

ਇਸ ਘਟਨਾਕ੍ਰਮ ਨੇ ਕਮਿਊਨਿਸਟਾਂ ਵਿੱਚ ਤਿੱਖੀ ਬਹਿਸ ਛੇੜ ਦਿੱਤੀ। 1956 ਦੀ ਪਾਲਘਾਟ ਕਾਂਗਰਸ ਲਈ ਕੇਂਦਰੀ ਕਮੇਟੀ ਵੱਲੋਂ ਜੋ ਦਸਤਾਵੇਜ ਤਿਆਰ ਕਰ ਕੇ ਵਿਚਾਰਨ ਲਈ ਭੇਜਿਆ ਗਿਆ ਉਸ ਉਪਰ ਪੰਜਾਬ ਇਕਾਈ ਵਿੱਚ ਦੋ ਲੀਹਾਂ 'ਤੇ ਤਕੜਾ ਭੇੜ ਚੱਲਿਆ। ਕੇਂਦਰੀ ਕਮੇਟੀ ਦੇ ਦਸਤਾਵੇਜ ਵਿੱਚ ਦਰਜ ਸੀ ਕਿ ਚਾਹੇ ਵੱਡੀ ਸਰਮਾਏਦਾਰੀ ਸਾਮਰਾਜ ਨਾਲ ਸਬੰਧ ਰੱਖ ਰਹੀ ਹੈ (ਦਸਤਾਵੇਜ ਵਿੱਚ ਪਹਿਲਾਂ ਵਰਤੇ ਜਾਂਦੇ ਰਹੇ ਸ਼ਬਦ having collaboration ਦੀ ਜਗ੍ਹਾ ਹੁਣ ਸ਼ਬਦ having links ਵਰਤਿਆ ਗਿਆ ਸੀ) ਪਰ ਸਾਮਰਾਜ ਅਤੇ ਭਾਰਤੀ ਸਰਮਾਏਦਾਰੀ ਵਿੱਚ ਕੁਝ ਵਿਰੋਧ ਵੀ ਖੜ੍ਹੇ ਹੋ ਗਏ ਹਨ। ਭਾਰਤ ਦੀ ਵਿਦੇਸ਼ ਨੀਤੀ ਬਾਰੇ ਇਹ ਮੰਨਿਆ ਗਿਆ ਕਿ ਇਸ ਵਿੱਚ 'ਸਿਫਤੀ ਤਬਦੀਲੀ' (qualitative change) ਆ ਗਈ ਹੈ।। ਮਾਰਕਸੀ ਵਿਚਾਰ ਪ੍ਰਬੰਧ ਵਿੱਚ ਸਿਫਤੀ ਤਬਦੀਲੀ ਆਉਣੀ ਬਹੁਤ ਵੱਡੀ ਗੱਲ ਹੁੰਦੀ ਹੈ। ਇਸੇ ਤਰ੍ਹਾਂ ਦੂਜੀ ਪੰਜ ਸਾਲਾ ਯੋਜਨਾ ਦੀਆਂ ਡਰਾਫਟ ਪ੍ਰਪੋਜ਼ਲਾਂ ਬਾਰੇ ਕਿਹਾ ਗਿਆ ਕਿ ਇਹ ਸੁਝਾਅ ਆਰਥਿਕ ਨੀਤੀਆਂ ਨੂੰ ਨਵੀਂ ਦਿਸ਼ਾ ਦਿੰਦੇ ਹਨ। ਕੇਂਦਰੀ ਕਮੇਟੀ ਦੇ ਮਤੇ ਵਿੱਚ ਨੋਟ ਕੀਤਾ ਗਿਆ ਕਿ ਸਰਕਾਰ ਸਾਮਰਾਜ ਅਤੇ ਜਾਗੀਰੂ ਪ੍ਰਬੰਧ 'ਤੇ ਲਗਾਮ ਕੱਸਣ ਦੀਆਂ ਕੋਸ਼ਿਸ਼ਾਂ ਕਰ ਰਹੀ ਹੈ ਅਤੇ ਭਾਰਤ ਵਿੱਚ ਪੂੰਜੀਵਾਦੀ ਵਿਕਾਸ ਲਈ ਕੰਮ ਕਰ ਰਹੀ ਹੈ; ਪਰ ਇਹ ਕਰਦੇ ਹੋਏ ਇਹ ਅੰਗਰੇਜ਼ੀ ਸਰਮਾਏ ਨੂੰ ਜ਼ਬਤ ਨਹੀਂ ਕਰ ਰਹੀ ਅਤੇ ਨਾ ਹੀ ਬਿਨਾਂ ਮੁਆਵਜ਼ਾ ਜਾਗੀਰਦਾਰੀ ਨੂੰ ਖਤਮ ਕਰ ਰਹੀ ਹੈ, ਇਸ ਨਾਲ ਇਹ ਆਮ ਲੋਕਾਂ 'ਤੇ ਭਾਰੀ ਬੋਝ ਪਾ ਰਹੀ ਹੈ।[90]

ਪੰਜਾਬ ਦੇ ਕਮਿਊਨਿਸਟਾਂ ਵਿਚੋਂ ਬਹੁ ਗਿਣਤੀ ਇਸ ਨਵੀਂ ਵਿਆਖਿਆ ਦੀ ਵਿਰੋਧੀ ਸੀ। ਵੱਡੀ ਧਿਰ ਦਾ ਕਹਿਣਾ ਸੀ ਕਿ ਸਰਮਾਏਦਾਰੀ ਦਾ ਇਸ ਤਰ੍ਹਾਂ ਕੋਈ ਵਖਰੇਵਾਂ ਨਹੀਂ ਕੀਤਾ ਜਾ ਸਕਦਾ ਕਿ ਇਸ ਦਾ ਇੱਕ ਹਿੱਸਾ ਸਾਮਰਾਜ ਦਾ ਵਿਰੋਧੀ ਹੈ ਅਤੇ ਇੱਕ ਹਿੱਸਾ ਮਿਲ ਕੇ ਚੱਲਣ ਵਾਲਾ ਹੈ ਅਤੇ ਨਾ ਹੀ ਮੌਜੂਦਾ ਪ੍ਰਬੰਧ ਅਧੀਨ ਅਜਾਦਾਨਾ ਸਨਅਤੀਕਰਨ ਹੋਣ ਦਾ ਭੁਲੇਖਾ ਖੜ੍ਹਾ ਕਰਨਾ ਚਾਹੀਦਾ ਹੈ। ਵਿਦੇਸ਼ ਨੀਤੀ ਬਾਰੇ ਵੀ ਬਹੁਗਿਣਤੀ ਧੜਾ ਇਹ ਤਾਂ ਮੰਨਦਾ ਸੀ ਕਿ ਵਿਦੇਸ਼ ਨੀਤੀ ਦੀ ਦਿਸ਼ਾ ਵਿੱਚ ਤਿੱਖੀ ਤਬਦੀਲੀ (radical shift) ਆਈ ਹੈ ਪਰ ਉਹ ਇਸ ਨੂੰ ਸਿਫਤੀ ਤਬਦੀਲੀ ਨਹੀਂ ਮੰਨਦਾ ਸੀ। ਇਸ ਦੇ ਉਲਟ ਘੱਟ ਗਿਣਤੀ ਧੜਾ ਕੇਂਦਰੀ ਦਸਤਾਵੇਜ ਨਾਲ ਸਹਿਮਤ ਸੀ ਅਤੇ ਮੰਨਦਾ ਸੀ ਕਿ ਸਰਮਾਏਦਾਰੀ ਦਾ ਇੱਕ ਧੜਾ ਜਿਸ ਦੀ ਅਗਵਾਈ ਨਹਿਰੂ ਕਰਦਾ ਹੈ, ਸਾਮਰਾਜ ਵਿਰੋਧੀ ਅਤੇ ਅਗਾਂਹਵਧੂ ਨੀਤੀਆਂ 'ਤੇ ਚੱਲ ਰਿਹਾ ਹੈ। ਇਸ ਨਿਰਣੇ ਤਹਿਤ ਸਰਕਾਰ ਦੀਆਂ ਕੁਝ ਅਗਾਂਹਵਧੂ ਸਕੀਮਾਂ ਦੀ ਹਮਾਇਤ ਕਰਨ ਅਤੇ ਨਹਿਰੂ ਦੀ ਅਗਵਾਈ ਵਾਲੇ ਹਿੱਸੇ ਨਾਲ ਸਹਿਯੋਗ ਕਰਨ ਦੀ ਲਾਈਨ ਬਣਦੀ ਸੀ। ਇਸ ਦੇ ਮੁਕਾਬਲੇ ਪੰਜਾਬ ਦਾ ਬਹੁਗਿਣਤੀ ਧੜਾ ਕਾਂਗਰਸ ਦੇ ਆਮ ਵਿਰੋਧ ਦੀ ਲਾਈਨ ਦਿੰਦਾ ਸੀ। ਡਾ. ਜੇ.ਐੱਸ. ਬਰਾੜ ਅਨੁਸਾਰ ਬਹੁਗਿਣਤੀ ਦੀ ਲਾਈਨ ਇਸ ਦੇ ਕਿਸਾਨੀ ਵਿਚਲੇ ਆਧਾਰ ਦੇ ਅਨੁਸਾਰੀ ਸੀ ਜਿੱਥੇ ਇਸ ਨੂੰ ਅਕਾਲੀ ਦਲ ਦੇ ਪ੍ਰਭਾਵ ਨਾਲ ਭਿੜਨਾ ਪੈਂਦਾ ਸੀ ਜਦ ਕਿ ਘੱਟਗਿਣਤੀ ਦੀ ਕਾਂਗਰਸ ਨਾਲ ਸਹਿਯੋਗ ਵਾਲੀ ਲਾਈਨ ਉਨ੍ਹਾਂ ਦੇ ਟ੍ਰੇਡ-ਯੂਨੀਅਨਾਂ ਵਿਚਲੇ ਆਧਾਰ ਦੀਆਂ ਲੋੜਾਂ ਅਤੇ ਹਿਤਾਂ ਦੇ ਨਾਲ ਮੇਲ ਖਾਂਦੀ ਸੀ।[91]

ਇਸ ਚੌਥੀ ਸੂਬਾਈ ਪਾਰਟੀ ਕਾਨਫਰੰਸ ਵਿੱਚ ਦੋ-ਪੱਖੀ ਸੰਘਰਸ਼ ਦੀ ਨੀਤੀ ਪਾਸ ਕੀਤੀ ਗਈ ਜੋ ਕਾਂਗਰਸ ਸਰਕਾਰ ਦੀਆਂ ਲੋਕ ਵਿਰੋਧੀ ਨੀਤੀਆਂ ਦੇ ਖਿਲਾਫ਼ ਵੀ ਹੋਵੇਗੀ ਅਤੇ ਅਕਾਲੀ ਦਲ, ਜਨਸੰਘ ਦੀਆਂ ਫਿਰਕੂ ਨੀਤੀਆਂ ਦੇ ਵੀ ਵਿਰੁੱਧ ਰਹੇਗੀ। ਭਾਰਤ ਪੱਧਰ 'ਤੇ ਵੀ ਦੋਵਾਂ ਵਿਰੋਧੀ ਲੀਹਾਂ ਦਾ ਜੋੜਮੇਲ ਕਰ ਕੇ ਕਾਂਗਰਸ ਪ੍ਰਤੀ ਏਕਤਾ ਅਤੇ ਸੰਘਰਸ਼ ਦੀ ਨੀਤੀ ਪਾਸ ਕੀਤੀ ਗਈ।

---

[90] J.S. Brar, *The Communist Party in Punjab,* p.151

[91] J.S. Brar, *The Communist Party in Punjab,* p.155

ਇਸੇ ਦੌਰਾਨ ਸੋਵੀਅਤ ਕਮਿਊਨਿਸਟ ਪਾਰਟੀ ਦੀ ਵੀਹਵੀਂ ਕਾਂਗਰਸ (ਫਰਵਰੀ 1956) ਨੇ ਖਰੁਸ਼ਚੋਵ ਦੀ ਅਗਵਾਈ ਵਿੱਚ ਬਹੁਤ ਵੱਡੇ ਫੈਸਲੇ ਲਏ ਕਿ ਸੰਸਾਰ ਵਿੱਚ ਬਹੁਤ ਵੱਡੀਆਂ ਤਬਦੀਲੀਆਂ ਆ ਗਈਆਂ ਹਨ ਇਸ ਲਈ ਸਾਨੂੰ ਇਨਕਲਾਬੀ ਸਿਧਾਂਤ ਅਤੇ ਅਮਲ ਨੂੰ ਮੁੜ ਪ੍ਰੀਭਾਸ਼ਿਤ ਕਰਨ ਦੀ ਲੋੜ ਹੈ। ਉਨ੍ਹਾਂ ਨੇ ਸਿੱਟੇ ਕੱਢੇ ਕਿ ਲੈਨਿਨ ਨੇ ਜੋ ਕਿਹਾ ਸੀ ਕਿ 'ਇਹ ਯੁੱਗ ਸਾਮਰਾਜ, ਜੰਗਾਂ ਅਤੇ ਪ੍ਰੋਲਤਾਰੀ ਇਨਕਲਾਬਾਂ ਦਾ ਹੈ' ਦੀ ਥਾਂ ਹੁਣ ਬਹੁਤ ਸਾਰੇ ਦੇਸ਼ਾਂ ਦੇ ਆਜਾਦ ਹੋਣ ਅਤੇ ਕੁਝ ਦੇਸ਼ਾਂ ਵਿੱਚ ਸ਼ੋਸ਼ਲਿਜ਼ਮ ਸਥਾਪਿਤ ਹੋ ਜਾਣ ਨਾਲ ਇਸ ਦੌਰ ਦਾ ਮੁੱਖ ਲੱਛਣ 'ਸਰਮਾਏਦਾਰੀ ਪ੍ਰਬੰਧ ਤੋਂ ਸਮਾਜਵਾਦ ਵਿੱਚ ਤਬਦੀਲੀ' ਦਾ ਹੋ ਗਿਆ ਹੈ। ਇਸ ਤਬਦੀਲੀ ਲਈ ਹਥਿਆਰਬੰਦ ਲੜਾਈ ਲਾਜ਼ਮੀ ਨਹੀਂ ਰਹੀ ਹੁਣ ਇਹ ਤਬਦੀਲੀ ਸ਼ਾਂਤਮਈ ਢੰਗ ਨਾਲ ਹੋਣ ਦੀਆਂ ਵੀ ਸੰਭਾਵਨਾਵਾਂ ਪੈਦਾ ਹੋ ਗਈਆਂ ਹਨ। ਇਹ ਵੀ ਕਿ ਵੱਖ ਵੱਖ ਤਰ੍ਹਾਂ ਦੇ ਪ੍ਰਬੰਧਾਂ (ਪੂੰਜੀਵਾਦੀ ਅਤੇ ਸਮਾਜਵਾਦੀ) ਵਾਲੇ ਦੇਸ਼ ਸ਼ਾਂਤਮਈ ਸਹਿਹੋਂਦ ਵਿੱਚ ਰਹਿ ਸਕਦੇ ਹਨ ਅਤੇ ਜੰਗਾਂ ਨੂੰ ਟਾਲਿਆ ਜਾ ਸਕਦਾ ਹੈ। ਇਨ੍ਹਾਂ ਸਾਰੇ ਫੈਸਲਿਆਂ ਨੂੰ ਦੁਨੀਆ ਭਰ ਦੇ ਕਮਿਊਨਿਸਟਾਂ ਲਈ ਮਾਸਕੋ ਐਲਾਨਨਾਮੇ ਦੇ ਰੂਪ ਵਿੱਚ ਜਾਰੀ ਕੀਤਾ ਗਿਆ। ਚੀਨੀ ਕਮਿਊਨਿਸਟ ਪਾਰਟੀ ਨੇ ਇਸ ਦੇ ਵਿਰੋਧ ਵਿੱਚ ਪੈਂਤੜਾ ਲੈਂਦੇ ਹੋਏ ਇਸ ਨੂੰ ਸੋਧਵਾਦ ਦੱਸਿਆ।

ਇਸ ਨਾਲ ਸਾਰੀ ਦੁਨੀਆ ਦੀਆਂ ਕਮਿਊਨਿਸਟ ਪਾਰਟੀਆਂ ਵਿੱਚ ਬਹਿਸ ਚੱਲ ਪਈ। ਭਾਰਤ ਦੀ ਕਮਿਊਨਿਸਟ ਪਾਰਟੀ ਦੀ ਕੇਂਦਰੀ ਕਮੇਟੀ ਨੇ ਬਹੁਸੰਮਤੀ ਨਾਲ ਮਾਸਕੋ ਐਲਾਨਨਾਮੇ ਨਾਲ ਸਹਿਮਤੀ ਪ੍ਰਗਟ ਕੀਤ ਪਰ ਪੰਜਾਬ ਤੋਂ ਕੇਂਦਰੀ ਕਮੇਟੀ ਮੈਂਬਰਾਂ ਨੇ ਇਸ ਦੇ ਵਿਰੋਧ ਵਿੱਚ ਵੋਟ ਦਿੱਤੀ। ਪੰਜਾਬ ਵਿੱਚ ਘੱਟਗਿਣਤੀ ਧੜਾ ਰੂਸੀ ਪਾਰਟੀ ਦੇ ਨਿਰਣਿਆਂ ਦੇ ਹੱਕ ਵਿੱਚ ਖੜ੍ਹਦਾ ਸੀ ਪਰ ਬਹੁਗਿਣਤੀ ਇਸ ਨੂੰ ਰੱਦ ਕਰਦੀ ਸੀ। ਘੱਟਗਿਣਤੀ ਧੜੇ ਅਨੁਸਾਰ ਵਿਰੋਧੀ ਸੰਸਾਰ ਦੀਆਂ ਬਦਲ ਚੁੱਕੀਆਂ ਹਾਲਤਾਂ ਨੂੰ ਦੇਖਣ ਤੋਂ ਅਸਮਰਥ ਹਨ। ਕੇਰਲਾ ਵਿੱਚ ਵੋਟਾਂ ਰਾਹੀਂ ਕਮਿਊਨਿਸਟ ਪਾਰਟੀ ਦੀ ਸਰਕਾਰ ਬਣਨ ਨੇ ਸ਼ਾਂਤਮਈ ਤਬਦੀਲੀ ਦੀ ਇਸ ਧਾਰਨਾ ਨੂੰ ਹੋਰ ਬਲ ਬਖਸ਼ਿਆ। ਪਰ ਪੰਜਾਬ ਵਿਚਲੀਆਂ ਖਾੜਕੂ ਲਹਿਰਾਂ ਦਾ ਇਤਿਹਾਸ ਅਤੇ ਸਭਿਆਚਾਰ ਇਥੋਂ ਦੇ ਕਮਿਊਨਿਸਟਾਂ ਨੂੰ, ਖਾਸ ਕਰ ਕਿਸਾਨੀ ਆਧਾਰ ਵਾਲੇ ਆਗੂਆਂ ਨੂੰ, ਸ਼ਾਂਤਮਈ ਅਤੇ ਮੇਲ ਮਿਲਾਪ ਵਾਲੀ ਨੀਤੀ ਨਾਲ ਇਕਸੁਰ ਨਹੀਂ ਹੋਣ ਦਿੰਦਾ ਸੀ।

ਇਸੇ ਦੌਰਾਨ 1959 ਵਿੱਚ ਖੁਸ਼ਹੈਸੀਅਤ ਟੈਕਸ ਵਿਰੁੱਧ ਜਬਰਦਸਤ ਅੰਦੋਲਨ ਚੱਲਿਆ। ਕੈਰੋਂ ਸਰਕਾਰ ਵੱਲੋਂ ਕਿਹਾ ਗਿਆ ਕਿ ਭਾਖੜਾ ਡੈਮ ਬਣਨ ਨਾਲ ਕਿਸਾਨਾਂ ਨੂੰ ਪਾਣੀ ਅਤੇ ਬਿਜਲੀ ਦੀ ਬਹੁਤ ਵੱਡੀ ਸਹੂਲਤ ਮਿਲੀ ਹੈ ਜਿਸ ਨਾਲ ਖੁਸ਼ਹਾਲੀ ਆਈ ਹੈ ਸੋ ਕਿਸਾਨਾਂ ਨੂੰ ਇਸ ਪ੍ਰੋਜੈਕਟ 'ਤੇ ਹੋਏ ਖਰਚੇ ਨੂੰ ਵੇਖਦੇ ਹੋਏ ਸਰਕਾਰ ਨੂੰ ਇਸ ਦਾ ਮੁੱਲ ਮੋੜਨਾ ਚਾਹੀਦਾ ਹੈ। ਇਸ ਧਾਰਨਾ ਤਹਿਤ ਕਿਸਾਨੀ ਉੱਤੇ ਇਹ ਟੈਕਸ ਲਾਇਆ ਗਿਆ। ਇਸ ਖਿਲਾਫ਼ ਪੰਜਾਬ ਦੇ ਕਮਿਊਨਿਸਟਾਂ ਨੇ ਬਹੁਤ ਤਨਦੇਹੀ ਨਾਲ ਅੰਦੋਲਨ ਚਲਾਇਆ ਗਿਆ ਜਿਸ ਨੂੰ ਕਿਸਾਨੀ ਵੱਲੋਂ ਵਿਸ਼ਾਲ ਹੁੰਗਾਰਾ ਵੀ ਮਿਲਿਆ। ਪਰ ਜਦ ਇਹ ਅੰਦੋਲਨ ਆਪਣੀ ਸਿਖਰ 'ਤੇ ਸੀ ਤਾਂ ਕੇਂਦਰੀ ਲੀਡਰਸ਼ਿੱਪ ਦੇ ਕਹਿਣ 'ਤੇ ਇਹ ਅਚਾਨਕ ਵਾਪਸ ਲੈ ਲਿਆ ਗਿਆ। ਅਸਲ ਵਿੱਚ ਕੇਂਦਰੀ ਲੀਡਰਸ਼ਿੱਪ ਨੇ ਉਪਰਲੇ ਲੈਵਲ 'ਤੇ ਕੁਝ ਮੰਗਾਂ ਬਾਰੇ ਅੰਦਰਖਾਤੇ ਸਮਝੌਤਾ ਕਰ ਲਿਆ ਸੀ ਪਰ ਪੰਜਾਬ ਦੀ ਕੈਰੋਂ ਸਰਕਾਰ ਨੇ ਉਨ੍ਹਾਂ ਨੂੰ ਲਾਗੂ ਕਰਨ ਤੋਂ ਨਾਂਹ ਕਰ ਦਿੱਤੀ। ਇਹ ਅੰਦੋਲਨ ਆਜਾਦੀ ਤੋਂ ਬਾਅਦ ਕਮਿਊਨਿਸਟਾਂ ਦੀ ਅਗਵਾਈ ਵਿੱਚ ਉੱਠਿਆ ਸਭ ਤੋਂ ਵੱਡਾ ਅੰਦੋਲਨ ਸੀ। ਇਸ ਨੂੰ ਵਾਪਸ ਲੈਣ ਨੇ ਜਿੱਥੇ ਕਿਸਾਨੀ ਨੂੰ ਸੀ.ਪੀ.ਆਈ. ਨਾਲੋਂ ਤੋੜਿਆ ਉਥੇ ਪਾਰਟੀ ਕਾਰਕੁੰਨਾਂ ਵਿੱਚ ਵੀ ਵੱਡੇ ਪੱਧਰ 'ਤੇ ਨਿਰਾਸ਼ਤਾ ਲਿਆਂਦੀ। ਪੰਜਾਬ ਇਕਾਈ ਵੱਲੋਂ ਇਸ ਅੰਦੋਲਨ ਦਾ ਚਲਾਉਣਾ ਅਤੇ ਕੇਂਦਰੀ ਲੀਡਰਸ਼ਿੱਪ ਦੇ ਇਸ਼ਾਰੇ 'ਤੇ ਇਸ ਨੂੰ ਵਾਪਸ ਲਿਆ ਜਾਣਾ ਵੀ ਅਸਲ ਵਿੱਚ ਕਾਂਗਰਸ ਦੇ ਸਾਥ ਅਤੇ ਵਿਰੋਧ ਵਾਲੀਆਂ ਦੋ ਲੀਹਾਂ ਵਿਚਕਾਰ ਸੰਘਰਸ਼ ਦਾ ਹੀ ਪ੍ਰਗਟਾਵਾ ਸੀ।

ਕਮਿਊਨਿਸਟਾਂ ਵਿੱਚ ਦੋ ਲੀਹਾਂ ਵਿਚਕਾਰ ਸੰਘਰਸ਼ ਤਿੱਖਾ ਹੀ ਹੁੰਦਾ ਜਾ ਰਿਹਾ ਸੀ। ਜਦ ਵਿਜੇਵਾੜਾ ਕਾਂਗਰਸ (1961) ਵਿੱਚ ਬਹਿਸ ਲਈ ਆਪਸ ਵਿੱਚ ਵਿਰੋਧੀ ਵਿਚਾਰਾਂ ਵਾਲੇ ਦੋ ਮਤੇ ਅਤੇ ਦੋ ਹੀ ਪਾਰਟੀ ਪ੍ਰੋਗਰਾਮ ਪੇਸ਼ ਕੀਤੇ ਗਏ ਤਾਂ ਇੱਕ ਵਾਰ ਫਿਰ ਪੰਜਾਬ ਦੀ ਬਹੁਗਿਣਤੀ ਖੱਬੇ ਧੜੇ ਨਾਲ ਅਤੇ ਘੱਟਗਿਣਤੀ ਕਾਂਗਰਸ ਨਾਲ ਸਹਿਯੋਗ ਕਰਨ ਵਾਲੇ ਸੱਜੇ ਧੜੇ ਨਾਲ ਖੜ੍ਹੀ। ਆਖਰ ਇਥੇ ਵੀ ਦੋਹਾਂ ਵਿਚਾਰਾਂ ਨੂੰ ਤੁਥਮੁੱਥ ਜਿਹਾ ਕਰ ਕੇ ਕਾਂਗਰਸ ਨਾਲ ਏਕੇ ਅਤੇ ਸੰਘਰਸ਼ ਵਾਲਾ ਮਤਾ ਪਾਸ ਕੀਤਾ ਗਿਆ ਪਰ

ਕਾਂਗਰਸ ਮੁਕਾਬਲੇ ਸੱਜ-ਪਿਛਾਖੜ ਨੂੰ ਵੱਧ ਖਤਰਨਾਕ ਦੱਸਿਆ ਗਿਆ। ਇਸ ਲਾਈਨ ਦੇ ਉਲਟ ਜਾਂਦਿਆਂ ਪੰਜਾਬ ਸੀ.ਪੀ.ਆਈ. ਨੇ 1962 ਦੀਆਂ ਚੋਣਾਂ ਵਿੱਚ ਅਕਾਲੀ ਦਲ ਨਾਲ ਚੋਣ ਗੱਠਜੋੜ ਕੀਤਾ ਅਤੇ ਸਿੱਟੇ ਵਜੋਂ 9 ਸੀਟਾਂ ਜਿੱਤਣ ਵਿੱਚ ਸਫਲ ਰਹੀ।

ਜਿਵੇਂ ਕਿ ਸਾਰੇ ਜਾਣਦੇ ਹਨ 1962 ਦੀ ਹਿੰਦ-ਚੀਨ ਲੜਾਈ ਬਾਅਦ ਪਾਰਟੀ ਸੀ.ਪੀ.ਆਈ. ਅਤੇ ਸੀ.ਪੀ.ਐੱਮ. ਵਿੱਚ ਵੰਡੀ ਗਈ। ਚਾਹੇ ਬਾਹਰੀ ਤੌਰ 'ਤੇ ਇਸਦਾ ਕਾਰਣ, ਇਸ ਲੜਾਈ ਵਿੱਚ ਚੀਨ ਦੇ ਹੱਕ ਜਾਂ ਵਿਰੋਧ ਵਿੱਚ ਪੁਜ਼ੀਸ਼ਨਾਂ ਲੈਣ ਦਾ ਦਿਸਦਾ ਹੈ ਪਰ ਜਿਵੇਂ ਕਿ ਪਹਿਲਾਂ ਦਿੱਤੇ ਵੇਰਵਿਆਂ ਤੋਂ ਸਪਸ਼ਟ ਹੁੰਦਾ ਹੈ ਅੰਦਰੂਨੀ ਤੌਰ 'ਤੇ ਇਸ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਸਨ। ਦੇਸ਼ ਵਿੱਚ ਦੋ ਕਮਿਊਨਿਸਟ ਪਾਰਟੀਆਂ ਦਾ ਬਣਨਾ ਕਮਿਊਨਿਸਟ ਵਰਕਰਾਂ ਲਈ ਬਹੁਤ ਦੁਖਾਂਤਕ ਸੀ ਇਸ ਕਰਕੇ ਕੁਝ ਉਲਟ ਵਿਚਾਰ ਰੱਖਣ ਵਾਲੇ ਕਾਮਰੇਡ ਵੀ ਸੀ.ਪੀ.ਆਈ. ਮੂਲ ਪਾਰਟੀ ਹੋਣ ਕਰ ਕੇ ਇਸ ਨਾਲ ਜੁੜੇ ਰਹੇ। ਇਸੇ ਫੁੱਟ ਵਿਰੋਧੀ ਭਾਵਨਾ ਦਾ ਹੀ ਸਿੱਟਾ ਸੀ ਕਿ ਪੰਜਾਬ ਦੇ ਬਹੁਤੇ ਕਮਿਊਨਿਸਟਾਂ ਵੱਲੋਂ ਪਹਿਲਾਂ ਖੱਬੀਆਂ ਪੁਜ਼ੀਸ਼ਨਾਂ ਲੈਣ ਦੇ ਬਾਵਜੂਦ ਸੱਜੀ ਕਮਿਊਨਿਸਟ ਪਾਰਟੀ (C.P.I.) ਨਾਲ ਵੱਧ ਕਾਮਰੇਡ ਜੁੜੇ ਰਹੇ।

ਫੁੱਟ ਤੋਂ ਬਾਅਦ ਸੀ.ਪੀ.ਆਈ. ਅਤੇ ਸੀ.ਪੀ.ਐੱਮ. ਦੋਹਵਾਂ ਨੂੰ ਆਪੋ ਆਪਣੀਆਂ ਲਾਈਨਾਂ 'ਤੇ ਚੱਲਣ ਦੀ ਖੁੱਲ੍ਹ ਸੀ। ਨੀਤੀਗਤ ਪੱਧਰ ਉੱਤੇ ਸੀ.ਪੀ.ਆਈ. ਲਈ ਸੱਜ-ਪਿਛਾਖੜੀ ਪਾਰਟੀਆਂ ਜਿਵੇਂ ਅਕਾਲੀ, ਜਨਸੰਘ ਆਦਿ ਕਾਂਗਰਸ ਨਾਲੋਂ ਵੱਧ ਮਾੜੀਆਂ ਸਨ ਪਰ ਇਸ ਦੌਰ ਵਿੱਚ ਕਾਂਗਰਸ ਬਹੁਤ ਬਦਨਾਮ ਹੋ ਗਈ ਸੀ; ਭ੍ਰਿਸ਼ਟਾਚਾਰ, ਮਹਿੰਗਾਈ, ਚੋਰਬਾਜ਼ਾਰੀ ਬਹੁਤ ਵਧ ਗਏ ਸਨ। ਦੂਸਰਾ ਨਵੰਬਰ 1966 ਵਿੱਚ ਪੰਜਾਬੀ ਸੂਬਾ ਬਣਨ ਨਾਲ ਪੰਜਾਬ ਵਿੱਚ ਕਾਂਗਰਸ ਦੀ ਸਥਿਤੀ ਕਮਜੋਰ ਹੋ ਗਈ ਸੀ। ਸੋ ਪਾਰਟੀ ਦੇ ਸ਼ਬਦਾਂ ਵਿੱਚ 'ਲੋਕਾਂ ਦੀਆਂ ਕਾਂਗਰਸ ਵਿਰੋਧੀ ਭਾਵਨਾਵਾਂ' ਦਾ ਖਿਆਲ ਕਰਦੇ ਹੋਏ ਸੀ.ਪੀ.ਆਈ. 8 ਸੀਟਾਂ ਜਿੱਤ ਕੇ ਅਕਾਲੀ ਦਲ ਅਤੇ ਜਨਸੰਘ ਨਾਲ ਸਾਂਝੀ ਵਜਾਰਤ ਵਿੱਚ ਸ਼ਾਮਲ ਹੋ ਗਈ। ਪਰ ਇਹ ਵਜਾਰਤ 1969 ਵਿੱਚ ਟੁੱਟ ਗਈ ਅਤੇ ਮੱਧਕਾਲੀ ਚੋਣਾਂ ਹੋਈਆਂ।

1969 ਵਿੱਚ ਕਾਂਗਰਸ ਵਿੱਚ ਫੁੱਟ ਪੈ ਗਈ ਤਾਂ ਸੀ.ਪੀ.ਆਈ. ਵਿੱਚ ਇਹ ਵਿਚਾਰ ਸਾਹਮਣੇ ਆਇਆ ਕਿ ਇੰਦਰਾ ਦੀ ਅਗਵਾਈ ਵਾਲੀ ਕਾਂਗਰਸ ਸਰਮਾਏਦਾਰੀ ਦੇ ਅਗਾਂਹਵਧੂ ਹਿੱਸੇ ਦੀ ਨੁਮਾਇੰਦਗੀ ਕਰਦੀ ਹੈ। ਇੰਦਰਾ ਵੱਲੋਂ ਬੈਂਕਾਂ ਦਾ ਕੌਮੀਕਰਨ, ਰਾਜਿਆਂ ਦੇ ਸ਼ਾਹੀ ਭੱਤੇ ਬੰਦ ਕਰਨ ਆਦਿ ਕਦਮਾਂ ਨੇ ਇਸ ਵਿਚਾਰ ਨੂੰ ਹੋਰ ਬਲ ਬਖਸ਼ਿਆ। ਪਾਰਟੀ ਦੀ ਕੇਂਦਰੀ ਲੀਡਰਸ਼ਿੱਪ ਨੇ ਇੰਦਰਾ ਕਾਂਗਰਸ ਨਾਲ ਸਾਂਝ ਪਾਉਣ ਦੀ ਲਾਈਨ ਅਖਤਿਆਰ ਕਰ ਲਈ। ਪੰਜਾਬ ਵਿਚੋਂ ਸੱਤਪਾਲ ਡਾਂਗ ਨੇ ਇਸ ਲਾਈਨ ਦਾ ਵਿਰੋਧ ਕੀਤਾ ਕਿ ਇਹ ਜਮਹੂਰੀ ਫਰੰਟ ਬਨਾਉਣ ਦੀ ਸੱਜੀ ਸੋਧਵਾਦੀ ਵਿਆਖਿਆ ਹੈ ਅਤੇ ਇਸ ਨਾਲ ਕਾਂਗਰਸ ਬਾਰੇ ਗਲਤ ਧਾਰਨਾ ਫੈਲੇਗੀ। ਪਰ ਸਮੁੱਚੇ ਤੌਰ 'ਤੇ ਪਾਰਟੀ ਨੇ ਕਾਂਗਰਸ ਨਾਲ ਸਾਂਝ ਬਣਾ ਲੈਣ ਦਾ ਫੈਸਲਾ ਕੀਤਾ। ਅਸਲ ਵਿੱਚ ਹਰੇ ਇਨਕਲਾਬ ਨਾਲ ਆਈ ਖੁਸ਼ਹਾਲੀ ਨੇ ਪੇਂਡੂ ਖੇਤਰ ਵਿਚ ਸੀ.ਪੀ.ਆਈ. ਦੇ ਆਧਾਰ ਨੂੰ ਕਾਫੀ ਖੋਰਾ ਲਾਇਆ ਸੀ ਅਤੇ ਹੁਣ ਇਸ ਦੀ ਪੂਰਤੀ ਲਈ ਖੇਤ ਮਜਦੂਰਾਂ ਵਿੱਚ ਆਧਾਰ ਮਜਬੂਤ ਕਰਨ ਦੀ ਲੋੜ ਸੀ ਜਿਸ ਲਈ ਕਾਂਗਰਸ ਨਾਲ ਸਾਂਝ ਫਾਇਦੇਮੰਦ ਸੀ।[92] ਇਸ ਸਾਂਝ 'ਤੇ ਚਲਦਿਆਂ 1971 ਵਿੱਚ ਕਮਿਊਨਿਸਟ, ਪੰਜਾਬ ਵਿਚੋਂ ਪਹਿਲੀ ਵਾਰ ਦੋ ਮੈਂਬਰ (ਤੇਜਾ ਸਿੰਘ ਸੁਤੰਤਰ ਅਤੇ ਭਾਨ ਸਿੰਘ ਭੌਰਾ) ਲੋਕ ਸਭਾ ਵਿੱਚ ਭੇਜਣ ਵਿੱਚ ਕਾਮਯਾਬ ਹੋਏ। ਫਿਰ 1972 ਵਿੱਚ ਕਾਂਗਰਸ ਨਾਲ ਗੱਠਜੋੜ ਸਦਕਾ ਸੀ.ਪੀ.ਆਈ. ਨੇ 10 ਸੀਟਾਂ ਜਿੱਤੀਆਂ ਜਦ ਕਿ ਸੀ.ਪੀ.ਐੱਮ. ਇੱਕ ਸੀਟ ਹੀ ਜਿੱਤ ਸਕੀ।

ਇਸ ਤੋਂ ਬਾਅਦ ਜਿਸ ਫੈਸਲੇ ਨੇ ਭਾਰਤੀ ਕਮਿਊਨਿਸਟ ਪਾਰਟੀ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ ਉਹ ਸੀ 1975 ਵਿੱਚ ਇੰਦਰਾ ਸਰਕਾਰ ਵੱਲੋਂ ਲਗਾਈ ਐਮਰਜੈਂਸੀ ਦਾ ਸਮਰਥਨ ਕਰਨਾ। ਇਹ ਫੈਸਲਾ ਇਸ ਨਿਰਣੇ ਤਹਿਤ ਲਿਆ ਗਿਆ ਕਿ ਫਿਰਕਾਪ੍ਰਸਤ ਅਤੇ ਸੱਜੇ ਝੁਕਾਅ ਵਾਲੀਆਂ ਤਾਕਤਾਂ ਨੂੰ ਸੱਤਾ ਹਥਿਆਉਣ ਤੋਂ ਰੋਕਣ ਲਈ ਇੰਦਰਾ ਕਾਂਗਰਸ ਦਾ ਸਮਰਥਨ ਜਰੂਰੀ

---

[92] J.S. Brar, *The Communist Party in Punjab,* p.168

ਹੈ। ਇਹ ਨਿਰਣਾ ਕਰਦਿਆਂ ਇਸ ਤੱਥ ਨੂੰ ਅਣਗੌਲਿਆਂ ਕੀਤਾ ਗਿਆ ਕਿ ਚਾਹੇ ਸਰਕਾਰ ਵਿਰੋਧੀ ਐਜੀਟੇਸ਼ਨ ਪਿੱਛੇ ਆਰ.ਐੱਸ.ਐੱਸ. ਵਰਗੀਆਂ ਕੁਝ ਫਿਰਕੂ ਜਥੇਬੰਦੀਆਂ ਸਰਗਰਮ ਸਨ ਪਰ ਲੋਕ ਉਭਾਰ ਦੀ ਅਗਵਾਈ ਜੈ ਪ੍ਰਕਾਸ਼ ਨਰਾਇਣ ਕਰ ਰਿਹਾ ਸੀ ਜਿਸ ਵਿੱਚ ਸ਼ੋਸ਼ਲਿਸਟ ਵਿਚਾਰਾਂ ਵਾਲੇ ਲੋਕ ਵੀ ਬਹੁਤ ਵੱਡੀ ਗਿਣਤੀ ਵਿੱਚ ਸ਼ਾਮਲ ਸਨ। ਇਸ ਤੋਂ ਬਿਨਾਂ ਐਮਰਜੈਂਸੀ ਲਗਾਉਣ ਤੋਂ ਕੁਝ ਸਮਾਂ ਬਾਅਦ ਹੀ ਸਾਰੀ ਤਾਕਤ ਸੰਜੇ ਗਾਂਧੀ ਨੇ ਆਪਣੇ ਹੱਥ ਕਰ ਲਈ ਅਤੇ ਉਸ ਨੇ ਤਾਨਾਸ਼ਾਹੀ ਢੰਗ ਤਰੀਕੇ ਅਪਨਾਉਣ ਦੇ ਨਾਲ ਨਾਲ ਨੀਤੀਆਂ ਨੂੰ ਸੱਜੇ ਪੱਖੀ ਮੋੜਾ ਦੇ ਦਿੱਤਾ, ਟ੍ਰੇਡ ਯੂਨੀਅਨ ਸਰਗਰਮੀਆਂ ਠੱਪ ਕਰ ਦਿੱਤੀਆਂ। ਸੀ.ਪੀ.ਆਈ. ਨੇ ਐਮਰਜੈਂਸੀ ਦੌਰਾਨ ਹੁੰਦੀਆਂ ਜਿਆਦਤੀਆਂ ਦੀ ਆਲੋਚਨਾ ਤਾਂ ਕੀਤੀ ਪਰ ਉਸ ਆਲੋਚਨਾ ਨੂੰ ਨਾ ਕਾਂਗਰਸ ਨੇ ਸੁਣਿਆ ਅਤੇ ਨਾ ਲੋਕਾਂ ਨੇ ਕਿਉਂਕਿ ਸੀ.ਪੀ.ਆਈ. ਐਮਰਜੈਂਸੀ ਦੀ ਹਮਾਇਤ ਵਾਪਿਸ ਲੈ ਕੇ ਸਰਕਾਰ ਦੇ ਵਿਰੋਧ ਦਾ ਖਤਰਾ ਮੁੱਲ ਨਹੀਂ ਲੈ ਸਕੀ। ਇਸ ਗੱਲ ਨਾਲ ਜਨਤਾ ਦੇ ਮਨ ਵਿਚੋਂ ਲੋਕ ਹੱਕਾਂ ਲਈ ਲੜਨ ਵਾਲੀ ਪਾਰਟੀ ਵਜੋਂ ਸੀ.ਪੀ.ਆਈ. ਦਾ ਪ੍ਰਭਾਵ ਖੁਰ ਗਿਆ। 1978 ਦੀ ਬਠਿੰਡਾ ਕਾਂਗਰਸ ਵਿੱਚ ਇਸ ਦੀ ਗਲਤੀ ਮੰਨੀ ਗਈ ਪਰ ਹੁਣ ਬਹੁਤ ਦੇਰ ਹੋ ਚੁੱਕੀ ਸੀ ਅਤੇ ਇਸ ਸਟੇਜ 'ਤੇ ਗਲਤੀ ਮੰਨ ਕੇ ਕਾਂਗਰਸ ਦਾ ਸਾਥ ਛੱਡਣ ਦਾ ਐਨਾ ਕੁ ਹੀ ਨਤੀਜਾ ਨਿਕਲਿਆ ਕਿ C.P.I. ਵਿਚੋਂ ਸ਼੍ਰੀਪਦ ਅੰਮ੍ਰਿਤ ਡਾਂਗੇ ਦੀ ਅਗਵਾਈ ਵਿੱਚ ਇੱਕ ਗੁੱਟ ਨੇ ਅਲੱਗ ਹੋ ਕੇ U.C.P.I. ਬਣਾ ਲਈ। ਇਸ ਦੀ ਪੰਜਾਬ ਵਿੱਚ ਵੀ ਇਕਾਈ ਬਣੀ ਪਰ ਇਸ ਨਾਲ ਜਾਣ ਵਾਲੇ ਪੰਜਾਬ ਦੇ ਕਾਡਰ ਦੀ ਗਿਣਤੀ ਬਹੁਤ ਨਿਗੂਣੀ ਸੀ।

ਕਾਂਗਰਸ ਦਾ ਸਾਥ ਛੱਡਣ ਬਾਅਦ, 1980 ਦੀਆਂ ਚੋਣਾਂ ਇਸ ਨੇ ਅਕਾਲੀ ਦਲ ਨਾਲ ਰਲ ਕੇ ਲੜੀਆਂ ਜਿਸ ਵਿੱਚ C.P.I. ਨੇ 9 ਅਤੇ C.P.M. ਨੇ 5 ਸੀਟਾਂ ਜਿੱਤੀਆਂ ਜੋ ਚੋਣਾਵੀ ਰਾਜਨੀਤੀ ਵਿੱਚ ਕਮਿਊਨਿਸਟਾਂ ਦਾ ਆਖਰੀ ਵੱਡਾ ਅੰਕੜਾ ਸੀ। ਇਸ ਤੋਂ ਬਾਅਦ ਖਾਲਿਸਤਾਨੀ ਅੱਤਵਾਦ ਸ਼ੁਰੂ ਹੋ ਜਾਣ ਨੇ ਸਥਿਤੀਆਂ ਬਿਲਕੁਲ ਬਦਲ ਕੇ ਰੱਖ ਦਿੱਤੀਆਂ। ਕਮਿਊਨਿਸਟਾਂ ਨੇ ਜਾਨਾਂ ਵਾਰ ਕੇ ਫਿਰਕੂ ਦਹਿਸ਼ਤਗਰਦੀ ਨਾਲ ਟੱਕਰ ਲਈ ਪਰ ਖਤਰਨਾਕ ਹਥਿਆਰਾਂ ਨਾਲ ਲੜੀ ਜਾ ਰਹੀ ਇਸ ਲੜਾਈ ਵਿੱਚ ਕਮਿਊਨਿਸਟ ਹਾਸ਼ੀਏ 'ਤੇ ਚਲੇ ਗਏ। ਜਦੋਂ ਲੜਾਈ ਬਹੁਤ ਭੀਸ਼ਣ ਹੋ ਜਾਵੇ ਤਾਂ ਉਹ ਦੋ ਧਿਰਾਂ ਵਿਚਕਾਰ ਹੀ ਲੜੀ ਜਾਂਦੀ ਹੈ, ਬਾਕੀ ਧਿਰਾਂ ਨੂੰ ਇੱਕ ਜਾਂ ਦੂਜੀ ਧਿਰ ਨਾਲ ਜੁੜਨਾ ਹੀ ਪੈਂਦਾ ਹੈ। ਆਪਣੇ ਸਾਰੇ ਵਿਗਾੜਾਂ ਸਮੇਤ ਬੁਰਜੂਆ ਜਮਹੂਰੀ ਰਾਜ ਅਤੇ ਇੱਕ ਫਿਰਕੂ ਫਾਸ਼ੀ ਰਾਜ ਲਈ ਚੱਲ ਰਹੀ ਲੜਾਈ ਵਿੱਚ ਕਮਿਊਨਿਸਟਾਂ ਦੀ ਸੁਭਾਵਿਕ ਚੋਣ ਪਹਿਲੇ ਪਾਸੇ ਹੀ ਹੋਣੀ ਸੀ। ਪਰ ਇਸ ਪੁਜੀਸ਼ਨ ਨੇ ਖਾਲਿਸਤਾਨੀ ਲਹਿਰ ਦੇ ਪ੍ਰਭਾਵ ਹੇਠ ਆਈ ਸਿੱਖ ਕਿਸਾਨੀ ਅਤੇ ਨੌਜਵਾਨੀ ਵਿਚੋਂ ਇਸ ਦੇ ਪ੍ਰਭਾਵ ਨੂੰ ਵੱਡਾ ਖੋਰਾ ਲਾਇਆ (ਚਾਹੇ ਮਾਨਵਵਾਦੀ ਬੁੱਧੀਜੀਵੀ ਵਰਗ ਦੀ ਕੁਝ ਪ੍ਰਸੰਸਾ ਵੀ ਖੱਟੀ)। ਖਾਲਿਸਤਾਨੀ ਲਹਿਰ ਦੇ ਖਤਮ ਹੋਣ ਤੱਕ ਰੂਸ ਸਮੇਤ ਸੋਵੀਅਤ ਬਲਾਕ ਦੇ ਦੇਸ਼ਾਂ ਵਿਚੋਂ ਕਮਿਊਨਿਸਟ ਸਰਕਾਰਾਂ ਖਤਮ ਹੋ ਗਈਆਂ ਸਨ ਅਤੇ ਚੀਨ ਵੀ ਮਾਉਵਾਦੀ ਰਾਹ ਨੂੰ ਛੱਡ ਕੇ ਮੰਡੀ ਆਧਾਰਿਤ ਪੈਦਾਵਾਰੀ ਪ੍ਰਬੰਧ ਨੂੰ ਅਪਣਾਅ ਚੁੱਕਾ ਸੀ। ਇਸ ਕਰ ਕੇ ਫਿਰਕੂ ਲਹਿਰ ਦੇ ਖਤਮ ਹੋਣ ਬਾਅਦ ਵੀ ਕਮਿਊਨਿਸਟ ਪਾਰਟੀਆਂ ਆਪਣੇ ਪ੍ਰਭਾਵ ਦੀ ਬਹਾਲੀ ਨਾ ਕਰ ਸਕੀਆਂ।

-----

# ਪੰਜਾਬੀ ਸੂਬਾ ਲਹਿਰ

ਜੇਕਰ ਪੰਜਾਬੀ ਸੂਬਾ ਬਨਾਉਣ ਲਈ 1950 ਵਿੱਚ ਹੀ ਸਹਿਮਤੀ ਹੋ ਜਾਂਦੀ ਤਾਂ ਘਟਨਾਵਾਂ ਦੀ ਸ਼ਕਲ ਬਿਲਕੁਲ ਵੱਖਰੀ ਹੋਣੀ ਸੀ। ਵੱਖਵਾਦੀ ਰੁਚੀ ਨੂੰ ਮੁਕੰਮਲ ਤੌਰ 'ਤੇ ਖਤਮ ਕੀਤਾ ਜਾ ਸਕਦਾ ਸੀ ਅਤੇ ਸਿੱਖਾਂ ਨੇ ਆਪਣੇ ਆਪ ਨੂੰ ਇੱਕ ਸਾਂਝੀ ਕੌਮਪ੍ਰਸਤੀ ਦੀ ਧਾਰਾ ਵਿੱਚ ਸ਼ਾਮਲ ਕਰ ਲੈਣਾ ਸੀ। .... ਪਰ ਇਹ ਨਹੀਂ ਸੀ ਹੋਣਾ। ਦੋਹਾਂ ਫਿਰਕਿਆਂ ਵਿਚਕਾਰ ਕੁੜਿੱਤਣ ਵਧਦੀ ਗਈ। ਉਹ ਪੰਜਾਬੀ ਸੂਬੇ ਦੇ ਮਾਮਲੇ ਉੱਤੇ ਵੱਖਰੇ ਵੱਖਰੇ ਰਾਹ ਚੱਲੇ, ਇਕ ਨੇ ਮੰਗ ਦੀ ਹਮਾਇਤ ਕੀਤੀ ਅਤੇ ਦੂਜੇ ਨੇ ਇਸ ਦੀ ਵਿਰੋਧਤਾ ਕੀਤੀ।

ਕਾਂਗਰਸ ਲੀਡਰਸ਼ਿੱਪ ਵੱਲੋਂ ਇਹ ਮੰਗ ਨਾ ਮੰਨੀ ਗਈ। ਜਦੋਂ ਹਿੰਦੂਆਂ ਅਤੇ ਕਾਂਗਰਸ ਵੱਲੋਂ ਇਸ ਮੰਗ ਦੀ ਵਿਰੋਧਤਾ ਹੋਰ ਸਖਤੀ ਨਾਲ ਕੀਤੀ ਗਈ ਤਾਂ ਸਿੱਖਾਂ ਨੇ ਵਿਸ਼ੇਸ਼ ਕਰਕੇ ਇਸ ਦੀ ਪ੍ਰਵਾਨਗੀ ਉੱਤੇ ਜੋਰ ਦਿੱਤਾ। ਉਸ ਸਮੇਂ ਇਸ ਦੀ ਪ੍ਰਵਾਨਗੀ ਅਤੇ ਇਸ ਉੱਤੇ ਅਮਲ ਇਕ ਉਸ ਘੱਟਗਿਣਤੀ ਲਈ ਸ਼ੁਭਕਾਮਨਾ ਦਾ ਬੜਾ ਵੱਡਾ ਸ਼ੋਅ ਹੋਣਾ ਸੀ, ਜਿਸ ਨੇ ਬੜੀਆਂ ਮੁਸੀਬਤਾਂ ਝੱਲੀਆਂ ਸਨ। ... ਬਦ ਕਿਸਮਤੀ ਨਾਲ ਪੰਜਾਬ ਲੀਡਰਸ਼ਿੱਪ ਅਤੇ ਦੇਸ਼ ਵਿਚਲੀ ਉਚ ਪੱਧਰ ਦੀ ਲੀਡਰਸ਼ਿੱਪ, ਦੋਹਾਂ ਨੇ ਹੀ ਅਜਿਹਾ ਕੋਈ ਦ੍ਰਿਸ਼ਟੀਕੋਣ ਨਾ ਅਪਣਾਇਆ, ਜਿਸ ਦੇ ਸਿੱਟੇ ਵਜੋਂ ਇੱਕ ਅਜਿਹੀ ਮੰਗ, ਜੋ ਕਿ ਸ਼ੁੱਧ ਰੂਪ ਵਿੱਚ ਮੁਢਲੇ ਤੌਰ 'ਤੇ ਇੱਕ ਭਾਸ਼ਾਈ ਮੰਗ ਸੀ, ਨੇ ਫਿਰਕੂ ਮੋੜ ਲੈ ਲਿਆ ਅਤੇ ਸਮੁੱਚੇ ਤੌਰ 'ਤੇ ਸਿੱਖਾਂ ਦੀ ਹੀ ਇੱਕ ਮੰਗ ਬਣ ਕੇ ਰਹਿ ਗਈ ਅਤੇ ਉਹ ਇਕੱਲੇ ਹੀ ਪੰਜਾਬੀ ਭਾਸ਼ਾ ਅਤੇ ਸਭਿਆਚਾਰ ਦੇ ਪ੍ਰਚਾਰਕ ਅਤੇ ਹਮਾਇਤੀ ਬਣ ਗਏ। ਭਾਰਤੀ ਕੌਮਪ੍ਰਸਤੀ ਦੇ ਵਾਧੇ ਉੱਤੇ ਇਹ ਇੱਕ ਭਾਰੀ ਸੱਟ ਸੀ।

- ਅਜੀਤ ਸਿੰਘ ਸਰਹੱਦੀ-ਪੰਜਾਬੀ ਸੂਬੇ ਦੀ ਗਾਥਾ, ਸਫਾ 205

ਉਪਰੋਕਤ ਗੱਲ ਕੁਝ ਹੱਦ ਤੀਕ ਠੀਕ ਹੋ ਸਕਦੀ ਹੈ ਪਰ ਆਮ ਸਿਆਸੀ ਆਗੂਆਂ ਦੀ ਸੋਚ ਵੀ ਆਪਣੇ ਸਮੇਂ ਅਤੇ ਹਾਲਤਾਂ ਤੋਂ ਬਾਹਰ ਨਹੀਂ ਜਾ ਸਕਦੀ ਹੁੰਦੀ। ਕੁਝ ਬਹੁਤ ਦੂਰ ਦ੍ਰਿਸ਼ਟੀ ਵਾਲੇ ਆਗੂ ਹੀ ਭਵਿੱਖ ਵਿੱਚ ਨਿਕਲਣ ਵਾਲੇ ਸਿੱਟਿਆਂ ਬਾਰੇ ਅਗਾਊਂ ਸੋਚ ਵਿਚਾਰ ਕਰ ਕੇ ਫੈਸਲੇ ਲੈ ਸਕਣ ਦੇ ਸਮਰੱਥ ਹੁੰਦੇ ਹਨ। ਬੀਤੇ ਵੱਲ ਦੇਖਿਆਂ ਅੱਜ ਇਉਂ ਲਗਦਾ ਹੈ ਕਿ ਨਹਿਰੂ ਸਰਕਾਰ ਨੂੰ ਪੰਜਾਬੀ ਸੂਬਾ ਬਨਾਉਣ ਦੀ ਮੰਗ ਤੁਰੰਤ ਮੰਨ ਲੈਣੀ ਚਾਹੀਦੀ ਸੀ ਪਰ ਉਸ ਸਮੇਂ ਇਸ ਮੰਗ ਪਿੱਛੇ ਇੱਕ ਸਿੱਖ ਸਟੇਟ ਬਨਾਉਣ ਦੀ ਮਨਸ਼ਾ ਵੀ ਕਾਫੀ ਸਪਸ਼ਟ ਝਲਕਦੀ ਸੀ ਖਾਸ ਕਰ ਮਾਸਟਰ ਤਾਰਾ ਸਿੰਘ ਦੀ ਸਿਆਸਤ ਵਿਚੋਂ। ਭਾਰਤ ਤਾਜਾ ਤਾਜਾ ਧਰਮ ਅਧਾਰਿਤ ਵੰਡ ਦਾ ਵੱਡਾ ਦਰਦ ਹੰਢਾ ਕੇ ਹਟਿਆ ਸੀ ਇਸ ਕਰਕੇ ਭਾਰਤ ਸਰਕਾਰ ਇਹ ਕਦਮ ਪੁੱਟਣ ਤੋਂ ਝਿਜਕਦੀ ਸੀ ਯਾਨੀ ਕਿ 'ਦੁੱਧ ਦੇ ਸੜ੍ਹੇ ਵੱਲੋਂ ਲੱਸੀ ਨੂੰ ਫੂਕਾਂ ਮਾਰਣ' ਵਾਲੀ ਮਾਨਸਿਕਤਾ ਭਾਰੂ ਸੀ। ਸਿਆਸੀ ਅਤੇ ਧਾਰਮਿਕ ਤੰਗਨਜ਼ਰੀ ਕਾਰਣ ਪੰਜਾਬ ਵਿੱਚ ਭਾਸ਼ਾ ਧਰਮ ਨਾਲ ਜੁੜ ਗਈ ਜਿਸ ਕਰਕੇ ਪੰਜਾਬੀ ਹਿੰਦੂਆਂ ਨੇ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬਾ ਬਨਾਉਣ ਦੀ ਮੰਗ ਦਾ ਵਿਰੋਧ ਕੀਤਾ ਅਤੇ ਇਹ ਮੰਗ ਸਮੁੱਚੇ ਪੰਜਾਬੀਆਂ ਦੀ ਨਾ ਰਹਿ ਕੇ ਕੇਵਲ ਸਿੱਖ ਫਿਰਕੇ ਦੀ ਮੰਗ ਬਣ ਗਈ।

ਇਨ੍ਹਾਂ ਹਾਲਤਾਂ ਵਿੱਚ 29 ਦਸੰਬਰ 1953 ਨੂੰ ਭਾਰਤ ਸਰਕਾਰ ਨੇ ਸਾਰੇ ਰਾਜਾਂ ਦੇ ਪੁਨਰਗਠਨ ਲਈ ਇੱਕ ਕਮਿਸ਼ਨ ਨਿਯੁਕਤ ਕੀਤਾ ਜਿਸ ਨੇ ਵੱਖ ਵੱਖ ਰਾਜਾਂ ਦਾ ਦੌਰਾ ਕਰਨ ਪਿੱਛੋਂ ਰਿਪੋਰਟ ਦੇਣੀ ਸੀ। ਇਸ ਕਮਿਸ਼ਨ ਨੇ ਅਪ੍ਰੈਲ 1955 ਵਿੱਚ ਪੰਜਾਬ ਆਉਣਾ ਸੀ ਸੋ ਅਕਾਲੀਆਂ ਨੇ ਮੌਕਾ ਦੇਖਦਿਆਂ ਪੰਜਾਬੀ ਸੂਬੇ ਲਈ ਅੰਦੋਲਨ ਚਲਾਉਣ ਦਾ ਫੈਸਲਾ ਕੀਤਾ। ਪਰ ਕਮਿਸ਼ਨ ਨੇ ਪੰਜਾਬੀ ਸੂਬੇ ਦੀ ਮੰਗ ਵੱਲ ਉੱਕਾ ਹੀ ਧਿਆਨ ਨਾ ਧਰਿਆ। ਇਸ 'ਤੇ ਅਕਾਲੀਆਂ ਨੇ ਅੰਦੋਲਨ ਤੇਜ ਕਰ ਦਿੱਤਾ ਅਤੇ ਵੱਡੇ ਮੁਜਾਹਰੇ ਜਥੇਬੰਦ ਕੀਤੇ ਜਿਨ੍ਹਾਂ ਵਿੱਚ ਭੜਕਾਊ ਨਾਹਰੇ ਵੀ ਲੱਗਣ ਲੱਗੇ। ਇਸ ਦੇ ਵਿਰੋਧ ਵਿੱਚ ਮਹਾਂ ਪੰਜਾਬ ਦੇ ਸਮਰਥਕਾਂ ਨੇ ਜਵਾਬੀ ਨਾਹਰੇ ਲਾਏ ਅਤੇ ਗੱਲ ਪਥਰਾਉ ਅਤੇ ਹੁੱਲੜਬਾਜੀ ਤੱਕ ਪਹੁੰਚ ਜਾਣ ਲੱਗੀ। ਇਸ 'ਤੇ ਸਰਕਾਰ ਨੇ ਵਿਖਾਵੇ ਕਰਨ ਅਤੇ ਨਾਹਰੇ ਲਾਉਣ 'ਤੇ ਪਾਬੰਦੀ ਲਗਾ ਦਿੱਤੀ ਜਿਸ ਨੂੰ ਅਕਾਲੀਆਂ ਨੇ ਚੁਣੌਤੀ ਦੇਣ ਦਾ ਫੈਸਲਾ ਕੀਤਾ ਅਤੇ ਮੋਰਚਾ ਲਾ ਦਿੱਤਾ ਜਿਸ ਨੂੰ 'ਪੰਜਾਬੀ ਸੂਬਾ ਜਿੰਦਾਬਾਦ' ਮੋਰਚੇ ਦਾ ਨਾਮ ਦਿੱਤਾ ਜਾਂਦਾ ਹੈ। ਇਸ ਤਹਿਤ ਲਗਪੱਗ 60,000 ਦੇ ਕਰੀਬ ਅਕਾਲੀਆਂ ਨੇ ਪੰਜਾਬੀ ਸੂਬਾ ਜਿੰਦਾਬਾਦ ਕਹਿਣ ਦੇ

ਹੱਕ ਵਿੱਚ ਗ੍ਰਿਫਤਾਰੀਆਂ ਦਿੱਤੀਆਂ। ਆਖਰ ਮੋਰਚੇ ਅੱਗੇ ਝੁਕਦਿਆਂ 12 ਜੁਲਾਈ 1955 ਨੂੰ ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ਇਹ ਪਾਬੰਦੀ ਵਾਪਸ ਲੈਣ ਦਾ ਐਲਾਨ ਕਰ ਦਿੱਤਾ। ਇਸ 'ਤੇ ਕਾਂਗਰਸ ਦੇ ਬਹੁਤ ਸਾਰੇ ਵਿਧਾਇਕ ਭੀਮ ਸੈਨ ਸੱਚਰ ਦੇ ਉਲਟ ਹੋ ਗਏ, ਉਨ੍ਹਾਂ ਨੇ ਸੱਚਰ ਵੱਲੋਂ ਮੋਰਚੇ ਨੂੰ ਸਹੀ ਢੰਗ ਨਾਲ ਨਾ ਨਜਿੱਠ ਸਕਣ (ਭਾਵ ਸਖਤੀ ਨਾਲ) ਬਾਰੇ ਜਵਾਹਰ ਲਾਲ ਨਹਿਰੂ ਕੋਲ ਸ਼ਿਕਾਇਤ ਕੀਤੀ।[93] ਆਖਰ ਜਨਵਰੀ 1956 ਵਿੱਚ ਹਾਈ ਕਮਾਂਡ ਦੀ ਹਦਾਇਤ 'ਤੇ ਸੱਚਰ ਨੇ ਅਸਤੀਫਾ ਦੇ ਦਿੱਤਾ ਅਤੇ ਪੰਜਾਬ ਸਰਕਾਰ ਦੀ ਵਾਗਡੋਰ ਪ੍ਰਤਾਪ ਸਿੰਘ ਕੈਰੋਂ ਨੇ ਸੰਭਾਲ ਲਈ ਜੋ ਪੰਜਾਬੀ ਸੂਬੇ ਦੀ ਕਾਇਮੀ ਦੇ ਸਖਤ ਖਿਲਾਫ਼ ਸੀ।

ਉਪਰੋਕਤ ਘਟਨਾਕ੍ਰਮ ਦੌਰਾਨ ਹੀ ਸਟੇਟ ਪੁਨਰਗਠਨ ਕਮਿਸ਼ਨ ਨੇ 30 ਸਤੰਬਰ 1955 ਨੂੰ ਆਪਣੀ ਰਿਪੋਰਟ ਕੇਂਦਰ ਸਰਕਾਰ ਨੂੰ ਸੌਂਪ ਦਿੱਤੀ ਜਿਸ ਵਿੱਚ ਪੰਜਾਬ ਦੀ ਵੰਡ ਕਰਨ ਦੀ ਮੰਗ ਰੱਦ ਕਰਕੇ ਪੰਜਾਬ, ਪੈਪਸੂ ਅਤੇ ਹਿਮਾਚਲ ਪ੍ਰਦੇਸ਼ ਨੂੰ ਰਲਾ ਕੇ ਇੱਕ ਸੂਬਾ ਬਨਾਉਣ ਨੂੰ ਠੀਕ ਮੰਨਿਆ ਗਿਆ ਸੀ। ਅਕਾਲੀ ਤਾਂ ਇਨ੍ਹਾਂ ਸਿਫਾਰਸ਼ਾਂ ਦੇ ਖਿਲਾਫ਼ ਸਨ ਹੀ ਕਿਉਂਕਿ ਉਹ ਤਾਂ ਸਿੱਖ ਬਹੁਗਿਣਤੀ ਵਾਲਾ ਸੂਬਾ ਚਾਹੁੰਦੇ ਸਨ, ਹਿਮਾਚਲ ਦੇ ਮੁੱਖ ਮੰਤਰੀ ਵਾਈ.ਐੱਸ. ਪਰਮਾਰ ਨੇ ਵੀ ਇਸ ਦੇ ਖਿਲਾਫ ਸਰਗਰਮ ਮੁਹਿੰਮ ਚਲਾਈ। ਸੋ ਇਸ ਦਬਾਅ ਹੇਠ ਹਿਮਾਚਲ ਬਾਰੇ ਕਿਹਾ ਗਿਆ ਕਿ ਇਹ ਹੋਰ ਦਸ ਸਾਲ ਤੱਕ ਵੱਖਰਾ ਸੂਬਾ ਰਹੇਗਾ ਅਤੇ ਪੰਜਾਬ ਵਿੱਚ ਭਾਸ਼ਾ ਦੇ ਸਵਾਲ ਨੂੰ ਹੱਲ ਕਰਨ ਲਈ ਦੋ ਰਿਜਨਲ ਕਮੇਟੀਆਂ ਬਣਾਈਆਂ ਗਈਆਂ। ਇਸ ਫਾਰਮੂਲੇ ਤਹਿਤ ਪੰਜਾਬ ਨੂੰ ਭਾਸ਼ਾ ਦੇ ਆਧਾਰ 'ਤੇ ਦੋ ਇਲਾਕਿਆਂ ਵਿੱਚ ਵੰਡਿਆ ਗਿਆ। ਹਿੰਦੀ ਖੇਤਰ ਵਿੱਚ ਕਾਂਗੜਾ, ਸ਼ਿਮਲਾ, ਰੋਹਤਕ, ਗੁੜਗਾਉਂ, ਹਿਸਾਰ, ਮਹਿੰਦਰਗੜ੍ਹ, ਕੰਡਾਘਾਟ, ਪਟਿਆਲਾ ਜਿਲ੍ਹੇ ਦੀ ਨਾਲਾਗੜ੍ਹ ਤਹਿਸੀਲ, ਰੋਪੜ ਤੇ ਚੰਡੀਗੜ੍ਹ ਹਲਕਿਆਂ ਨੂੰ ਛੱਡ ਕੇ ਸਾਰਾ ਅੰਬਾਲਾ ਜਿਲ੍ਹਾ ਅਤੇ ਸੰਗਰੂਰ ਜਿਲ੍ਹੇ ਦੀਆਂ ਜੀਂਦ ਅਤੇ ਨਰਵਾਣਾ ਤਹਿਸੀਲਾਂ ਨੂੰ ਸ਼ਾਮਲ ਕੀਤਾ ਗਿਆ। ਪੰਜਾਬੀ ਖੇਤਰ ਵਿੱਚ ਗੁਰਦਾਸਪੁਰ, ਅੰਮ੍ਰਿਤਸਰ, ਬਠਿੰਡਾ, ਜਲੰਧਰ, ਹੁਸ਼ਿਆਰਪੁਰ, ਫਿਰੋਜ਼ਪੁਰ, ਲੁਧਿਆਣਾ, ਕਪੂਰਥਲਾ, ਅਤੇ ਹਿੰਦੀ ਖੇਤਰ ਵਿੱਚ ਸ਼ਾਮਲ ਕੀਤੇ ਇਲਾਕੇ ਛੱਡ ਕੇ ਅੰਬਾਲਾ, ਪਟਿਆਲਾ ਅਤੇ ਸੰਗਰੂਰ ਜਿਲ੍ਹੇ ਦੇ ਬਾਕੀ ਹਿੱਸੇ ਸ਼ਾਮਲ ਕੀਤੇ ਗਏ।[94]

ਹਿੰਦੀ ਇਲਾਕੇ ਦਾ ਸਿੱਖਿਆ ਦਾ ਮਾਧਿਅਮ ਹਿੰਦੀ ਅਤੇ ਚੌਥੀ ਜਮਾਤ ਤੋਂ ਪੰਜਾਬੀ ਸਿੱਖਣੀ ਲਾਜ਼ਮੀ ਸੀ ਜਦ ਕਿ ਪੰਜਾਬੀ ਖੇਤਰ ਵਿੱਚ ਸਿੱਖਿਆ ਦਾ ਮਾਧਿਅਮ ਪੰਜਾਬੀ ਅਤੇ ਚੌਥੀ ਤੋਂ ਹਿੰਦੀ ਸਿੱਖਣੀ ਜਰੂਰੀ ਸੀ। ਹਰ ਰਿਜ਼ਨ ਦੀ ਖੇਤਰੀ ਭਾਸ਼ਾ ਉਥੋਂ ਦੀ ਸਰਕਾਰੀ ਭਾਸ਼ਾ ਬਣਾਈ ਗਈ। ਅਕਾਲੀ ਦਲ ਸਮੇਤ ਪੰਜਾਬ ਦੀਆਂ ਮੁੱਖ ਪਾਰਟੀਆਂ ਨੂੰ ਇਹ ਰਿਜ਼ਨਲ ਫਾਰਮੂਲਾ ਪ੍ਰਵਾਨ ਸੀ। ਅਕਾਲੀਆਂ ਦੀ ਪ੍ਰਵਾਨਗੀ ਇਸ ਹੱਦ ਤੀਕ ਸੀ ਕਿ 1956 ਦੇ ਅਖੀਰ ਵਿੱਚ ਅਕਾਲੀਆਂ ਦਾ ਪੰਡਿਤ ਨਹਿਰੂ ਰਾਹੀਂ ਕਾਂਗਰਸ ਨਾਲ ਇਹ ਸਮਝੌਤਾ ਹੋ ਗਿਆ ਕਿ ਅਕਾਲੀ ਦਲ ਦਾ ਮੰਤਵ ਪੂਰਾ ਹੋ ਜਾਣ ਕਾਰਣ ਅਕਾਲੀ ਦਲ ਸਿਆਸਤ ਛੱਡ ਦੇਵੇਗਾ ਅਤੇ ਆਪਣੇ ਆਪ ਨੂੰ ਧਾਰਮਿਕ, ਵਿਦਿਅਕ ਅਤੇ ਸਮਾਜਿਕ- ਸਭਿਆਚਾਰਕ ਕਾਰਜਾਂ ਤੱਕ ਸੀਮਿਤ ਰੱਖੇਗਾ। ਇਸ ਸਮਝੌਤੇ ਤਹਿਤ ਅਕਾਲੀਆਂ ਨੇ 1957 ਦੀਆਂ ਆਮ ਚੋਣਾਂ ਕਾਂਗਰਸ ਦੀ ਟਿਕਟ 'ਤੇ ਲੜੀਆਂ ਅਤੇ ਦੋ ਅਕਾਲੀ ਨੇਤਾਵਾਂ ਗਿਆਨੀ ਕਰਤਾਰ ਸਿੰਘ ਅਤੇ ਗਿਆਨ ਸਿੰਘ ਰਾੜੇਵਾਲਾ ਨੂੰ ਵਜ਼ਾਰਤ ਵਿੱਚ ਸ਼ਾਮਲ ਕੀਤਾ ਗਿਆ। ਇਸ ਪ੍ਰਸੰਗ ਵਿੱਚ ਅਕਾਲੀ ਦਲ ਦੀ ਵਰਕਿੰਗ ਕਮੇਟੀ ਵੱਲੋਂ 30 ਸਤੰਬਰ 1956 ਨੂੰ ਸਰਬ ਸੰਮਤੀ ਨਾਲ ਪਾਸ ਕੀਤਾ ਮਤਾ ਵੇਖਣਯੋਗ ਹੈ। ਇਸ ਵਿੱਚ ਦਰਜ ਕੀਤਾ ਗਿਆ ਕਿ

ਰਾਜਨੀਤਕ ਖੇਤਰ ਵਿੱਚ ਮੁੱਖ ਮਤਭੇਦ ਹੱਲ ਕਰ ਲੈਣ ਤੋਂ ਬਾਅਦ ਕਾਂਗਰਸ ਅਤੇ ਅਕਾਲੀ ਦਲ ਦਾ ਇਹ ਸਾਂਝਾ ਹਿਤ ਹੈ ਕਿ ਖੇਤਰੀ ਫਾਰਮੂਲੇ ਨੂੰ ਇਸਦੀ ਸਹੀ ਭਾਵਨਾ ਨਾਲ ਠੀਕ ਸਿੱਟੇ ਕੱਢਣ ਲਈ ਕੰਮ ਕਰਨ ਦਿੱਤਾ ਜਾਵੇ। .... ਇਸ ਲਈ ਇਹ ਪਾਸ ਕੀਤਾ ਜਾਂਦਾ ਹੈ ਕਿ,

---

[93] ਪੰਡਿਤ ਮੋਹਨ ਲਾਲ, *ਪੰਜਾਬ ਦੀ ਵੰਡ*, ਸਫਾ 44

[94] ਪੰਡਿਤ ਮੋਹਨ ਲਾਲ, *ਪੰਜਾਬ ਦੀ ਵੰਡ*, ਸਫਾ 73

1. ਅਕਾਲੀ ਦਲ ਦਾ ਆਪਣਾ ਕੋਈ ਵੱਖਰਾ ਰਾਜਨੀਤਕ ਪ੍ਰੋਗਰਾਮ ਨਹੀਂ ਹੋਵੇਗਾ।

2. ਅਕਾਲੀ ਦਲ ਪੰਥ ਦੇ ਧਾਰਮਿਕ, ਵਿਦਿਅਕ, ਸਭਿਆਚਾਰਕ, ਸਮਾਜਿਕ ਅਤੇ ਆਰਥਿਕ ਹਿਤਾਂ ਦੀ ਰਖਵਾਲੀ ਅਤੇ ਇਨ੍ਹਾਂ ਦੇ ਵਾਧੇ ਉੱਤੇ ਕੇਂਦਰਤ ਰਹੇਗਾ ਅਤੇ ਸੰਵਿਧਾਨ ਦੁਆਰਾ ਗਰੰਟੀ ਵਾਲੇ ਬੁਨਿਆਦੀ ਅਧਿਕਾਰਾਂ ਦੀ ਕਿਸੇ ਵੀ ਉਸ ਉਲੰਘਣਾ ਅਤੇ ਕੋਤਾਹੀ ਦੇ ਖਿਲਾਫ਼ ਕੰਮ ਕਰੇਗਾ ਜੋ ਸਿੱਖਾਂ ਨੂੰ ਨੁਕਸਾਨ ਪਹੁੰਚਾਉਂਦੀ ਹੋਵੇ।

3. ਦਲ ਫਾਰਮੂਲੇ ਉੱਤੇ ਅਮਲ ਲਈ ਸਰਗਰਮੀ ਨਾਲ ਕੰਮ ਕਰੇਗਾ ਅਤੇ ਦੇਸ਼ ਦੇ ਵਿਕਾਸ ਲਈ ਵੱਖ ਵੱਖ ਯੋਜਨਾਵਾਂ ਉੱਤੇ ਅਮਲ ਵਿੱਚ ਹਿੱਸਾ ਪਾਵੇਗਾ।[95]

ਇਸ ਤਰ੍ਹਾਂ ਅਕਾਲੀਆਂ ਨੇ ਤਾਂ ਇਸ ਸਮਝੌਤੇ ਨੂੰ ਇਹ ਕਹਿ ਕੇ ਮੰਨ ਲਿਆ ਕਿ 'ਇਸ ਵਿੱਚ ਕੋਈ ਸ਼ੱਕ ਨਹੀਂ ਇਹ ਫਾਰਮੂਲਾ ਸਿੱਖ ਮੰਗ ਤੋਂ ਕਿਤੇ ਥੱਲੇ ਰਹਿ ਜਾਣ ਵਾਲੀ ਗੱਲ ਹੈ ਪ੍ਰੰਤੂ ਦੇਸ਼ ਦੇ ਵਿਸ਼ਾਲ ਹਿਤਾਂ ਵਿੱਚ ਇਸ ਨੂੰ ਪ੍ਰਵਾਨ ਕਰ ਲਿਆ ਹੈ।'[96] ਪਰ ਆਰੀਆ ਪ੍ਰਤੀਨਿਧ ਸਭਾ ਅਤੇ ਜਨਸੰਘ ਨੇ ਇਸ ਦੇ ਵਿਰੋਧ ਵਿੱਚ 'ਹਿੰਦੀ ਬਚਾਉ ਅੰਦੋਲਨ' ਸ਼ੁਰੂ ਕਰ ਦਿੱਤਾ ਜੋ ਹਿੰਸਕ ਅਤੇ ਫਿਰਕੂ ਰੁੱਖ ਅਖਤਿਆਰ ਕਰਨ ਲੱਗਾ। ਅਕਾਲੀ ਦਲ ਵਿੱਚ ਵੀ ਇਸ ਨੂੰ ਪ੍ਰਵਾਨ ਕਰਨ ਦੇ ਕਾਫੀ ਵਿਰੋਧੀ ਸਨ ਪਰ ਅਜੀਤ ਸਿੰਘ ਸਰਹੱਦੀ ਮੁਤਾਬਿਕ 'ਖੇਤਰੀ ਫਾਰਮੂਲੇ ਪ੍ਰਤੀ ਹਿੰਦੂ ਵਿਰੋਧ ਏਨਾ ਜੋਰਦਾਰ ਅਤੇ ਤਿੱਖਾ ਹੋ ਗਿਆ ਕਿ ਸਿੱਖ ਹਲਕਿਆਂ ਨੇ ਇਹ ਮਹਿਸੂਸ ਕਰਨਾ ਆਰੰਭ ਕਰ ਦਿੱਤਾ ਕਿ ਇਸ ਖੇਤਰੀ ਫਾਰਮੂਲੇ ਵਿੱਚ ਕੋਈ ਨਾ ਕੋਈ ਗੱਲ ਜਰੂਰ ਹੈ। ਹਿੰਦੂਆਂ ਵੱਲੋਂ ਇਸ ਫਾਰਮੂਲੇ ਦੇ ਤਿੱਖੇ ਵਿਰੋਧ ਨੇ ਸਿੱਖਾਂ ਵਿੱਚ ਇਸ ਦੀ ਵਿਰੋਧਤਾ ਨੂੰ ਨਰਮ ਪਾ ਦਿੱਤਾ।[97]

ਜਨਸੰਘ ਨੇ ਆਪਣੀਆਂ ਸਿਆਸੀ ਗਿਣਤੀਆਂ ਮਿਣਤੀਆਂ ਤਹਿਤ ਹਿੰਦੀ ਅੰਦੋਲਨ ਨੂੰ ਭੜਕਾਈ ਰੱਖਿਆ। ਇਸ ਵਿਰੋਧ ਕਾਰਣ ਰਿਜਨਲ ਫਾਰਮੂਲਾ ਆਪਣੀ ਪੂਰੀ ਭਾਵਨਾ ਨਾਲ ਲਾਗੂ ਨਾ ਹੋ ਸਕਿਆ ਅਤੇ ਅਕਾਲੀਆਂ ਲਈ ਪੰਜਾਬੀ ਸੂਬੇ ਲਈ ਅੰਦੋਲਨ ਮੁੜ ਸ਼ੁਰੂ ਕਰਨ ਦਾ ਰਾਹ ਮੋਕਲਾ ਹੋ ਗਿਆ। ਇਸ ਬਾਰੇ ਪੰਜਾਬੀ ਸੂਬੇ ਦੇ ਉਲਟ ਸਟੈਂਡ ਲੈਣ ਵਾਲੇ ਪੰਡਿਤ ਮੋਹਨ ਲਾਲ ਲਿਖਦੇ ਹਨ ਕਿ 'ਉਨ੍ਹਾਂ ਦੀ ਮੰਗ ਭਾਵੇਂ ਕੁਝ ਵੀ ਹੋਵੇ, ਜਿਨ੍ਹਾਂ ਨੇ ਹਿੰਦੀ ਬਚਾਓ ਅੰਦੋਲਨ ਕਰਵਾਇਆ ਉਹ ਇਸ ਜਿੰਮੇਵਾਰੀ ਤੋਂ ਬਚ ਨਹੀਂ ਸਕਦੇ ਕਿ ਉਨ੍ਹਾਂ ਨੇ ਪੰਜਾਬੀ ਸੂਬੇ ਦੀ ਸੁੱਤੀ ਪਈ ਮੰਗ ਨੂੰ ਮੁੜ ਜਗਾ ਦਿੱਤਾ।'[98] ਇਸੇ ਤਰ੍ਹਾਂ ਪੰਜਾਬੀ ਸੂਬੇ ਦੇ ਹਮਾਇਤੀ ਅਖ਼ਬਾਰ 'ਜੱਥੇਦਾਰ' ਨੇ ਲਿਖਿਆ 'ਜੇਕਰ ਖੇਤਰੀ ਫਾਰਮੂਲਾ ਉਸੇ ਭਾਵਨਾ ਨਾਲ ਲਾਗੂ ਕਰ ਦਿੱਤਾ ਜਾਂਦਾ ਜਿਸ ਨਾਲ ਇਹ ਪੰਡਤ ਜਵਾਹਰ ਲਾਲ ਨਹਿਰੂ ਦੇ ਨਿਰਦੇਸ਼ਾਂ ਤਹਿਤ ਕੇਂਦਰੀ ਲੀਡਰਸ਼ਿਪ ਵੱਲੋਂ ਪੇਸ਼ ਕੀਤਾ ਗਿਆ ਸੀ ਤਾਂ ਫਿਰ ਪੰਜਾਬ ਵਿੱਚ ਕੋਈ ਹੋਰ ਗੜਬੜ੍ਹ ਨਹੀਂ ਹੋਣੀ ਸੀ।'[99] ਇਸ ਸਕਿਤੀ ਵਿੱਚ ਮਾਸਟਰ ਤਾਰਾ ਸਿੰਘ ਨੇ ਐਲਾਨ ਕਰ ਦਿੱਤਾ ਕਿ ਖੇਤਰੀ ਫਾਰਮੂਲਾ ਮੁਰਦਾ ਹੋ ਚੁੱਕਾ ਹੈ ਅਤੇ ਪੰਜਾਬੀ ਸੂਬੇ ਦਾ ਮਾਮਲਾ ਜਿਉਂ ਦਾ ਤਿਉਂ ਕਾਇਮ ਹੈ।

ਇਸ ਤੋਂ ਇਲਾਵਾ ਕਾਂਗਰਸ ਵਿੱਚ ਵੀ ਮਾਸਟਰ ਤਾਰਾ ਸਿੰਘ ਗਿਆਨੀ ਕਰਤਾਰ ਸਿੰਘ ਦੇ ਮੁਕਾਬਲੇ ਕਮਜੋਰ ਪੈ ਗਿਆ। 1957 ਦੀਆਂ ਚੋਣਾਂ ਵਿੱਚ ਉਹ ਆਪਣੇ ਬਹੁਤੇ ਹਮਾਇਤੀਆਂ ਲਈ ਟਿਕਟਾਂ ਪ੍ਰਾਪਤ ਨਾ ਕਰ ਸਕਿਆ ਅਤੇ ਨਾ ਹੀ ਉਨ੍ਹਾਂ ਨੂੰ ਆਜਾਦ

---

[95] ਅਜੀਤ ਸਿੰਘ ਸਰਹੱਦੀ, *ਪੰਜਾਬੀ ਸੂਬੇ ਦੀ ਗਾਥਾ*, ਸਫਾ 294

[96] ਉਪਰੋਕਤ, ਸਫਾ 293

[97] ਅਜੀਤ ਸਿੰਘ ਸਰਹੱਦੀ, *ਪੰਜਾਬੀ ਸੂਬੇ ਦੀ ਗਾਥਾ*, ਸਫਾ 280

[98] ਪੰਡਿਤ ਮੋਹਨ ਲਾਲ, *ਪੰਜਾਬ ਦੀ ਵੰਡ*, ਸਫਾ 95

[99] ਅਜੀਤ ਸਿੰਘ ਸਰਹੱਦੀ, *ਪੰਜਾਬੀ ਸੂਬੇ ਦੀ ਗਾਥਾ*, ਸਫਾ 321

ਜਿਤਾ ਸਕਿਆ। ਨਵੰਬਰ 1958 ਵਿੱਚ ਉਹ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਵੀ ਤਿੰਨ ਵੋਟਾਂ ਦੇ ਫਰਕ ਨਾਲ ਹਾਰ ਗਿਆ। ਇਸ ਪਿਛੋਂ ਉਸ ਦਾ ਕ੍ਰੋਧ ਭੜਕ ਉਠਿਆ ਅਤੇ ਉਹ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿੱਚ ਸਰਕਾਰੀ ਦਖਲ ਦਾ ਬਹਾਨਾ ਬਣਾ ਕੇ ਫਿਰਕੂ ਜਜ਼ਬਾਤ ਭੜਕਾਉਣ ਵਾਲੇ ਪਾਸੇ ਚੱਲ ਪਿਆ। ਇਸ ਬਾਰੇ ਮੁੱਖ ਮੰਤਰੀ ਕੈਰੋਂ ਨੇ ਪ੍ਰਧਾਨ ਮੰਤਰੀ ਨੂੰ ਜੋ ਹੇਠ ਦਿੱਤਾ ਪੱਤਰ ਲਿਖਿਆ ਉਸ ਤੋਂ ਕਾਫੀ ਕੁਝ ਸਪਸ਼ਟ ਹੋ ਜਾਂਦਾ ਹੈ -

ਇਸ ਵੇਲੇ ਮਾਸਟਰ ਤਾਰਾ ਸਿੰਘ ਬਹੁਤ ਹੀ ਮਾਯੂਸ ਹੋ ਗਏ ਹਨ। ਉਹ ਤੱਤਾ ਠੰਢਾ ਬੋਲ ਰਹੇ ਹਨ ਅਤੇ ਅਜਿਹੇ ਢੰਗ ਵਿਉਂਤ ਰਹੇ ਹਨ ਜਿਸ ਨਾਲ ਚੰਗਾ ਮਾੜਾ ਅੰਦੋਲਨ ਕਰਕੇ ਉਹ ਫਿਰ ਉਪਰ ਆ ਸਕਣ। ਮਾਨਸਿਕ ਤੌਰ 'ਤੇ ਉਹ 16ਵੀਂ-17ਵੀਂ ਸਦੀ ਵਿੱਚ ਜਿਉਂ ਰਹੇ ਹਨ। ਉਹ ਸਮਝਦੇ ਹਨ ਕਿ ਧਰਮ ਦੀ ਸੁਪਰੀਮ ਸ਼ਕਤੀ ਅੱਗੇ ਸਟੇਟ ਦੀ ਕੋਈ ਬਰਾਬਰੀ ਨਹੀਂ। ਉਸ ਧਰਮ ਅਤੇ ਮਿੱਟੀ ਦੇ ਹੁੰਦੇ ਹੋਏ ਮੈਂ ਸਮਝਦਾ ਹਾਂ, ਸਾਨੂੰ ਇਹ ਪੁਰਾਣੇ ਢੰਗ ਹੁਣ ਨਹੀਂ ਅਪਨਾਉਣੇ ਚਾਹੀਦੇ। ....ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮਾਸਟਰ ਤਾਰਾ ਸਿੰਘ 19ਵੀਂ-20ਵੀਂ ਸਦੀ ਦੇ ਰਾਜਨੀਤਕ ਫਲਸਫ਼ੇ ਨੂੰ ਕਦੇ ਨਹੀਂ ਸਮਝ ਸਕਦੇ ਜਿਸ ਵਿੱਚ ਹਰ ਚੀਜ਼ ਉੱਤੇ ਸਟੇਟ ਦੀ ਸਰਦਾਰੀ ਹੁੰਦੀ ਹੈ।[100]

24 ਮਈ 1960 ਤੋਂ ਪੰਜਾਬੀ ਸੂਬੇ ਲਈ ਅੰਦੋਲਨ ਸ਼ੁਰੂ ਹੋਇਆ ਜਿਸ ਦਿਨ ਮਾਸਟਰ ਤਾਰਾ ਸਿੰਘ ਅਤੇ ਕੁਝ ਹੋਰ ਅਕਾਲੀ ਆਗੂਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਸ ਉਪਰੰਤ ਅਕਾਲੀ ਦਲ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਲਈ ਸਤਿਆਗ੍ਰਹੀਆਂ ਦੇ ਜੱਥੇ ਭੇਜਣੇ ਸ਼ੁਰੂ ਕਰ ਦਿੱਤੇ ਜਿਨ੍ਹਾਂ ਨੂੰ ਕੁਝ ਦੂਰੀ 'ਤੇ ਹੀ ਗ੍ਰਿਫਤਾਰ ਕਰ ਲਿਆ ਜਾਂਦਾ। ਇਸ ਤਰ੍ਹਾਂ 50 ਹਜਾਰ ਦੇ ਲਗਭੱਗ ਅਕਾਲੀ ਜੇਲ੍ਹਾਂ ਵਿੱਚ ਚਲੇ ਗਏ ਅਤੇ ਪੁਲੀਸ ਤਸ਼ੱਦਦ ਨਾਲ ਕੁਝ ਸ਼ਹੀਦ ਅਤੇ ਜ਼ਖਮੀ ਵੀ ਹੋਏ। ਜਦ ਕਈ ਮਹੀਨੇ ਇਸ ਤਰ੍ਹਾਂ ਚਲਦੇ ਰਹਿਣ ਨਾਲ ਵੀ ਸਰਕਾਰ 'ਤੇ ਕੋਈ ਅਸਰ ਨਾ ਹੋਇਆ ਤਾਂ 18 ਦਸੰਬਰ 1960 ਨੂੰ ਸੰਤ ਫਤਿਹ ਸਿੰਘ ਨੇ ਮਰਨ ਵਰਤ ਸ਼ੁਰੂ ਕਰ ਦਿੱਤਾ। ਮਰਨ ਵਰਤ ਨੂੰ ਖਤਮ ਕਰਵਾਉਣ ਵਾਸਤੇ ਸਰਕਾਰ ਨੇ ਗੱਲਬਾਤ ਚਲਾਉਣ ਲਈ ਮਾਸਟਰ ਤਾਰਾ ਸਿੰਘ ਨੂੰ ਰਿਹਾ ਕਰ ਦਿੱਤਾ ਜਿਸਨੇ 7 ਜਨਵਰੀ 1961 ਨੂੰ ਭਾਵਨਗਰ ਵਿੱਚ ਪ੍ਰਧਾਨ ਮੰਤਰੀ ਨਾਲ ਇਸ ਵਿਸ਼ੇ 'ਤੇ ਮੁਲਾਕਾਤ ਕੀਤੀ। ਪੰਡਿਤ ਨਹਿਰੂ ਨੇ ਇਸ ਬਾਰੇ ਸਪਸ਼ਟ ਤੌਰ 'ਤੇ ਕਿਹਾ ਕਿ ਉਹ ਪੰਜਾਬੀ ਸੂਬਾ ਬਨਾਉਣ ਦੀ ਮੰਗ ਪ੍ਰਵਾਨ ਨਹੀਂ ਕਰ ਸਕਦੇ ਕਿਉਂਕਿ ਇਸ ਨਾਲ ਹੋਰ ਨਵੀਆਂ ਸਮੱਸਿਆਵਾਂ ਖੜ੍ਹੀਆਂ ਹੋਣਗੀਆਂ ਪਰ ਨਾਲ ਇਹ ਵੀ ਕਿਹਾ ਕਿ ਪੰਜਾਬ ਰਾਜ ਵਿਸ਼ਾਲ ਤੌਰ 'ਤੇ ਬੋਲੀ ਦੇ ਪੱਖੋਂ ਇੱਕ ਪੰਜਾਬੀ ਸੂਬਾ ਹੈ ਅਤੇ ਪੰਜਾਬੀ ਇਸ ਦੀ ਮੁੱਖ ਭਾਸ਼ਾ ਹੈ ਜਿਸ ਨੂੰ ਹਰ ਢੰਗ ਨਾਲ ਉਤਸ਼ਾਹਿਤ ਕੀਤਾ ਜਾਣਾ ਚਾਹੀਦਾ ਹੈ। ਇਸ ਮਗਰਲੇ ਹਿੱਸੇ ਨੂੰ ਆਧਾਰ ਬਣਾ ਕੇ ਕਿ ਸਾਰਾ ਰਾਜ ਹੀ ਪੰਜਾਬੀ ਬੋਲੀ ਵਾਲਾ ਸੂਬਾ ਹੈ, ਸੰਤ ਫਤਿਹ ਸਿੰਘ ਦਾ ਵਰਤ ਤੁੜਵਾ ਦਿੱਤਾ ਗਿਆ। ਚਾਹੇ ਜਾਨ ਸੰਤ ਦੀ ਬਚਾਈ ਗਈ ਪਰ ਇਸ ਦਾ ਖਮਿਆਜਾ ਮਾਸਟਰ ਤਾਰਾ ਸਿੰਘ ਨੂੰ ਭੁਗਤਣਾ ਪਿਆ। ਗਰਮ ਖਿਆਲੀ ਅਕਾਲੀਆਂ ਨੇ ਮਾ. ਤਾਰਾ ਸਿੰਘ ਖਿਲਾਫ਼ ਵਿਖਾਵੇ ਕੀਤੇ ਕਿ ਉਸ ਨੇ ਪੰਜਾਬੀ ਸੂਬਾ ਲਏ ਬਗੈਰ ਹੀ ਸੰਤ ਦਾ ਵਰਤ ਤੁੜਵਾ ਦਿੱਤਾ ਹੈ। ਇਸ ਨਾਲ ਮਾਸਟਰ ਤਾਰਾ ਸਿੰਘ ਨੇ ਮਹਿਸੂਸ ਕੀਤਾ ਕਿ ਉਸ ਦੀ ਲੀਡਰਸ਼ਿੱਪ ਨੂੰ ਸੱਟ ਵੱਜੀ ਹੈ ਅਤੇ ਸੰਤ ਉਸ ਦੇ ਵਿਰੋਧੀ ਵਜੋਂ ਉਭਰ ਆਇਆ ਹੈ, ਸੋ 15 ਅਗਸਤ 1961 ਨੂੰ ਮਾਸਟਰ ਤਾਰਾ ਸਿੰਘ ਨੇ ਮਰਨ ਵਰਤ ਰੱਖ ਦਿੱਤਾ। ਇਸ ਦੌਰਾਨ ਸੰਤ ਫਤਿਹ ਸਿੰਘ ਦਾ ਪ੍ਰਧਾਨ ਮੰਤਰੀ ਨਾਲ ਚਿੱਠੀ-ਪੱਤਰ ਅਤੇ ਇੱਕ ਮੁਲਾਕਾਤ ਵੀ ਹੋਈ ਪਰ ਸਰਕਾਰ ਨੇ ਸਪਸ਼ਟ ਕਰ ਦਿੱਤਾ ਕਿ ਉਹ ਪੰਜਾਬ ਦੀ ਵੰਡ ਦਾ ਵਿਰੋਧ ਕਰਦੀ ਹੈ। ਮਾਸਟਰ ਤਾਰਾ ਸਿੰਘ ਦਾ ਵਰਤ 48 ਦਿਨ ਚਲਦਾ ਰਿਹਾ ਪਰ ਸਰਕਾਰ ਨੇ ਸਟੈਂਡ ਸਖਤ ਰੱਖਿਆ ਜਿਸ 'ਤੇ ਅਕਾਲੀਆਂ ਨੇ ਆਖਰ ਸਰਕਾਰ ਦੀ ਇਸ ਤਜਵੀਜ਼ ਨੂੰ ਸਵੀਕਾਰ ਕਰ ਲਿਆ ਕਿ ਸਿੱਖਾਂ ਖਿਲਾਫ਼ ਵਿਤਕਰਾ ਕੀਤੇ ਜਾਣ ਦੇ ਦੋਸ਼

[100] ਪੰਡਿਤ ਮੋਹਨ ਲਾਲ, *ਪੰਜਾਬ ਦੀ ਵੰਡ*, ਸਫਾ 98

ਦੀ ਜਾਂਚ ਲਈ ਇੱਕ ਉੱਚ ਪੱਧਰੀ ਕਮਿਸ਼ਨ ਕਾਇਮ ਕੀਤਾ ਜਾਵੇਗਾ ਅਤੇ 1 ਅਕਤੂਬਰ 1961 ਨੂੰ ਮਾਸਟਰ ਤਾਰਾ ਸਿੰਘ ਨੇ ਵੀ ਵਰਤ ਖੋਲ੍ਹ ਦਿੱਤਾ।

ਮਾਸਟਰ ਤਾਰਾ ਸਿੰਘ ਵੱਲੋਂ ਬਗੈਰ ਕੁਝ ਹਾਸਲ ਕੀਤੇ ਵਰਤ ਛੱਡ ਜਾਣ ਨੇ ਉਨ੍ਹਾਂ ਦੀ ਲੀਡਰਸ਼ਿੱਪ ਨੂੰ ਬੁਰੀ ਤਰ੍ਹਾਂ ਪ੍ਰਭਾਵਿਤ ਕੀਤਾ। ਇਸ ਤੋਂ ਪਹਿਲਾਂ ਸੰਤ ਫਤਿਹ ਸਿੰਘ ਦਾ ਵਰਤ ਤੁੜਵਾਉਣ ਦਾ ਦੋਸ਼ ਵੀ ਤਾਰਾ ਸਿੰਘ 'ਤੇ ਵੀ ਵੱਧ ਆਇਆ ਸੀ। ਇਸ ਨਾਲ ਅਕਾਲੀ ਦਲ ਦਾ ਵੱਡਾ ਹਿੱਸਾ ਮਾਸਟਰ ਤਾਰਾ ਸਿੰਘ ਦੀ ਅਗਵਾਈ ਮੰਨਣ ਤੋਂ ਇਨਕਾਰੀ ਹੋ ਗਿਆ ਅਤੇ ਉਹ ਸੰਤ ਫਤਿਹ ਸਿੰਘ ਨਾਲ ਜੁੜ ਗਿਆ। ਸੰਤ ਫਤਿਹ ਸਿੰਘ ਨੇ ਪੰਜਾਬੀ ਸੂਬੇ ਪ੍ਰਤੀ ਵੱਖਰੀ ਪਹੁੰਚ ਅਪਣਾਈ। ਉਸ ਨੇ ਇਸ ਮਾਮਲੇ ਦੇ ਭਾਸ਼ਾਈ ਪੱਖ 'ਤੇ ਜੋਰ ਦਿੱਤਾ ਜਦ ਕਿ ਮਾਸਟਰ ਤਾਰਾ ਸਿੰਘ ਇਸ ਨੂੰ ਸਿੱਖ ਮਸਲੇ ਵਜੋਂ ਪੇਸ਼ ਕਰਦਾ ਸੀ ਅਤੇ ਵਿੱਚੇ ਹੀ ਸਿੱਖ ਹੋਮਲੈਂਡ ਦੀ ਮੰਗ ਕਰਨ ਲੱਗ ਪੈਂਦਾ ਸੀ। ਸੰਤ ਫਤਿਹ ਸਿੰਘ ਨੇ ਕਿਹਾ ਕਿ ਇਹ ਸ਼ੁੱਧ ਰੂਪ ਵਿੱਚ ਭਾਸ਼ਾਈ ਮਾਮਲਾ ਹੈ ਅਤੇ ਇਹ ਵੀ ਕਿ ਹਿੰਦੂ ਸਿੱਖ ਏਕਤਾ ਦੀ ਕੀਮਤ ਉੱਤੇ ਕੋਈ ਪੰਜਾਬੀ ਸੂਬਾ ਨਹੀਂ ਹੋ ਸਕਦਾ। ਇਸ ਨਾਲ ਉਸ ਨੂੰ ਕੌਮੀ ਪ੍ਰੈਸ ਦੀ ਵੀ ਹਮਾਇਤ ਮਿਲਣ ਲੱਗੀ।

ਉਦੋਂ ਹੀ ਭਾਰਤ ਚੀਨ ਸਰਹੱਦੀ ਟਕਰਾਅ ਹੋ ਗਿਆ। ਇਸ ਮੌਕੇ 'ਤੇ ਅਕਾਲੀ ਦਲ ਨੇ ਪੂਰੀ ਦੇਸ਼ ਭਗਤੀ ਦਿਖਾਈ, ਸੰਤ ਫਤਿਹ ਸਿੰਘ ਨੇ ਲੋਕਾਂ ਦੇ ਹੌਂਸਲੇ ਨੂੰ ਉੱਚਾ ਚੁੱਕਣ ਲਈ ਪੂਰੇ ਰਾਜ ਦਾ ਦੌਰਾ ਕੀਤਾ ਅਤੇ ਪ੍ਰਧਾਨ ਮੰਤਰੀ ਨੂੰ ਫੰਡ ਭੇਟ ਕੀਤੇ। ਇਸ ਉਪਰੰਤ 27 ਮਈ 1964 ਨੂੰ ਪੰਡਿਤ ਨਹਿਰੂ ਦਾ ਦਿਹਾਂਤ ਹੋ ਗਿਆ ਅਤੇ 14 ਜੂਨ 1964 ਨੂੰ ਕੈਰੋਂ ਨੇ ਆਪਣੇ ਉਪਰ ਲੱਗੇ ਭ੍ਰਿਸ਼ਟਾਚਾਰ ਅਤੇ ਬੇਨਿਯਮੀਆਂ ਦੇ ਦੋਸ਼ਾਂ ਕਾਰਣ ਅਸਤੀਫਾ ਦੇ ਦਿੱਤਾ ਅਤੇ ਫਿਰ 6 ਫਰਵਰੀ 1965 ਨੂੰ ਉਨ੍ਹਾਂ ਦਾ ਕਤਲ ਹੀ ਹੋ ਗਿਆ। ਇਸ ਤਰ੍ਹਾਂ ਪੰਜਾਬੀ ਸੂਬੇ ਦੇ ਦੋ ਸਖਤ ਵਿਰੋਧੀ ਰਾਜਨੀਤਕ ਮੰਚ ਤੋਂ ਪਾਸੇ ਹੋ ਗਏ। ਇਸ ਸਾਰੇ ਸਮੇਂ ਦੌਰਾਨ ਪੰਜਾਬੀ ਸੂਬੇ ਦੀ ਮੰਗ ਅਕਾਲੀ ਦਲ ਵੱਲੋਂ ਕੀਤੀਆਂ ਜਾਂਦੀਆਂ ਕਾਨਫਰੰਸਾਂ ਵਿੱਚ ਉਠਾਈ ਜਾਂਦੀ ਰਹੀ। ਆਖਰ ਅਗਸਤ 1965 ਵਿੱਚ ਸੰਤ ਫਤਿਹ ਸਿੰਘ ਨੇ ਐਲਾਨ ਕੀਤਾ ਕਿ ਉਹ 10 ਸਤੰਬਰ 1965 ਤੋਂ ਮਰਨ ਵਰਤ ਰੱਖਣਗੇ ਅਤੇ ਜੇ ਪੰਜਾਬੀ ਸੂਬੇ ਦੀ ਮੰਗ ਨਾ ਮੰਨੀ ਗਈ ਤਾਂ ਉਹ 15 ਦਿਨ ਬਾਅਦ ਆਤਮਦਾਹ ਕਰ ਲੈਣਗੇ। ਇਸੇ ਦੌਰਾਨ ਪਾਕਿਸਤਾਨ ਨਾਲ ਜੰਗ ਲੱਗ ਗਈ ਇਸ ਲਈ ਸੰਤ ਨੇ ਜੰਗ ਦੇ ਖਾਤਮੇ ਤੱਕ ਆਪਣਾ ਮਰਨ ਵਰਤ ਮੁਲਤਵੀ ਕਰ ਦਿੱਤਾ। ਜੰਗ ਦੌਰਾਨ ਪੰਜਾਬ ਦੇ ਲੋਕਾਂ ਨੇ ਫੌਜ ਨੂੰ ਬਹੁਤ ਸ਼ਾਨਦਾਰ ਸਹਿਯੋਗ ਦਿੱਤਾ। ਪੇਂਡੂ ਸਿੱਖ ਆਪਣੀਆਂ ਜਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ ਫੌਜੀਆਂ ਨੂੰ ਮੋਰਚਿਆਂ ਤੱਕ ਲੰਗਰ ਪਹੁੰਚਾਉਂਦੇ ਰਹੇ। ਆਖਰ ਜੰਗ ਦੀ ਸਮਾਪਤੀ ਤੋਂ ਅਗਲੇ ਦਿਨ ਹੀ ਕੇਂਦਰੀ ਗ੍ਰਹਿ ਮੰਤਰੀ ਗੁਲਜ਼ਾਰੀ ਲਾਲ ਨੰਦਾ ਨੇ ਪੰਜਾਬੀ ਸੂਬੇ ਦੀ ਮੰਗ ਸਬੰਧੀ ਤਿੰਨ ਮੈਂਬਰੀ ਕੈਬਨਿਟ ਕਮੇਟੀ ਕਾਇਮ ਕਰਨ ਦਾ ਐਲਾਨ ਕਰ ਦਿੱਤਾ ਅਤੇ ਇੱਕ ਪਾਰਲੀਮਾਨੀ ਸਲਾਹਕਾਰ ਕਮੇਟੀ ਬਣਾਈ ਗਈ। ਸੰਤ ਫਤਿਹ ਸਿੰਘ ਨੇ ਕਿਹਾ ਕਿ ਉਹ ਇਸ ਮੰਗ ਦੀ ਪੂਰਤੀ ਲਈ ਮਾਰਚ ਦੇ ਅੰਤ ਤੱਕ ਇੰਤਜ਼ਾਰ ਕਰਨਗੇ ਅਤੇ ਨਹੀਂ ਤਾਂ ਉਸ ਪਿਛੋਂ ਵਰਤ ਰੱਖ ਕੇ ਆਤਮਦਾਹ ਕਰ ਲੈਣਗੇ। ਦੂਜੇ ਪਾਸੇ ਆਰੀਆ ਸਮਾਜ ਨੇਤਾਵਾਂ ਨੇ ਕਿਹਾ ਕਿ ਜੇ ਕੇਂਦਰ ਸਰਕਾਰ ਨੇ ਅਕਾਲੀਆਂ ਦੀਆਂ ਧਮਕੀਆਂ ਅੱਗੇ ਗੋਡੇ ਟੇਕ ਕੇ ਪੰਜਾਬੀ ਸੂਬੇ ਦੀ ਮੰਗ ਪ੍ਰਵਾਨ ਕਰ ਲਈ ਤਾਂ 101 ਆਰੀਆ ਨੇਤਾ ਮਰਨਵਰਤ ਰੱਖ ਕੇ 15 ਦਿਨ ਬਾਅਦ ਉਹ ਆਤਮਦਾਹ ਕਰ ਲੈਣਗੇ। ਪਰ ਹੁਣ ਪੁਲਾਂ ਹੇਠੋਂ ਬਹੁਤ ਪਾਣੀ ਲੰਘ ਚੁੱਕਾ ਸੀ। ਪੰਜਾਬੀ ਸੂਬੇ ਦੀ ਮੰਗ ਚਾਹੇ ਸਿੱਖਾਂ ਵੱਲੋਂ ਹੀ ਉਠਾਈ ਜਾ ਰਹੀ ਸੀ ਪਰ ਉਸ ਦਾ ਆਧਾਰ ਪੰਜਾਬੀ ਭਾਸ਼ਾ ਬਣ ਚੁੱਕਾ ਸੀ ਜਿਸ ਕਰਕੇ ਇਸ ਨੂੰ ਫਿਰਕੂ ਮੰਗ ਕਹਿ ਕੇ ਰੱਦ ਨਹੀਂ ਕੀਤਾ ਜਾ ਸਕਦਾ ਸੀ। ਦੂਸਰਾ ਜੰਗ ਦੌਰਾਨ ਸਿੱਖਾਂ ਨੇ ਦੇਸ਼ ਭਗਤੀ ਦੇ ਅਜਿਹੇ ਸਬੂਤ ਦੇ ਦਿੱਤੇ ਸਨ ਜਿਨ੍ਹਾਂ ਕਰ ਕੇ ਸਿੱਖ ਬਹੁਗਿਣਤੀ ਸੂਬੇ ਦੇ ਭਾਰਤ ਤੋਂ ਆਜਾਦ ਹੋਣ ਵੱਲ ਵਧ ਜਾਣ ਦੇ ਖਦਸ਼ੇ ਨਿਰਮੂਲ ਸਾਬਤ ਹੋ ਗਏ ਸਨ। ਇਸ ਤੋਂ ਇਲਾਵਾ ਹੁਣ ਹਿਮਾਚਲ ਅਤੇ ਹਰਿਆਣਾ ਇਲਾਕੇ ਦੇ ਸਿਆਸੀ ਆਗੂ ਵੀ ਵੱਖੋ ਵੱਖਰੇ ਸੂਬਿਆਂ ਦੀ ਮੰਗ ਕਰਨ ਲੱਗ ਪਏ ਸਨ। ਇਨ੍ਹਾਂ ਹਾਲਤਾਂ ਵਿੱਚ ਕਾਂਗਰਸ ਵਰਕਿੰਗ ਕਮੇਟੀ ਨੇ ਆਪਣੀ 9 ਮਾਰਚ 1966 ਦੀ ਮੀਟਿੰਗ ਵਿੱਚ ਫੈਸਲਾ ਕਰ ਦਿੱਤਾ ਕਿ ਭਾਸ਼ਾਈ ਆਧਾਰ 'ਤੇ ਪੰਜਾਬੀ ਸੂਬਾ ਬਣਾ ਕੇ ਪੰਜਾਬ ਦੀ ਵੰਡ ਕਰ ਦਿੱਤੀ ਜਾਵੇ। ਵਰਕਿੰਗ ਕਮੇਟੀ ਦੇ ਇਸ ਫੈਸਲੇ ਪਿਛੋਂ ਪੰਜਾਬ ਦੇ ਸ਼ਹਿਰਾਂ ਵਿੱਚ ਵੱਡੇ ਪੱਧਰ 'ਤੇ ਗੜਬੜ੍ਹ ਪੈਦਾ ਹੋਈ। ਇਹ ਗੜਬੜ੍ਹ ਜਨਸੰਘ ਅਤੇ ਆਰ.ਐੱਸ.ਐੱਸ. ਅਨਸਰਾਂ ਵੱਲੋਂ ਕਰਵਾਈ ਗਈ। ਬਹੁਤ ਥਾਂਵਾਂ ਉੱਤੇ ਬੱਸਾਂ, ਜੀਪਾਂ ਅਤੇ ਹੋਰ ਸਰਕਾਰੀ

ਸੰਪਤੀ ਨੂੰ ਅੱਗਾਂ ਲਾਈਆਂ ਗਈਆਂ। ਲੁਧਿਆਣਾ ਅਤੇ ਕੁਝ ਹੋਰ ਥਾਵਾਂ ਉੱਤੇ ਇਸ ਗੜਬੜ੍ਹ ਨੇ ਫਿਰਕੂ ਰੰਗ ਅਖਤਿਆਰ ਕਰ ਲਿਆ। ਅੰਮ੍ਰਿਤਸਰ ਅਤੇ ਜਲੰਧਰ ਵਿੱਚ ਕਰਫਿਊ ਲਾਉਣਾ ਪਿਆ। ਪਾਣੀਪਤ ਵਿੱਚ ਲੋਕਾਂ ਦੇ ਹਜੂਮ ਨੇ ਜੀ.ਟੀ. ਰੋਡ ਉੱਤੇ ਤਿੰਨ ਬਜ਼ੁਰਗ ਕਾਂਗਰਸੀਆਂ ਕ੍ਰਾਂਤੀ ਕੁਮਾਰ, ਡੀ.ਸੀ. ਟੱਕਰ ਅਤੇ ਸੰਤ ਰਾਮ ਲਾਂਬਾ ਨੂੰ ਇੱਕ ਦੁਕਾਨ ਵਿੱਚ ਬੰਦ ਕਰਕੇ ਜਿਉਂਦਾ ਸਾੜ ਦਿੱਤਾ।[101]

ਇਹ ਵਿਰੋਧ ਉੱਕਾ ਹੀ ਬੇਲੋੜਾ ਅਤੇ ਤਰਕ ਰਹਿਤ ਸੀ ਸੋ ਲੰਮੇ ਸੰਘਰਸ਼ ਅਤੇ ਪੰਜਾਬੀ ਮਾਨਸਿਕਤਾ ਉੱਤੇ ਗਹਿਰੇ ਜਖ਼ਮ ਛੱਡਣ ਬਾਅਦ ਆਖਰ 1 ਨਵੰਬਰ 1966 ਨੂੰ ਪੰਜਾਬੀ ਸੂਬਾ ਹੋਂਦ ਵਿੱਚ ਆ ਗਿਆ।

-0-0-0-

ਪਰ ਪੰਜਾਬੀ ਸੂਬਾ ਬਣਨ ਨਾਲ ਹੀ ਸਭ ਠੀਕ ਨਹੀਂ ਹੋ ਗਿਆ। ਅਕਾਲੀਆਂ ਨੂੰ ਇਤਰਾਜ ਸੀ ਕਿ ਪੰਜਾਬ ਦੀਆਂ ਹੱਦਾਂ ਨਿਸਚਿਤ ਕਰਨ ਲਈ ਬਣਾਏ ਸ਼ਾਹ ਕਮਿਸ਼ਨ ਨੇ ਬਹੁਤ ਸਾਰੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਵਿਚੋਂ ਬਾਹਰ ਰ ੱਖ ਦਿੱਤੇ ਹਨ। ਅਸਲ ਵਿੱਚ ਕਮਿਸ਼ਨ ਨੇ ਹੱਦਬੰਦੀ ਲਈ 1961 ਦੀ ਮਰਦਮਸ਼ੁਮਾਰੀ ਨੂੰ ਆਧਾਰ ਬਣਾਇਆ ਜਦ ਕਿ ਅਕਾਲੀਆਂ ਦਾ ਕਹਿਣਾ ਸੀ ਕਿ 1961 ਵਿੱਚ ਤਾਂ ਫਿਰਕੂ ਮੁਹਿੰਮ ਦੇ ਅਸਰ ਹੇਠ ਪੰਜਾਬੀ ਬੋਲਦੇ ਹਿੰਦੂਆਂ ਵੱਲੋਂ ਵੀ ਆਪਣੀ ਮਾਤਭਾਸ਼ਾ ਹਿੰਦੀ ਲਿਖਵਾਈ ਗਈ ਸੀ ਸੋ ਇਸ ਨੂੰ ਆਧਾਰ ਬਨਾਉਣ ਦੀ ਬਜਾਏ ਪੰਜਾਬੀ ਬੋਲਣ ਵਾਲੇ ਲੋਕਾਂ ਦੇ ਅਸਲ ਤੱਥ ਪਹਿਚਾਣ ਕੇ ਪੰਜਾਬ ਦੀਆਂ ਹੱਦਾਂ ਨਿਸਚਿਤ ਕੀਤੀਆਂ ਜਾਣ। ਇਸ ਵਿਰੋਧ ਬਾਅਦ ਕੇਂਦਰ ਸਰਕਾਰ ਨੇ ਏਨੀ ਕੁ ਤਬਦੀਲੀ ਹੀ ਕੀਤੀ ਕਿ ਖਰੜ ਤਹਿਸੀਲ, ਜੋ ਪਹਿਲਾਂ ਹਰਿਆਣੇ ਨੂੰ ਦੇ ਦਿੱਤੀ ਸੀ, ਪੰਜਾਬ ਵਿੱਚ ਸ਼ਾਮਲ ਕਰ ਦਿੱਤੀ। ਪਰ ਇਸ ਤੋਂ ਵੱਡਾ ਮਸਲਾ, ਚੰਡੀਗੜ੍ਹ ਨੂੰ ਪੰਜਾਬ ਵਿੱਚ ਸ਼ਾਮਲ ਕਰਵਾਉਣ ਦਾ, ਉਵੇਂ ਖੜ੍ਹਾ ਰਹਿ ਗਿਆ। ਪੰਜਾਬੀ ਬੋਲਦੇ ਇਲਾਕੇ ਅਤੇ ਚੰਡੀਗੜ੍ਹ ਪੰਜਾਬ ਵਿੱਚ ਸ਼ਾਮਲ ਕਰਵਾਉਣ, ਪਣ-ਬਿਜਲੀ ਪ੍ਰੋਜੈਕਟਾਂ ਦਾ ਮੁਕੰਮਲ ਕੰਟਰੋਲ ਪੰਜਾਬ ਨੂੰ ਦੇਣ ਲਈ ਸੰਤ ਫਤਿਹ ਸਿੰਘ ਵੱਲੋਂ ਦਸੰਬਰ 1966 ਅਤੇ ਫਿਰ ਜਨਵਰੀ 1970 ਵਿੱਚ ਮਰਨ ਵਰਤ ਰੱਖੇ ਗਏ। ਇਸੇ ਦੌਰਾਨ, ਇਨ੍ਹਾਂ ਹੀ ਮੰਗਾਂ ਉਪਰ, ਇੱਕ ਹੋਰ ਉੱਘਾ ਆਗੂ ਦਰਸ਼ਨ ਸਿੰਘ ਫੇਰੂਮਾਨ 74 ਦਿਨ ਦਾ ਵਰਤ ਰੱਖ ਕੇ 27 ਅਕਤੂਬਰ 1969 ਨੂੰ ਸ਼ਹੀਦ ਹੋ ਗਿਆ। ਜਦ 1970 ਵਿੱਚ ਸੰਤ ਫਤਿਹ ਸਿੰਘ ਨੇ ਮਰਨ ਵਰਤ ਰੱਖਿਆ ਤਾਂ ਕੇਂਦਰ ਸਰਕਾਰ ਵੱਲੋਂ ਚੰਡੀਗੜ੍ਹ ਪੰਜਾਬ ਨੂੰ ਦੇਣ ਦਾ ਐਲਾਨ ਵੀ ਕਰ ਦਿੱਤਾ ਗਿਆ ਪਰ ਇਸ ਨਾਲ ਹੀ ਫਾਜਿਲਕਾ ਅਤੇ ਅਬੋਹਰ ਤਹਿਸੀਲਾਂ ਦੇ ਕੁਝ ਹਿੱਸੇ, ਜੋ ਪਹਿਲਾਂ ਰਿਜਨਲ ਫਾਰਮੂਲੇ ਵੇਲੇ ਹਿੰਦੀ ਖੇਤਰ ਦਾ ਹਿੱਸਾ ਸਨ, ਹਰਿਆਣੇ ਵਿੱਚ ਸ਼ਾਮਲ ਕਰਨ ਦੀ ਗੱਲ ਕਰ ਦਿੱਤੀ ਗਈ। ਪਰ ਇਨ੍ਹਾਂ ਵਿਚੋਂ ਕਿਸੇ ਗੱਲ ਉੱਤੇ ਵੀ ਅਮਲ ਨਾ ਹੋਇਆ। ਇਸ ਤਰ੍ਹਾਂ ਪੰਜਾਬੀ ਸੂਬਾ ਬਣਾ ਦਿੱਤੇ ਜਾਣ ਦੇ ਬਾਵਜੂਦ ਵੀ ਪੰਜਾਬ ਵਿੱਚ ਰੋਸ ਦੀ ਧੂਣੀ ਧੁਖਦੀ ਰੱਖੀ ਗਈ ਜਿਸ ਨੂੰ ਸਿਆਸੀ ਆਗੂ ਸਮੇਂ ਸਮੇਂ 'ਤੇ ਫੂਕਾਂ ਮਾਰ ਕੇ ਆਪਣੀਆਂ ਸਿਆਸੀ ਰੋਟੀਆਂ ਸੇਕਣ ਲਈ ਧੁਖਾ ਲੈਂਦੇ ਹਨ, ਚਾਹੇ ਕੁਝ ਮੌਕਿਆਂ ਉੱਤੇ ਇਹ ਧੁਖਦੀ ਰੱਖੀ ਅੱਗ ਭਾਂਬੜ ਬਣ ਕੇ ਪੰਜਾਬ ਦੇ ਅਮਨ ਨੂੰ ਸਾੜਦੀ ਵੀ ਰਹੀ ਹੈ।

---

[101] ਪੰਡਿਤ ਮੋਹਨ ਲਾਲ, *ਪੰਜਾਬ ਦੀ ਵੰਡ*, ਸਫਾ 259

# ਬਸੰਤ ਦੀ ਗਰਜ- ਨਕਸਲਬਾੜੀ ਲਹਿਰ

ਪਾਰਲੀਮੈਂਟਰੀ ਖੇਡ੍ਹ ਦੀ ਉਹ ਵਿਸ਼-ਕੰਨਿਆ ਜਿਸ ਦੀ ਮੌਤ-ਚੁੰਮੀ ਨਾਲ ਵਰ੍ਹਿਆਂ ਤੋਂ ਕਮਿਊਨਿਸਟ ਉਭਾਰ ਨਿਰਜਿੰਦ ਹੁੰਦੇ ਆਏ ਹਨ ਅਤੇ ਜਿਸ ਨੂੰ ਨਕਸਲਬਾੜੀ ਦੀ ਕਿਸਾਨ ਬਗਾਵਤ ਤੋਂ ਬਾਅਦ ਕਮਿਊਨਿਸਟ ਇਨਕਲਾਬੀ ਹਮੇਸ਼ਾ ਲਈ ਖੈਰਾਬਾਦ ਕਹਿ ਕੇ ਅਗਾਂਹ ਟੱਪ ਆਏ ਸਨ, ਕੀ ਇਸਦਾ ਨਾਮੁਰਾਦ ਪ੍ਰਛਾਵਾਂ ਅਜੇ ਵੀ ਸਾਡਾ ਰਾਹ ਉਲੰਘਦਾ ਹੈ?

ਲੋਟੂ ਰਿਸ਼ਤਿਆਂ ਉਤੇ ਉਸਰੇ ਜਾਇਦਾਦ ਪ੍ਰਧਾਨ ਸਮਾਜ ਨੂੰ ਬਦਲਕੇ ਲੁੱਟ-ਮੁਕਤ ਕਿਰਤ-ਪ੍ਰਧਾਨ ਸਮਾਜ ਕਾਇਮ ਕਰਨ, ਭਾਵ ਇਨਕਲਾਬ ਕਰਨ ਦੇ ਇਤਿਹਾਸਕ ਨਿਸ਼ਾਨੇ ਨੂੰ ਹਾਸਲ ਕਰਨ ਲਈ, ਪੁਰਅਮਨ ਤਬਦੀਲੀ ਦਾ ਪਾਰਲੀਮੈਂਟਰੀ ਮਾਰਗ ਅਪਣਾਇਆ ਜਾਵੇ, ਜਾਂ ਘਰੋਗੀ ਯੁੱਧ ਰਾਹੀਂ ਪੁਰ-ਤਸ਼ੱਦਦ ਉਥਲ ਪੁਥਲ ਦਾ; ਇਹ ਬਹਿਸ ਮਾਰਕਸਵਾਦੀ ਲੈਨਿਨਵਾਦੀ ਹਲਕਿਆਂ ਤੋਂ ਬਾਹਰਲੀ ਹੈ। .....ਸੰਸਾਰ ਭਰ ਦੀਆਂ ਇਨਕਲਾਬੀ ਸਫਾਂ ਇਸ ਗੱਲ ਉੱਤੇ ਮੁਤਫਿਕ ਹਨ ਕਿ ਦੱਬੀਆਂ ਕੁਚਲੀਆਂ ਜਮਾਤਾਂ ਨੂੰ ਸਿਆਸੀ ਤਾਕਤ ਬਲਪੂਰਵਕ ਖੋਹਣੀ ਪੈਂਦੀ ਹੈ, ਵੋਟਾਂ ਦੇ ਪੁਰਅਮਨ ਢੰਗ ਨਾਲ ਇਸ ਉੱਤੇ ਕਾਬਜ ਨਹੀਂ ਹੋਇਆ ਜਾ ਸਕਦਾ।

- (P.C.R.C.* ਦਾ ਦਸਤਾਵੇਜ- ਪਾਰਲੀਮੈਂਟਰੀ ਖੇਡ੍ਹ : ਖੇਡੀ ਜਾਵੇ ਕਿ ਨਾ?)

ਪੰਜਾਬ ਕਮਿਊਨਿਸਟ ਇਨਕਲਾਬੀ ਕਮੇਟੀ ਦੇ ਨਾਂ ਹੇਠ ਕੰਮ ਕਰਦੇ ਰਹੇ ਇੱਕ ਨਕਸਲੀ ਗਰੁੱਪ ਦੇ ਆਗੂ ਵੱਲੋਂ ਸਾਹਿਤਕ ਅੰਦਾਜ਼ ਵਿੱਚ ਲਿਖੀਆਂ ਉਪਰੋਕਤ ਸਤਰਾਂ ਸਪਸ਼ਟ ਕਰਦੀਆਂ ਹਨ ਕਿ ਨਕਸਲੀ ਲਹਿਰ ਰਾਜਨੀਤਕ ਤਬਦੀਲੀ ਲਈ ਵੋਟਾਂ ਦੇ ਪੁਰਅਮਨ ਢੰਗ ਨੂੰ ਰੱਦ ਕਰਦੀ ਹੋਈ ਇਨਕਲਾਬ ਲਈ ਹਥਿਆਰਬੰਦ ਸੰਘਰਸ਼ ਨੂੰ ਹੀ ਕਾਰਗਰ ਮੰਨਦੀ ਸੀ। ਭਾਰਤ ਦੀ ਕਮਿਊਨਿਸਟ ਲਹਿਰ ਪਹਿਲਾਂ ਵੀ ਹਥਿਆਰਬੰਦ ਸੰਘਰਸ਼ਾਂ ਦੇ ਰਾਹ ਪੈਂਦੀ ਰਹੀ ਸੀ ਜਿਵੇਂ ਆਂਧਰਾ ਪ੍ਰਦੇਸ਼ ਵਿੱਚ ਤਿਲੰਗਾਨਾ ਘੋਲ ਅਤੇ ਪੈਪਸੂ ਦਾ ਮੁਜ਼ਾਰਾ ਘੋਲ ਆਦਿ। ਪਰ 1956 ਵਿੱਚ ਰੂਸੀ ਕਮਿਊਨਿਸਟ ਪਾਰਟੀ ਦੇ ਆਗੂ ਖਰੁਸ਼ਚੇਵ ਵੱਲੋਂ ਪੁਰਅਮਨ ਢੰਗਾਂ ਨਾਲ ਸਮਾਜਵਾਦ ਵੱਲ ਤਬਦੀਲੀ ਹੋ ਸਕਣ ਦੇ ਸਿਧਾਂਤ ਪੇਸ਼ ਕਰਨ ਨਾਲ ਸਾਰੀ ਦੁਨੀਆ ਦੇ ਕਮਿਊਨਿਸਟਾਂ ਵਿੱਚ ਇਸ ਬਾਰੇ ਜੋਰਦਾਰ ਬਹਿਸ ਛਿੜ ਗਈ ਅਤੇ ਕਮਿਊਨਿਸਟ ਦੋ ਧੜਿਆਂ ਵਿੱਚ ਵੰਡੇ ਗਏ ਜਿਸ ਦਾ ਅਸਰ ਭਾਰਤ ਦੀ ਕਮਿਊਨਿਸਟ ਲਹਿਰ ਉੱਤੇ ਪੈਣਾ ਸੁਭਾਵਿਕ ਹੀ ਸੀ।

ਇਸ ਪਿਛੋਕੜ ਵਿੱਚ ਭਾਰਤ ਦੀ ਕਮਿਊਨਿਸਟ ਲਹਿਰ 1964 ਵਿੱਚ ਕੌਮੀ ਅਤੇ ਕੌਮਾਂਤਰੀ ਸਿਆਸਤ ਨਾਲ ਸਬੰਧਿਤ ਸਿਧਾਂਤਕ ਸਵਾਲਾਂ ਉੱਤੇ ਦੋ ਧਿਰਾਂ ਸੀ.ਪੀ.ਆਈ. ਅਤੇ ਸੀ.ਪੀ.ਐੱਮ. ਵਿੱਚ ਵੰਡੀ ਗਈ ਸੀ ਪਰ ਥੋੜ੍ਹੇ ਸਮੇਂ ਵਿੱਚ ਹੀ ਇਹ ਸਪਸ਼ਟ ਹੋਣ ਲੱਗ ਪਿਆ ਕਿ ਇਹ ਵਖਰੇਵੇਂ ਸ਼ਾਬਦਿਕ ਵਿਆਖਿਆ ਪੱਖੋਂ ਜਿਆਦਾ ਸਨ, ਅਮਲੀ ਕਾਰਜਾਂ ਪੱਖੋਂ ਬਹੁਤਾ ਫਰਕ ਸਿੱਧ ਨਹੀਂ ਹੋ ਰਿਹਾ ਸੀ। ਸੀ.ਪੀ.ਐੱਮ. ਆਗੂਆਂ ਨੇ ਸਿਧਾਂਤਕ ਤੌਰ 'ਤੇ ਚੀਨ ਵਾਲੇ ਜ਼ਰਈ ਇਨਕਲਾਬ ਦੇ ਰਾਹ 'ਤੇ ਚੱਲਣ ਨੂੰ ਠੀਕ ਮੰਨ ਲਿਆ ਸੀ ਪਰ ਸਿਧਾਂਤਕ ਤੌਰ 'ਤੇ ਕਿਸੇ ਵਿਚਾਰ ਨੂੰ ਠੀਕ ਮੰਨ ਲੈਣਾ ਅਤੇ ਉਸ ਨੂੰ ਅਮਲ ਵਿੱਚ ਲਾਗੂ ਕਰਨਾ ਦੋ ਬਿਲਕੁਲ ਵੱਖੋ ਵੱਖਰੀਆਂ ਗੱਲਾਂ ਹੁੰਦੀਆਂ ਹਨ। ਪੱਛਮੀ ਬੰਗਾਲ ਵਿੱਚ ਉਸ ਸਮੇਂ ਖਾੜਕੂ ਸੰਘਰਸ਼ਾਂ ਦਾ ਜੋਰ ਸੀ ਅਤੇ ਨਵੀਂ ਬਣੀ ਸੀ.ਪੀ.ਐੱਮ. ਦਾ ਕਾਡਰ ਕਾਫੀ ਜੋਸ਼ ਵਿੱਚ ਸੀ ਜੋ ਜਾਗੀਰਦਾਰਾਂ ਦੀਆਂ ਜ਼ਮੀਨਾਂ ਖੋਹ ਕੇ ਬੇਜ਼ਮੀਨਿਆਂ ਵਿੱਚ ਵੰਡਣ ਅਤੇ ਇਸ ਲਈ ਹਥਿਆਰਬੰਦ ਘੋਲ ਸ਼ੁਰੂ ਕਰਨ ਦੀ ਵਕਾਲਤ ਕਰ ਰਿਹਾ ਸੀ। ਇਸ ਲਾਈਨ ਦਾ ਸਭ ਤੋਂ ਵੱਧ ਜੋਰ ਦਾਰਜੀਲਿੰਗ ਜਿਲ੍ਹੇ ਵਿੱਚ ਸੀ ਜਿੱਥੇ ਚਾਰੂ ਮਜੂਮਦਾਰ, ਕਾਨੂੰ ਸਨਿਆਲ, ਸੁਰਜਿਆ ਸੇਨ, ਸੁਰੇਨ ਬੋਸ ਆਦਿ ਆਗੂ ਖੁਲ੍ਹੇਆਮ ਇਸ ਲਈ ਲੋਕਾਂ ਨੂੰ ਤਿਆਰ ਕਰ ਰਹੇ ਸਨ ਅਤੇ ਇਸ ਤਿਆਰੀ ਨੂੰ ਸਿਧਾਂਤਕ ਅਗਵਾਈ ਦੇਣ ਲਈ ਚਾਰੂ ਮਜੂਮਦਾਰ ਵੱਲੋਂ 1965 ਅਤੇ 66 ਵਿੱਚ ਅੱਠ ਦਸਤਾਵੇਜ ਤਿਆਰ ਕਰ ਕੇ ਵੰਡੇ ਗਏ।

ਇਸੇ ਦੌਰਾਨ ਫਰਵਰੀ 1967 ਵਿੱਚ ਸੀ.ਪੀ.ਐੱਮ. ਨੂੰ ਉਕਤ ਵਿਸ਼-ਕੰਨਿਆ ਨੇ ਆਪਣੇ ਆਗੋਸ਼ ਵਿੱਚ ਲੈ ਕੇ ਨਿੱਸਲ ਕਰਨ ਵਾਲੀ ਜੇਤੂ ਚੁੰਮੀ ਦੇ ਦਿੱਤੀ ਯਾਨੀ ਕਿ ਚੋਣਾਂ ਦੌਰਾਨ ਬੰਗਾਲ ਅਸੈਂਬਲੀ ਵਿੱਚ ਖੱਬਾ ਫਰੰਟ ਜੇਤੂ ਰਿਹਾ ਸੀ ਜਿਸ ਵਿੱਚ ਸੀ.ਪੀ.ਐੱਮ. ਮੁੱਖ ਭਾਈਵਾਲ ਸੀ। ਇਸ ਨਾਲ ਹੇਠਲੇ ਕਾਡਰ, ਗਰੀਬ ਕਿਸਾਨਾਂ, ਖੇਤ ਮਜਦੂਰਾਂ ਅਤੇ ਕਬਾਇਲੀ ਲੋਕਾਂ ਵਿੱਚ ਵੱਡੀਆਂ ਆਸ਼ਾਵਾਂ ਜਾਗ ਪਈਆਂ ਕਿ ਹੁਣ ਤਾਂ 'ਆਪਣੀ ਸਰਕਾਰ' ਬਣ ਗਈ ਹੈ, ਜ਼ਮੀਨਾਂ ਅਤੇ ਪੈਦਾਵਾਰੀ ਸਾਧਨਾਂ ਦੇ ਮਾਲਕ ਅਸੀਂ ਬਣਾਂਗੇ। ਦੂਜੇ ਪਾਸੇ ਲੀਡਰਸ਼ਿਪ ਨੇ ਹੁਣ ਵਧੇਰੇ 'ਜਿੰਮੇਂਵਾਰੀ' ਨਾਲ ਚੱਲਣ ਲਈ ਕਿਹਾ, ਭਾਵ 'ਆਪਣੀ ਸਰਕਾਰ' ਹੈ, ਕੋਈ ਗੜਬੜ੍ਹ ਨਹੀਂ ਕਰਨੀ। ਇਹ ਵੇਖ ਕੇ ਖਾੜਕੂ ਕਾਡਰ ਭੜਕ ਗਿਆ ਕਿ ਜੇ ਅਸੀਂ ਹੁਣ ਨਹੀਂ ਕੁਝ ਕਰਨਾ ਤਾਂ ਕਦੋਂ ਕਰਾਂਗੇ? ਸੋ ਸੀ.ਪੀ.ਐੱਮ. ਵਿਚਲੀ ਖਾੜਕੂ ਧਿਰ ਨੇ ਪਾਰਟੀ ਤੋਂ ਬਾਹਰੀ ਹੋ ਕੇ ਨਕਸਲਬਾੜੀ ਦੇ ਇਲਾਕੇ ਵਿੱਚ ਜਾਗੀਰਦਾਰਾਂ ਅਤੇ ਸ਼ਾਹੂਕਾਰਾਂ ਖਿਲਾਫ਼ ਹਥਿਆਰਬੰਦ ਸੰਘਰਸ਼ ਸ਼ੁਰੂ ਕਰ ਦਿੱਤਾ। ਇਸ 'ਤੇ ਪਾਰਟੀ ਨੇ ਚਾਰੂ ਮਜੂਮਦਾਰ ਅਤੇ 40 ਹੋਰ ਸਰਕਰਦਾ ਆਗੂਆਂ ਨੂੰ ਪਾਰਟੀ ਵਿਚੋਂ ਕੱਢ ਦਿੱਤਾ। ਇਹ ਨਕਸਲਬਾੜੀ ਲਹਿਰ ਦੀ ਸ਼ੁਰੂਆਤ ਸੀ। ਜਲਦੀ ਹੀ ਇਹ ਲਹਿਰ ਬੰਗਾਲ ਅਤੇ ਦੇਸ਼ ਦੇ ਹੋਰ ਭਾਗਾਂ ਵਿੱਚ ਫੈਲ ਗਈ। ਆਂਧਰਾ ਪ੍ਰਦੇਸ਼, ਜਿੱਥੇ ਤਿਲੰਗਾਨਾ ਘੋਲ ਦੀ ਖਾੜਕੂ ਵਿਰਾਸਤ ਸੀ, ਉਥੇ ਮਾਰਕਸੀ ਪਾਰਟੀ ਦੀ ਲੀਡਰਸ਼ਿਪ ਵਿਚੋਂ ਵੀ ਵੱਡਾ ਹਿੱਸਾ ਇਸ ਰਾਹ 'ਤੇ ਚੱਲ ਪਿਆ। ਆਂਧਰਾ ਵਿੱਚ ਟੀ. ਨਾਗਾਰੈਡੀ (ਜੋ ਕਿ ਉਸ ਵਕਤ ਅਨੰਤਪੁਰ ਤੋਂ ਐੱਮ.ਐਲ.ਏ. ਸੀ) ਨੇ ਆਂਧਰਾ ਦੇ ਕਮਿਊਨਿਸਟ ਇਨਕਲਾਬੀਆਂ ਦੀ ਕੋਆਰਡੀਨੇਸ਼ਨ ਕਮੇਟੀ ਬਣਾ ਕੇ ਘੋਲ ਸ਼ੁਰੂ ਕਰ ਦਿੱਤਾ। ਆਂਧਰਾ ਦੇ ਹੀ ਸ੍ਰੀਕਾਕੂਲਮ ਜਿਲ੍ਹੇ ਵਿੱਚ ਸੱਤਿਆ ਨਰਾਇਣ ਸਿੰਘ ਦੀ ਅਗਵਾਈ ਵਿੱਚ ਹਥਿਆਰਬੰਦ ਘੋਲ ਸ਼ੁਰੂ ਹੋ ਗਿਆ। ਚੀਨੀ ਕਮਿਊਨਿਸਟ ਪਾਰਟੀ ਵੱਲੋਂ ਇਸ ਵਰਤਾਰੇ ਦੀ 'ਬਸੰਤ ਦੀ ਗਰਜ' ਕਹਿ ਕੇ ਹਮਾਇਤ ਕੀਤੀ ਗਈ ਜਿਸ ਨਾਲ ਇਸ ਲਾਈਨ ਨੂੰ ਹੋਰ ਹੁਲਾਰਾ ਮਿਲ ਗਿਆ।

ਹਥਿਆਰਾਂ ਨਾਲ ਕੁਝ ਕਰਨ ਦੀ ਗੱਲ ਹੋਵੇ ਤਾਂ ਪੰਜਾਬ ਕਿਵੇਂ ਪਿੱਛੇ ਰਹਿ ਸਕਦਾ ਸੀ। ਪੰਜਾਬ ਦੀ ਮਾਰਕਸੀ ਪਾਰਟੀ ਵਿਚੋਂ ਕਾਫੀ ਨੌਜਵਾਨ ਨਕਸਲਬਾੜੀ ਲਹਿਰ ਤੋਂ ਉਤਸ਼ਾਹਿਤ ਸਨ ਪਰ ਅਜੇ ਪਾਰਟੀ ਦੇ ਅੰਦਰ ਹੀ ਵਿਚਰ ਰਹੇ ਸਨ। ਅਕਤੂਬਰ 1967 ਦੇ ਪਹਿਲੇ ਹਫਤੇ ਸੀ.ਪੀ.ਐੱਮ. ਵੱਲੋਂ ਪਾਰਟੀ ਨਾਲ ਸਬੰਧਿਤ ਉਤਰੀ ਭਾਰਤ ਦੇ ਨੌਜਵਾਨਾਂ ਦਾ ਸਿਧਾਂਤਕ ਸਕੂਲ ਆਯੋਜਿਤ ਕੀਤਾ ਗਿਆ ਤਾਂ ਜੋ ਉਨ੍ਹਾਂ ਨੂੰ ਨਕਸਲਬਾੜੀ ਲਹਿਰ ਤੋਂ ਪ੍ਰਭਾਵਿਤ ਹੋਣੋ ਬਚਾਇਆ ਜਾ ਸਕੇ। ਇਥੇ ਪੰਜਾਬ ਤੋਂ ਗਏ ਕਾਮਰੇਡਾਂ ਵਿਚੋਂ ਪ੍ਰੋ. ਹਰਭਜਨ ਸੋਹੀ ਅਤੇ ਹਾਕਮ ਸਮਾਉਂ ਨੇ ਲੀਡਰਸ਼ਿੱਪ ਦੀ ਸਮਝ ਨੂੰ ਚੁਣੌਤੀ ਦਿੰਦੇ ਕੁਝ ਸਵਾਲ ਕਰ ਦਿੱਤੇ, ਜਿਸ 'ਤੇ ਉਨ੍ਹਾਂ ਦੇ ਪੰਜਾਬ ਵਾਪਸ ਪਹੁੰਚਣ ਤੋਂ ਪਹਿਲਾਂ ਹੀ ਇਨ੍ਹਾਂ ਦੋਵਾਂ ਦੇ ਨਾਲ ਨਾਲ ਬੰਤ ਰਾਇਪੁਰੀ, ਹਰਦੇਵ ਭਗਤੂਆਣਾ ਅਤੇ ਬਲਵੰਤ ਸਿੰਘ ਨੂੰ ਪਾਰਟੀ ਵਿਚੋਂ ਕੱਢ ਦੇਣ ਦਾ ਐਲਾਨ ਅਖ਼ਬਾਰਾਂ ਵਿੱਚ ਛਪ ਗਿਆ।[102] ਇਸੇ ਤਰ੍ਹਾਂ ਦੁਆਬੇ ਵਿਚੋਂ ਹਰਦਿਆਲ ਪੂਨੀ ਨੂੰ ਨਕਸਲਬਾੜੀ ਸਪੋਰਟ ਕਮੇਟੀ ਬਨਾਉਣ ਕਰਕੇ ਸੀ.ਪੀ.ਐੱਮ. ਵਿਚੋਂ ਕੱਢ ਦਿੱਤਾ ਗਿਆ ਅਤੇ ਕੁਝ ਹੋਰਾਂ ਨੇ ਉਸ ਦੇ ਹੱਕ ਵਿੱਚ ਅਸਤੀਫੇ ਦੇ ਦਿੱਤੇ।[103] ਇਸ ਨਾਲ ਪੰਜਾਬ ਵਿੱਚ ਵੀ ਨਕਸਲੀ ਵਿਚਾਰਾਂ ਵਾਲੀ ਜਥੇਬੰਦੀ ਬਨਾਉਣ ਦਾ ਮੁੱਢ ਬੱਝ ਗਿਆ। ਪੰਜਾਬ ਦੇ ਵੱਖ ਵੱਖ ਜਿਲ੍ਹਿਆਂ ਵਿੱਚ ਨਵੀਂ ਲਹਿਰ ਦੇ ਹੋਰ ਜਿਹੜੇ ਸਮਰਥਕ ਸਨ, ਉਨ੍ਹਾਂ ਨੇ ਇਨ੍ਹਾਂ ਨਾਲ ਸੰਪਰਕ ਕਰਨਾ ਸ਼ੁਰੂ ਕਰ ਦਿੱਤਾ। 14 ਫਰਵਰੀ 1968 ਨੂੰ ਭਗਤੂਆਣਾ (ਨੇੜੇ ਜੈਤੋ) ਵਿਖੇ ਇੱਕ ਵੱਡੀ ਮੀਟਿੰਗ ਹੋਈ ਜਿਸ ਵਿੱਚ ਇਨਕਲਾਬੀਆਂ ਦੀ ਤਾਲਮੇਲ ਕਮੇਟੀ ਬਣਾਈ ਗਈ ਜਿਸ ਵਿੱਚ ਇੱਕ ਬਿਆਨ ਤਿਆਰ ਕਰਕੇ ਪ੍ਰੈਸ ਨੂੰ ਦਿੱਤਾ ਗਿਆ ਜਿਸ ਦਾ ਸਾਰ ਤੱਤ ਇਹ ਸੀ -

ਕਿਉਂਕਿ ਸੀ.ਪੀ.ਐੱਮ. ਹੁਣ ਆਪਣਾ ਇਨਕਲਾਬੀ ਚਰਿੱਤਰ ਗੁਆ ਚੁੱਕੀ ਹੈ, ਇਸ ਦੇ ਆਗੂ ਰਾਜਸੱਤਾ ਵਿੱਚ ਭਾਈਵਾਲ ਬਣ ਗਏ ਹਨ, ਨਕਸਲਬਾੜੀ 'ਚ ਇਸ ਵੱਲੋਂ ਨਿਭਾਈ ਭੂਮਿਕਾ ਨੇ ਇਸ ਦਾ ਚਰਿੱਤਰ ਹੋਰ ਵੀ ਸ਼ੱਕੀ ਬਣਾ ਦਿੱਤਾ ਹੈ, ਇਸ ਲਈ ਜ਼ਮੀਰ

---

[102] ਬਲਬੀਰ ਪਰਵਾਨਾ, *ਪੰਜਾਬ ਦੀ ਨਕਸਲਬਾੜੀ ਲਹਿਰ*, ਸਫਾ 14

[103] ਅਜਮੇਰ ਸਿੱਧੂ, *ਤੁਰਦੇ ਪੈਰਾਂ ਦੀ ਦਾਸਤਾਨ*, ਸਫਾ 37

ਦੀ ਆਵਾਜ ਨੂੰ ਸੁਣਦਿਆਂ, ਸਭ ਇਨਕਲਾਬੀਆਂ ਨੂੰ ਇਹ ਸੱਦਾ ਦਿੱਤਾ ਜਾਂਦਾ ਹੈ ਕਿ ਉਹ ਨਵੇਂ ਕਾਇਮ ਹੋ ਰਹੇ ਇਨਕਲਾਬੀ ਕੇਂਦਰ ਦੁਆਲੇ ਇਕੱਤਰ ਹੋਣ।[104]

ਇਸ ਨਾਲ ਕਮਿਊਨਿਸਟ ਹਲਕਿਆਂ ਖਾਸ ਕਰ ਸੀ.ਪੀ.ਐੱਮ. ਵਿੱਚ ਕਾਫੀ ਖਲਬਲੀ ਮੱਚ ਗਈ ਅਤੇ ਪਾਰਟੀ 'ਚ ਕਤਾਰਬੰਦੀ ਦਾ ਕੰਮ ਤੇਜ ਹੋ ਗਿਆ। ਇਸ ਉਪਰੰਤ 1968 ਦੇ ਵਿਸਾਖੀ ਵਾਲੇ ਦਿਨ ਤੋਂ ਪਹਿਲੀ ਰਾਤ ਨੂੰ ਸਾਰੇ ਪੰਜਾਬ ਵਿੱਚ ਨਕਸਲਬਾੜੀ ਦਾ ਰਾਹ ਅਪਨਾਉਣ ਦਾ ਸੱਦਾ ਦਿੰਦਾ ਪੋਸਟਰ ਲਾਇਆ ਗਿਆ। ਫਿਰ 4 ਭਾਦੋਂ (ਅਗਸਤ 1968) ਨੂੰ ਛਪਾਰ ਦੇ ਮੇਲੇ 'ਤੇ ਖੁੱਲ੍ਹੀ ਕਾਨਫਰੰਸ ਕਰਕੇ ਲੋਕਾਂ ਨੂੰ ਵੋਟਾਂ ਦੇ ਚੱਕਰ ਵਿਚੋਂ ਨਿਕਲ ਕੇ ਹਥਿਆਰਬੰਦ ਘੋਲ ਦੇ ਰਾਹ ਤੁਰਨ ਦਾ ਸੱਦਾ ਦਿੱਤਾ ਗਿਆ।

ਨਕਸਲਬਾੜੀਆਂ ਵੱਲੋਂ ਪੰਜਾਬ ਵਿੱਚ ਪਹਿਲਾ ਵੱਡਾ ਐਕਸ਼ਨ 8 ਦਸੰਬਰ 1968 ਨੂੰ ਮਾਨਸਾ ਜਿਲ੍ਹੇ ਦੇ ਪਿੰਡ ਸਮਾਉਂ ਵਿਖੇ ਕੀਤਾ ਗਿਆ ਜਿੱਥੇ ਸ਼ੇਰਪੁਰ ਦੇ ਲਾਲਿਆਂ ਦੀ 300 ਏਕੜ ਜ਼ਮੀਨ ਉੱਤੇ ਢੋਲ ਵਜਾ ਕੇ, ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਕਬਜਾ ਕੀਤਾ ਗਿਆ। ਇਸ ਉਪਰੰਤ ਜਿਵੇਂ ਕਿ ਹੁੰਦਾ ਹੈ ਸਟੇਟ ਵੱਲੋਂ ਤਸ਼ੱਦਦ ਦਾ ਦੌਰ ਚੱਲ ਪਿਆ। ਹਾਕਮ ਸਮਾਉਂ ਅਤੇ ਹੋਰ ਕਾਮਰੇਡ ਫਰਾਰ ਹੋ ਕੇ ਗੁਪਤਵਾਸ ਹੋ ਗਏ। ਜ਼ਮੀਨੀ ਕਬਜੇ ਦੇ ਦੂਸਰੇ ਐਕਸ਼ਨ ਵਿੱਚ 18 ਜੂਨ 1969 ਨੂੰ ਕਿਲ੍ਹਾ ਹਕੀਮਾਂ ਪਿੰਡ ਵਿੱਚ ਜਨਰਲ ਬਲਵੰਤ ਸਿੰਘ ਨੂੰ ਮਾਰ ਕੇ ਉਸ ਦੀ ਜ਼ਮੀਨ ਉੱਤੇ ਕਬਜੇ ਦੀ ਕਾਰਵਾਈ ਕੀਤੀ ਗਈ। ਕਿਲ੍ਹਾ ਹਕੀਮਾਂ ਪਿੰਡ ਦੀ ਜ਼ਮੀਨ ਮਹਾਰਾਜਾ ਪਟਿਆਲਾ ਵੱਲੋਂ ਉਸ ਦਾ ਇਲਾਜ ਕਰਨ ਵਾਲੇ ਹਕੀਮਾਂ ਦੇ ਪਰਿਵਾਰ ਨੂੰ ਅਲਾਟ ਕੀਤੀ ਗਈ ਸੀ, ਪਰ ਜ਼ਮੀਨ ਉੱਤੇ ਪਹਿਲਾਂ ਖੇਤੀ ਕਰਦੇ ਆ ਰਹੇ ਮੁਜਾਰੇ ਕਿਸਾਨਾਂ ਵੱਲੋਂ ਵਿਰੋਧ ਦੇ ਕਾਰਣ ਹਕੀਮ ਇਸ ਉੱਤੇ ਕਬਜਾ ਨਾ ਕਰ ਸਕੇ। ਸੋ ਉਨ੍ਹਾਂ ਨੇ ਇਹ ਜ਼ਮੀਨ ਜਨਰਲ ਬਲਵੰਤ ਸਿੰਘ ਨੂੰ ਸਸਤੇ ਭਾਅ ਵੇਚ ਦਿੱਤੀ ਜਿਸ ਨੇ ਬਲਪੂਰਵਕ ਜ਼ਮੀਨ 'ਤੇ ਕਬਜਾ ਕਰ ਲਿਆ। ਬਲਵੰਤ ਸਿੰਘ ਲਾਲ ਪਾਰਟੀ ਖਿਲਾਫ਼ ਵੀ ਸਰਗਰਮ ਰਿਹਾ ਸੀ ਅਤੇ ਆਮ ਲੋਕਾਂ ਨਾਲ ਧੱਕਾ ਕਰਨ ਵਾਲੇ ਵਜੋਂ ਜਾਣਿਆ ਜਾਂਦਾ ਸੀ ਅਤੇ ਜਾਗੀਰਦਾਰਾਂ ਵਾਲੇ ਸਾਰੇ ਐਬ ਕਰਦਾ ਸੀ। ਸੋ ਉਸ ਖਿਲਾਫ਼ ਜਨਤਕ ਪਹੁੰਚ ਅਪਣਾਉਂਦੇ ਹੋਏ, ਪਹਿਲਾਂ ਮੁਜ਼ਾਰਿਆਂ ਦੀਆਂ ਮੀਟਿੰਗਾਂ ਕਰਵਾਈਆਂ ਗਈਆਂ ਅਤੇ ਫਿਰ ਇਹ ਐਕਸ਼ਨ ਕੀਤਾ ਗਿਆ।[105]

ਇਸੇ ਸਾਲ ਜ਼ਮੀਨੀ ਕਬਜੇ ਦੇ ਇਨ੍ਹਾਂ ਐਕਸ਼ਨਾਂ ਤੋਂ ਇਲਾਵਾ 30 ਅਪ੍ਰੈਲ 1969 ਨੂੰ ਚਮਕੌਰ ਸਾਹਿਬ ਥਾਣੇ 'ਤੇ ਹਮਲਾ ਕੀਤਾ ਗਿਆ। ਇਸ ਤੋਂ ਪਹਿਲਾਂ ਉਥੇ ਬਿਰਲਾ ਸੀਡ ਫਾਰਮ 'ਤੇ ਮਜਦੂਰਾਂ ਦੀ ਹੜਤਾਲ ਹੋਈ ਸੀ ਜਿਸ ਦੌਰਾਨ ਹੜਤਾਲ ਤੁੜਵਾਉਣ ਵਾਲੇ ਅਨਸਰਾਂ ਨੂੰ ਕਮਿਊਨਿਸਟ ਇਨਕਲਾਬੀਆਂ ਦੀ ਅਗਵਾਈ ਵਿੱਚ ਕੁੱਟ ਦਿੱਤਾ ਗਿਆ। ਇਸ 'ਤੇ ਸਰਕਾਰ ਨੇ ਪੁਲੀਸ ਨੂੰ ਖੁੱਲ੍ਹੀ ਛੁੱਟੀ ਦੇ ਦਿੱਤੀ ਅਤੇ ਉਨ੍ਹਾਂ ਹੜਤਾਲੀ ਆਗੂਆਂ ਉੱਤੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ ਜਿਸ ਦੌਰਾਨ ਚਮਕੌਰ ਸਾਹਿਬ ਥਾਣੇ ਦੇ ਥਾਣੇਦਾਰ ਨੇ ਇੱਕ ਆਗੂ ਹਰਦੇਵ ਸਿੰਘ ਦੀ ਕੁੱਟ ਕੁੱਟ ਕੇ ਬਾਂਹ ਤੋੜ ਦਿੱਤੀ। ਇਸ ਜ਼ੁਲਮ ਦਾ ਬਦਲਾ ਲੈਣ ਅਤੇ ਥਾਣੇਦਾਰ ਨੂੰ ਸਬਕ ਸਿਖਾਉਣ ਲਈ ਥਾਣੇ 'ਤੇ ਹਮਲਾ ਕੀਤਾ ਗਿਆ ਪਰ ਇਹ ਹਮਲਾ ਬਹੁਤਾ ਕਾਮਯਾਬ ਨਾ ਰਿਹਾ, ਹਥਿਆਰ ਮਾੜੇ ਸਨ ਜੋ ਮੌਕੇ ਉੱਤੇ ਚੱਲ ਨਾ ਸਕੇ ਅਤੇ ਐਕਸ਼ਨ ਵਿੱਚ ਸ਼ਾਮਲ ਇੱਕ ਕਾਰਕੁੰਨ ਲਖਵਿੰਦਰ, ਹਨੇਰੇ ਵਿੱਚ ਦਰਵਾਜਾ ਨਾ ਲੱਭ ਸਕਣ ਕਰਕੇ, ਅੰਦਰ ਹੀ ਰਹਿ ਗਿਆ ਜਿਸ ਉੱਤੇ ਪੁਲੀਸ ਵੱਲੋਂ ਫਿਰ ਆਥਾਹ ਤਸ਼ੱਦਦ ਕੀਤਾ ਗਿਆ। ਨਕਸਲੀ ਲਹਿਰ ਦੌਰਾਨ ਪੁਲੀਸ ਚੌਂਕੀ ਉੱਤੇ ਹਮਲੇ ਵਾਲਾ ਇੱਕ ਹੋਰ ਐਕਸ਼ਨ ਸੰਗਰੂਰ ਜਿਲ੍ਹੇ ਦੇ ਪਿੰਡ ਦੱਦਾਹੂਰ ਵਿੱਚ ਕੀਤਾ ਗਿਆ ਜਿੱਥੇ ਨਕਸਲੀ ਇੱਕ ਹੈਡ-ਕਾਂਸਟੇਬਲ ਨੂੰ ਮਾਰ ਕੇ ਪੁਲੀਸ ਦੀਆਂ ਬੰਦੂਕਾਂ ਲਿਜਾਣ ਵਿੱਚ ਸਫਲ ਹੋ ਗਏ। ਇਸ ਚੌਂਕੀ ਤੋਂ ਪਿੰਡ ਦੇ ਲੋਕ ਦੁਖੀ ਸਨ ਕਿ ਉਹ ਲੋਕਾਂ ਨੂੰ ਬੇਵਜ੍ਹਾ ਤੰਗ ਪ੍ਰੇਸ਼ਾਨ ਕਰਦੇ ਸਨ ਪਰ ਇਸ ਐਕਸ਼ਨ ਤੋਂ ਬਾਅਦ ਤਾਂ ਸਾਰੇ ਪਿੰਡ ਉੱਤੇ ਘੋਰ ਤਸ਼ੱਦਦ ਕੀਤਾ ਗਿਆ।

---

[104] ਬਲਬੀਰ ਪਰਵਾਨਾ, *ਪੰਜਾਬ ਦੀ ਨਕਸਲਬਾੜੀ ਲਹਿਰ*, ਸਫਾ 15

[105] Paramjit S. Judge, *Insurrection to Agitation,* p. 83

ਇਸੇ ਦੌਰਾਨ 22 ਅਪ੍ਰੈਲ 1969 ਨੂੰ ਕਮਿਊਨਿਸਟ ਇਨਕਲਾਬੀਆਂ ਨੇ ਇਕੱਠੇ ਹੋ ਕੇ ਭਾਰਤ ਪੱਧਰ ਉੱਤੇ ਸੀ.ਪੀ.ਆਈ.(ਐੱਮ.ਐੱਲ.) ਪਾਰਟੀ ਬਣਾਈ ਜਿਸ ਦਾ ਪੰਜਾਬ ਦਾ ਸਕੱਤਰ ਕਾ. ਦਇਆ ਸਿੰਘ ਬਣਿਆ। ਪਾਰਟੀ ਬਣਨ ਦੇ ਨਾਲ ਹੀ ਚਾਰੂ ਮਜੂਮਦਾਰ ਵੱਲੋਂ ਵਿਅਕਤੀਗਤ ਸਫਾਏ ਦੀ ਲਾਈਨ ਆ ਗਈ ਜਿਸ ਪਿੱਛੇ ਉਸ ਦਾ ਮੋਟਾ ਜਿਹਾ ਤਰਕ ਇਹ ਸੀ ਕਿ ਜਿਸ ਜਾਗੀਰਦਾਰ ਜਾਂ ਸ਼ਾਹੂਕਾਰ ਦੇ ਜ਼ੁਲਮਾਂ ਤੋਂ ਲੋਕ ਜਿਆਦਾ ਦੁਖੀ ਹੋਣ ਉਸ ਨੂੰ ਪਾਰਟੀ ਦਾ ਗੁਰੀਲਾ ਜੱਥਾ ਖਤਮ ਕਰ ਦੇਵੇ, ਲੋਕ ਆਪ ਮੁਹਾਰੇ ਹੀ ਪਾਰਟੀ ਨਾਲ ਜੁੜਦੇ ਜਾਣਗੇ। ਉਸ ਅਨੁਸਾਰ ਜਨਤਕ ਜਥੇਬੰਦੀਆਂ ਗੁਰੀਲਾ ਕਾਰਜਾਂ ਵਿੱਚ ਅੜਚਣ ਬਣਦੀਆਂ ਹਨ ਅਤੇ ਹਮਦਰਦਾਂ ਨੂੰ ਪੁਲੀਸ ਦੇ ਅੱਗੇ ਨੰਗਾ ਕਰਦੀਆਂ ਹਨ। ਗੁਰੀਲਾ ਜੰਗ ਇਨਕਲਾਬੀ ਸਿਆਸਤ ਦੇ ਸਿੱਧੇ ਪ੍ਰਚਾਰ ਅਤੇ ਗੁਪਤ ਜਥੇਬੰਦੀਆਂ ਬਨਾਉਣ ਨਾਲ ਹੀ ਵਧ ਫੁੱਲ ਸਕਦੀ ਹੈ। ਟ੍ਰੇਡ ਯੂਨੀਅਨਾਂ ਅਤੇ ਕਿਸਾਨ ਜਥੇਬੰਦੀਆਂ ਵਿੱਚ ਕੰਮ ਕਰਨਾ ਆਰਥਿਕਵਾਦ ਵੱਲ ਲੈ ਜਾਂਦਾ ਹੈ। ਇਹ ਲਾਈਨ ਸ਼ੁੱਧ ਰੂਪ ਵਿੱਚ ਦਹਿਸ਼ਤਵਾਦ ਸੀ। ਇਹ ਲਾਈਨ ਘੜਦੇ ਸਮੇਂ ਉਹ ਇਸ ਗੱਲ ਨੂੰ ਅੱਖੋਂ ਓਹਲੇ ਕਰ ਗਿਆ ਕਿ ਇਹ ਪੁਰਾਣੇ ਜ਼ਮਾਨੇ ਦੇ ਭੂਮੀ ਸਰਦਾਰ ਨਹੀਂ ਹਨ ਜਿਨ੍ਹਾਂ ਕੋਲ ਆਪੋ ਆਪਣੀਆਂ ਛੋਟੀਆਂ ਮੋਟੀਆਂ ਸੈਨਾਵਾਂ ਹੁੰਦੀਆਂ ਸਨ, ਅਜੋਕੇ ਪ੍ਰਬੰਧ ਦੇ ਪਿੱਛੇ ਤਾਂ ਆਧੁਨਿਕ ਹਥਿਆਰਾਂ ਨਾਲ ਲੈਸ ਪੁਲੀਸ ਅਤੇ ਫੌਜ ਦੀ ਬਹੁਤ ਮਜਬੂਤ ਜਥੇਬੰਦੀ ਹੈ ਜਿਸ ਕੋਲ ਮੋੜਵਾਂ ਵਾਰ ਕਰਨ ਲਈ ਬਹੁਤ ਵੱਡੀ ਸ਼ਕਤੀ ਹੈ।

ਵਿਅਕਤੀਗਤ ਸਫਾਏ ਵਾਲੀ ਨੀਤੀ ਨੂੰ ਪ੍ਰੋ. ਹਰਭਜਨ ਸੋਹੀ ਨੇ ਮੁੱਢ ਵਿੱਚ ਹੀ ਰੱਦ ਕਰ ਦਿੱਤਾ ਅਤੇ ਉਸ ਨੇ CPI(ML) ਨਾਲ ਜੁੜਨ ਦੀ ਬਜਾਏ ਵੱਖਰੀ ਜਥੇਬੰਦੀ P.C.R.C. (ਪੰਜਾਬ ਕਮਿਊਨਿਸਟ ਰੈਵੋਲੂਸ਼ਨਰੀ ਕਮੇਟੀ) ਬਣਾ ਕੇ ਆਪਣੀ ਜਨਤਕ ਲੀਹ ਅਨੁਸਾਰ ਕੰਮ ਕਰਨਾ ਸ਼ੁਰੂ ਕਰ ਦਿੱਤਾ। ਦੂਜੇ ਪਾਸੇ CPI(ML) ਨਾਲ ਜੁੜਨ ਵਾਲੇ ਸਾਥੀ ਵੀ ਜਥੇਬੰਦਕ ਝਗੜਿਆਂ ਦੇ ਸਿੱਟੇ ਵਜੋਂ ਛੇਤੀ ਹੀ ਦੋ ਗਰੁੱਪਾਂ ਵਿੱਚ ਵੰਡੇ ਗਏ। ਇੱਕ ਧੜੇ ਨੇ ਪੰਜਾਬ ਹਿਮਾਚਲ ਸੂਬਾ ਕਮੇਟੀ CPI(ML) ਬਣਾ ਲਈ ਜਿਸ ਦਾ ਸਕੱਤਰ ਹਾਕਮ ਸਿੰਘ ਸਮਾਉਂ ਬਣਿਆ ਅਤੇ ਇਸ ਵਿੱਚ ਹੋਰਨਾ ਤੋਂ ਇਲਾਵਾ ਬਲਦੇਵ ਸਿੰਘ ਉੱਚਾ ਪਿੰਡ, ਬਾਬੂ ਰਾਮ ਬੈਰਾਗੀ, ਦਰਸ਼ਨ ਖਟਕੜ, ਅਮਰ ਸਿੰਘ ਅਚਰਵਾਲ ਅਦਿ ਸ਼ਾਮਲ ਸਨ ਜਦ ਕਿ ਸੀ.ਓ.ਸੀ. CPI(ML) ਦੇ ਨਾਮ ਹੇਠ ਕੰਮ ਕਰਨ ਵਾਲਾ ਦੂਜਾ ਧੜਾ ਕੇਂਦਰੀ ਪੱਧਰ 'ਤੇ ਮੂਲ ਪਾਰਟੀ ਨਾਲ ਜੁੜਿਆ ਰਿਹਾ ਇਸ ਕਰਕੇ ਇਸ ਨੂੰ ਚਾਰੂ ਗਰੁੱਪ ਵਜੋਂ ਜਾਣਿਆ ਜਾਂਦਾ ਰਿਹਾ। ਕਾ. ਦਇਆ ਸਿੰਘ ਇਸ ਦਾ ਸਕੱਤਰ ਸੀ ਅਤੇ ਥੋੜ੍ਹੇ ਸਮੇਂ ਪਿਛੋਂ ਉਸ ਦੇ ਮਾਰੇ ਜਾਣ ਬਾਅਦ ਜਗਜੀਤ ਸੋਹਲ ਇਸ ਦਾ ਸਕੱਤਰ ਬਣਿਆ। ਪੁਰਾਣੇ ਕਾਮਰੇਡ ਬਾਬਾ ਬੂਝਾ ਸਿੰਘ, ਗੰਧਰਵ ਸੇਨ, ਉਜਾਗਰ ਸਿੰਘ ਮਾਹਮਦਪੁਰ ਆਦਿ ਇਸ ਨਾਲ ਜੁੜੇ ਰਹੇ। ਵਿਅਕਤੀਗਤ ਸਫਾਏ ਦੀ ਲਾਈਨ ਨੇ ਇਸ ਦਾ ਕਿਸਾਨ, ਮਜਦੂਰਾਂ, ਮੁਲਾਜ਼ਮਾਂ ਜਾਂ ਵਿਦਿਆਰਥੀਆਂ ਦੀਆਂ ਜਨਤਕ ਜਥੇਬੰਦੀਆਂ ਨਾਲੋਂ ਨਾਤਾ ਤੋੜ ਦਿੱਤਾ ਜਿਥੋਂ ਇਹ ਜਮਾਤੀ ਵਿਰੋਧੀਆਂ ਨਾਲ ਲੜ ਸਕਦੇ। ਇਸ ਦੀ ਬਜਾਏ ਇਨ੍ਹਾਂ ਦੀ ਲੜਾਈ ਪੁਲੀਸ ਅਤੇ ਪੁਲੀਸ ਮੁਖ਼ਬਰਾਂ ਨਾਲ ਖੂਨੀ ਲੜਾਈ ਵਿੱਚ ਬਦਲ ਗਈ। ਇਸ ਤਹਿਤ ਪੁਲੀਸ ਇੰਸਪੈਕਟਰ ਪ੍ਰਿਥੀਪਾਲ ਸਿੰਘ, ਡੀ.ਐੱਸ.ਪੀ. ਸਿਕੰਦਰ ਸਿੰਘ ਮਾਰੇ ਗਏ ; ਇੱਕ ਨਕਸਲੀ ਬਖਸ਼ੀਸ਼ ਸਿੰਘ ਨੇ ਆਪਣੀ ਗ੍ਰਿਫਤਾਰੀ ਮੌਕੇ ਬੰਬ ਚਲਾ ਕੇ ਆਪਣੇ ਨਾਲ ਹੀ ਇੰਸਪੈਕਟਰ ਬਲਦੇਵ ਸਿੰਘ ਅਤੇ ਤਿੰਨ ਸਿਪਾਹੀ ਖਤਮ ਕਰ ਦਿੱਤੇ। ਪੁਲੀਸ ਆਪਣੇ ਸੂਹੀਆਂ ਦੀ ਸਹਾਇਤਾ ਨਾਲ ਨਕਸਲੀ ਕਾਰਕੁੰਨਾਂ ਨੂੰ ਗ੍ਰਿਫਤਾਰ ਕਰਕੇ ਅੰਨ੍ਹਾ ਤਸ਼ੱਦਦ ਕਰਦੀ ਅਤੇ ਪੁਲੀਸ ਮੁਕਾਬਲਾ ਵਿਖਾ ਕੇ ਮਾਰ ਦਿੰਦੀ। ਜਵਾਬ ਵਿੱਚ ਨਕਸਲੀ ਉਨ੍ਹਾਂ ਪੁਲੀਸ ਮੁਖ਼ਬਰਾਂ ਤੋਂ ਬਦਲਾ ਲੈਣ ਲਈ ਐਕਸ਼ਨ ਕਰਦੇ ਜਿਵੇਂ ਜਲੰਧਰ ਜਿਲ੍ਹੇ ਦੇ ਪੁਲੀਸ ਮੁਖ਼ਬਰਾਂ ਮਿਲਖੀ ਸਿੰਘ, ਆਤਮਾ ਸਿੰਘ, ਖੁਸ਼ਹਾਲ ਸਿੰਘ, ਨੰਬਰਦਾਰ ਅਜੀਤ ਸਿੰਘ, ਤਾਰਾ ਸਿੰਘ, ਪੈਪਸੂ ਇੰਡਸਟਰੀ ਦੇ ਮਾਲਕ ਰਤਨ ਸਿੰਘ ਅਤੇ ਉਸ ਦਾ ਦੋਸਤ ਸਤਨਾਮ ਸਿੰਘ, ਪਾਰਟੀ ਗੁਰੀਲਿਆਂ ਨੇ ਕਤਲ ਕਰ ਦਿੱਤੇ।[106] ਨਕਸਲੀ ਬੇਅੰਤ ਮੂੰਮ, ਪਿਆਰਾ ਦੱਦਾਹੂਰ ਅਤੇ ਮੁਹੰਮਦ ਸ਼ਰੀਫ ਨੂੰ ਫੜ੍ਹਾਉਣ ਵਾਲੇ ਮਿੰਦਰ ਨੂੰ ਉਸ ਦੇ ਸਹੁਰੇ ਪਿੰਡ ਲੋਕਾਂ ਨੇ ਕੁੱਟ

---

[106] ਅਜਮੇਰ ਸਿੱਧੂ, *ਬਾਬਾ ਬੂਝਾ ਸਿੰਘ*, ਸਫਾ 95

ਕੁੱਟ ਮਾਰ ਦਿੱਤਾ।[107] ਇਸੇ ਤਰ੍ਹਾਂ ਸ਼ਹੀਦ ਭਗਤ ਸਿੰਘ 'ਤੇ ਗਵਾਹੀ ਦੇਣ ਵਾਲੇ ਜੈਲਦਾਰ ਅਜੈਬ ਸਿੰਘ ਕੋਕਰੀ ਨੂੰ ਵੀ ਨਕਸਲੀ ਗੁਰੀਲਿਆਂ ਨੇ ਕਤਲ ਕਰ ਦਿੱਤਾ।

ਇਨ੍ਹਾਂ ਕੁਝ ਸਿਰਲੱਥਾਂ ਦੇ ਮੁਕਾਬਲੇ ਸਰਕਾਰ ਦੀ ਹਥਿਆਰਬੰਦ ਤਾਕਤ ਬਹੁਤ ਵੱਡੀ ਸੀ। 1970 ਤੋਂ 72 ਤੱਕ ਦੇ ਤਿੰਨ ਕੁ ਸਾਲਾਂ ਵਿੱਚ 70 ਦੇ ਕਰੀਬ ਕਮਿਊਨਿਸਟ ਇਨਕਲਾਬੀ ਪੁਲੀਸ ਨੇ ਮਾਰ ਦਿੱਤੇ ਅਤੇ ਦਰਜਨ ਕੁ ਇਸ ਤੋਂ ਬਾਅਦ ਦੇ ਸਾਲਾਂ ਵਿੱਚ ਮਾਰੇ ਗਏ। ਇਸ ਤੋਂ ਇਲਾਵਾ ਉਨ੍ਹਾਂ ਦੇ ਸਮਰਥਕਾਂ, ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ ਪਨਾਹ ਦੇਣ ਵਾਲਿਆਂ ਉੱਤੇ ਬੇਥਾਹ ਤਸ਼ੱਦਦ ਕੀਤਾ ਗਿਆ, ਸਿੱਟੇ ਵਜੋਂ ਸਰਕਾਰ ਇਸ ਲਹਿਰ ਦੇ ਹਥਿਆਰਬੰਦ ਰੂਪ ਨੂੰ ਥੋੜ੍ਹੇ ਸਮੇਂ ਵਿੱਚ ਹੀ ਕੁਚਲਣ ਵਿੱਚ ਸਫਲ ਹੋ ਗਈ।

ਇਸ ਦੌਰਾਨ ਪ੍ਰੋ. ਹਰਭਜਨ ਸੋਹੀ ਵਾਲਾ ਗਰੁੱਪ ਜਨਤਕ ਜਥੇਬੰਦੀਆਂ ਬਣਾ ਕੇ ਉਨ੍ਹਾਂ ਰਾਹੀਂ ਖਾੜਕੂ ਸੰਘਰਸ਼ ਦੇ ਰਾਹ ਤੁਰਨ ਦੀ ਕੋਸ਼ਿਸ਼ ਕਰਦਾ ਰਿਹਾ। ਪਹਿਲੇ 3-4 ਸਾਲ ਤਾਂ ਇਸ ਗਰੁੱਪ ਲਈ ਬਹੁਤ ਔਖੇ ਸਨ। ਹਥਿਆਰਬੰਦ ਸੰਘਰਸ਼ ਦੇ ਰਾਹ 'ਤੇ ਤੁਰੇ ਨਕਸਲੀ ਇਨ੍ਹਾਂ ਨੂੰ ਲਹਿਰ ਦੇ ਭਗੌੜੇ ਕਰਾਰ ਦੇ ਕੇ ਦੁਸ਼ਮਣਾਨਾ ਵਿਹਾਰ ਕਰਦੇ ਸਨ ਅਤੇ ਸਰਕਾਰ ਇਨ੍ਹਾਂ ਨੂੰ ਨਕਸਲੀ ਸਮਝ ਕੇ ਖਤਮ ਕਰਨਾ ਚਾਹੁੰਦੀ ਸੀ। ਫਿਰ ਵੀ ਜਿਵੇਂ ਜਿਵੇਂ ਵਿਅਕਤੀਗਤ ਸਫਾਏ ਵਾਲੀ ਲਾਈਨ ਦੀ ਵਿਅਰਥਤਾ ਸਾਹਮਣੇ ਆਉਂਦੀ ਗਈ ਦੂਜੇ ਰਾਹ 'ਤੇ ਚਲਦੇ ਇਨਕਲਾਬੀਆਂ ਨੂੰ ਵੀ ਜਨਤਕ ਜਥੇਬੰਦੀਆਂ ਵਿੱਚ ਕੰਮ ਕਰਨ ਦੀ ਮਹੱਤਤਾ ਦਾ ਅਹਿਸਾਸ ਹੋਣ ਲੱਗਾ। ਜਿਵੇਂ ਕੇਂਦਰੀ ਪੱਧਰ 'ਤੇ ਸਤਿਆ ਨਰਾਇਣ ਸਿੰਘ ਨੇ ਚਾਰੂ ਦੀ ਲਾਈਨ ਨੂੰ ਰੱਦ ਕਰਕੇ ਐੱਸ.ਐੱਨ. ਗਰੁੱਪ ਵਜੋਂ ਜਾਣੀ ਜਾਂਦੀ ਵੱਖਰੀ CPI(ML) ਬਣਾ ਲਈ। ਉਸ ਨੇ ਹਥਿਆਰਬੰਦ ਘੋਲ ਦੇ ਨਾਲ ਨਾਲ ਜਨਤਕ ਸੰਘਰਸ਼ (mass movement) ਸ਼ੁਰੂ ਕਰਨ 'ਤੇ ਜੋਰ ਦਿੱਤਾ। ਪੰਜਾਬ ਵਿਚੋਂ ਬਲਦੇਵ ਸਿੰਘ ਸੰਘੋਲ ਦੀ ਅਗਵਾਈ ਵਿੱਚ ਪੰਜਾਬ-ਹਿਮਾਚਲ ਸੂਬਾ ਕਮੇਟੀ ਇਸ ਨਾਲ ਜੁੜ ਗਈ ਅਤੇ ਇਸ ਵੱਲੋਂ ਕਿਸਾਨਾਂ, ਪੇਂਡੂ ਮਜਦੂਰਾਂ, ਨੌਜਵਾਨਾਂ, ਵਿਦਿਆਰਥੀਆਂ ਦੀਆਂ ਜਥੇਬੰਦੀਆਂ ਬਣਾਈਆਂ ਗਈਆਂ ਅਤੇ ਸਾਹਿਤਕ-ਸਭਿਆਚਾਰਕ ਫਰੰਟ ਕਾਇਮ ਕੀਤਾ ਗਿਆ।[108]

ਇਸੇ ਦੌਰਾਨ ਮੋਗੇ ਵਿਖੇ ਸਿਨੇਮਾ ਟਿਕਟਾਂ ਦੀ ਬਲੈਕ ਦਾ ਵਿਰੋਧ ਕਰਦੇ ਵਿਦਿਆਰਥੀਆਂ ਉੱਤੇ ਪੁਲੀਸ ਨੇ ਗੋਲੀ ਚਲਾ ਦਿੱਤੀ ਜਿਸ ਨਾਲ ਦੋ ਵਿਦਿਆਰਥੀ ਮਾਰੇ ਗਏ ਅਤੇ ਕੁਝ ਹੋਰ ਫੱਟੜ ਹੋਏ। ਇਸ ਗੋਲੀ ਕਾਂਡ ਖਿਲਾਫ਼ ਵਿਦਿਆਰਥੀਆਂ ਅਤੇ ਨੌਜਵਾਨਾਂ ਵਿੱਚ ਇੱਕਦਮ ਰੋਹ ਫੁੱਟ ਪਿਆ। ਅਸਲ ਵਿੱਚ ਪੁਲੀਸ ਵੱਲੋਂ ਪਿਛਲੇ ਸਮੇਂ ਵਿੱਚ ਨਕਸਲੀ ਕਾਰਕੁੰਨ ਜਿਵੇਂ ਚੁਣ ਚੁਣ ਮਾਰੇ ਗਏ ਸਨ ਉਸ ਬਾਰੇ ਨੌਜਵਾਨਾਂ ਵਿੱਚ ਵਿਆਪਕ ਗੁੱਸਾ ਬਣਿਆ ਹੋਇਆ ਸੀ ਕਿਉਂਕਿ ਨਕਸਲੀ ਲਹਿਰ ਚਾਹੇ ਅਸਫਲ ਹੋ ਰਹੀ ਸੀ ਪਰ ਨਕਸਲੀ ਕਾਰਕੁੰਨ ਲੋਕਾਂ ਖਾਤਰ ਬੇਗਰਜ਼ ਕੁਰਬਾਨੀਆਂ ਕਰਨ ਵਾਲਿਆਂ ਵਜੋਂ ਹਮਦਰਦੀ ਹਾਸਲ ਕਰ ਚੁੱਕੇ ਸਨ। ਮੋਗਾ ਕਾਂਡ ਨੇ ਇਸ ਰੋਹ ਨੂੰ ਪ੍ਰਗਟ ਹੋਣ ਦਾ ਮੌਕਾ ਦਿੱਤਾ ਅਤੇ ਸੂਬੇ ਦੀ ਸਰਕਾਰ ਅਤੇ ਪੁਲੀਸ ਖਿਲਾਫ਼ ਇੱਕ ਜੋਰਦਾਰ ਲਹਿਰ ਉੱਠ ਖੜ੍ਹੀ। ਚਾਹੇ ਦੂਸਰੇ ਗਰੁੱਪਾਂ ਨੇ ਵੀ ਵਿਦਿਆਰਥੀਆਂ ਵਿੱਚ ਆਪਣੇ ਸੰਪਰਕਾਂ ਰਾਹੀਂ ਇਸ ਐਜੀਟੇਸ਼ਨ ਨੂੰ ਮਘਾਇਆ ਪਰ ਕਿਉਂਕਿ ਪ੍ਰੋ. ਸੋਹੀ ਵਾਲੇ ਗਰੁੱਪ ਦੀ ਸਿਆਸੀ ਕਾਰਜ ਲੀਹ ਹੀ ਜਨਤਕ ਜਥੇਬੰਦੀਆਂ ਰਾਹੀਂ ਸਟੇਟ ਖਿਲਾਫ਼ ਵੱਧ ਤੋਂ ਵੱਧ ਲੋਕਾਂ ਦੀ ਸ਼ਮੂਲੀਅਤ ਵੱਲ ਵਿਕਸਿਤ ਕੀਤੀ ਹੋਈ ਸੀ ਇਸ ਲਈ ਇਸ ਐਜੀਟੇਸ਼ਨ ਦੀ ਅਗਵਾਈ ਇਸ ਦੇ ਪ੍ਰਭਾਵ ਵਾਲੀਆਂ ਜਥੇਬੰਦੀਆਂ ਹੇਠ ਵੱਧ ਰਹੀ। ਇਸ ਦੌਰ ਵਿੱਚ ਜੋ ਨਵੇਂ ਨੌਜਵਾਨ ਇਨਕਲਾਬ ਵੱਲ ਤੁਰੇ ਜਾਂ ਦੂਜੇ ਗਰੁੱਪਾਂ ਦੀ ਨੁਕਸਾਨ ਉਠਾ ਰਹੀ ਹਿੰਸਾਤਮਕ ਲਾਈਨ ਤੋਂ ਨਿਰਾਸ਼ ਹੋ ਰਹੇ ਸਨ ਉਹ ਏਸ ਧਿਰ ਜੁੜਨ ਲੱਗੇ। ਜਿਵੇਂ ਪੰਜਾਬ-ਹਿਮਾਚਲ ਸੂਬਾ ਕਮੇਟੀ ਵੱਲੋਂ ਨਵੰਬਰ 1971 ਵਿੱਚ ਜਦ ਐਸ. ਐਨ. ਗਰੁੱਪ ਨਾਲ ਜੁੜਨ ਦਾ ਫੈਸਲਾ ਕੀਤਾ ਗਿਆ ਤਾਂ ਦਸੰਬਰ 1971 ਵਿੱਚ ਧੰਨਵੀਰ ਸਿੰਘ ਅਤੇ ਹਰਭਜਨ ਹਲਵਾਰਵੀ ਦੀ ਅਗਵਾਈ ਵਿੱਚ

---

[107] ਬਲਬੀਰ ਪਰਵਾਨਾ, *ਪੰਜਾਬ ਦੀ ਨਕਸਲਬਾੜੀ ਲਹਿਰ*, ਸਫਾ 41

[108] ਅਜਮੇਰ ਸਿੱਧੂ, *ਤੁਰਦੇ ਪੈਰਾਂ ਦੀ ਦਾਸਤਾਨ*, ਸਫਾ 85

ਇੱਕ ਹਿੱਸਾ ਪ੍ਰੋਫੈਸਰ ਸੋਹੀ ਵਾਲੇ ਗਰੁੱਪ, ਭਾਵ P.C.R.C. ਵਿੱਚ ਸ਼ਾਮਲ ਹੋ ਗਿਆ।[109] ਸਿੱਟੇ ਵਜੋਂ ਕੁਝ ਸਮੇਂ ਵਿੱਚ ਹੀ ਨਾ ਸਿਰਫ ਹਜਾਰਾਂ ਨੌਜਵਾਨ ਅਤੇ ਵਿਦਿਆਰਥੀ ਇਸ ਗਰੁੱਪ ਤੋਂ ਨਿਰਦੇਸ਼ਤ ਜਥੇਬੰਦੀਆਂ ਦੇ ਪ੍ਰਭਾਵ ਵਿੱਚ ਸਨ ਸਗੋਂ ਅਧਿਆਪਕ, ਬਿਜਲੀ ਕਾਮੇ, ਕਿਸਾਨ ਅਤੇ ਢਲਾਈ ਫੈਕਟਰੀਆਂ ਦੇ ਮਜਦੂਰ ਵੀ ਕਾਫੀ ਗਿਣਤੀ ਵਿੱਚ ਇਸ ਗਰੁੱਪ ਦੇ ਅਸਰ ਹੇਠ ਆ ਗਏ। 1975 ਤੱਕ ਇਸ ਦਾ ਪ੍ਰਭਾਵ ਵਿਦਿਆਰਥੀਆਂ, ਨੌਜਵਾਨਾਂ, ਮੁਲਾਜ਼ਮਾਂ ਅਤੇ ਬੁੱਧੀਜੀਵੀਆਂ ਵਿੱਚ ਕਾਫੀ ਵਧ ਗਿਆ ਚਾਹੇ ਕਿਸਾਨਾਂ ਅਤੇ ਖੇਤ ਮਜਦੂਰਾਂ ਵਿੱਚ ਇਸ ਦੇ ਟਾਂਵੇਂ ਟਾਂਵੇਂ ਸੈੱਲ ਹੀ ਸਨ। 22 ਅਕਤੂਬਰ 1974 ਨੂੰ ਇਸ ਗਰੁੱਪ ਨੇ ਜੈਪ੍ਰਕਾਸ਼ ਨਰਾਇਣ ਵਾਲੀ ਐਜੀਟੇਸ਼ਨ ਦਾ ਬਦਲ ਪੇਸ਼ ਕਰਨ ਵਜੋਂ ਮੋਗਾ ਵਿਖੇ ਇੱਕ ਪ੍ਰਭਾਵਸ਼ਾਲੀ ਰੈਲੀ ਕੀਤੀ ਜਿਸ ਵਿੱਚ ਦਸ ਹਜਾਰ ਦੇ ਲਗਪੱਗ ਲੋਕ ਸ਼ਾਮਲ ਹੋਏ। 1975 ਵਿੱਚ ਹੀ ਇਸ ਨੇ ਆਂਧਰਾ ਪ੍ਰਦੇਸ਼ ਵਿੱਚ ਟੀ. ਨਾਗੀਰੈਡੀ ਦੀ ਅਗਵਾਈ ਹੇਠ ਇਨ੍ਹਾਂ ਹੀ ਲੀਹਾਂ 'ਤੇ ਕੰਮ ਕਰ ਰਹੀ ਇਨਕਲਾਬੀ ਜਥੇਬੰਦੀ ਨਾਲ ਏਕਤਾ ਕਰ ਲਈ ਅਤੇ ਇਸ ਨੇ ਆਪਣਾ ਨਾਮ ਉਕਰੀ (UCCRI- Unity Centre of Communist Revolutionaries of India) ਅਪਣਾਅ ਲਿਆ। ਸਿਆਸੀ ਹਲਕਿਆਂ ਵਿੱਚ ਇਸ ਨੂੰ ਨਾਗਾਰੈਡੀ ਗਰੁੱਪ ਵਜੋਂ ਜਾਣਿਆ ਜਾਂਦਾ ਰਿਹਾ।

ਜੂਨ 1975 ਵਿੱਚ ਐਮਰਜੈਂਸੀ ਲੱਗਣ ਨਾਲ ਨਕਸਲੀ ਲਹਿਰ ਦੇ ਸਾਰੇ ਗਰੁੱਪਾਂ ਦੀਆਂ ਸਰਗਰਮੀਆਂ ਠੱਪ ਹੋ ਗਈਆਂ; ਹਥਿਆਰਬੰਦ ਲਹਿਰ ਪਹਿਲਾਂ ਹੀ ਕੁਚਲੀ ਜਾ ਚੁੱਕੀ ਸੀ ਅਤੇ ਜਨਤਕ ਘੋਲ ਰੂਪਾਂ ਲਈ ਐਮਰਜੈਂਸੀ ਨੇ ਕੋਈ ਜਗ੍ਹਾ ਹੀ ਨਹੀਂ ਛੱਡੀ ਸੀ। ਨਕਸਲੀ ਲਹਿਰ ਦੇ ਬਹੁਤੇ ਕਾਰਕੁੰਨ ਫੜ੍ਹ ਕੇ ਜੇਲ੍ਹਾਂ ਵਿੱਚ ਭੇਜ ਦਿੱਤੇ ਗਏ। ਸੋ ਐਮਰਜੈਂਸੀ ਦੀ ਸਮਾਪਤੀ ਤੱਕ ਉਪਰੋਕਤ ਸਥਿਤੀ ਜਿਉਂ ਦੀ ਤਿਉਂ ਬਣੀ ਰਹੀ।

ਐਮਰਜੈਂਸੀ ਦੇ ਖਤਮ ਹੋਣ ਅਤੇ 1977 ਦੇ ਸ਼ੁਰੂ ਵਿੱਚ ਚੋਣਾਂ ਦੇ ਐਲਾਨ ਨਾਲ ਭਾਰਤ ਦੇ ਸਿਆਸੀ ਦ੍ਰਿਸ਼ 'ਤੇ ਬਹੁਤ ਵੱਡੀ ਹਿਲਜੁਲ ਹੋਈ। ਅਸਲ ਵਿੱਚ ਇਨ੍ਹਾਂ ਥੋੜ੍ਹੇ ਸਾਲਾਂ ਵਿੱਚ ਬਹੁਤ ਕੁਝ ਵਾਪਰ ਚੁੱਕਾ ਸੀ। ਨਕਸਲੀ ਲਹਿਰ ਨਾਲ ਸਬੰਧਿਤ ਕਾਰਕੁੰਨਾਂ ਨੂੰ ਜੇਲ੍ਹਾਂ ਵਿੱਚ ਦੂਸਰੀਆਂ ਪਾਰਟੀਆਂ ਦੇ ਆਗੂਆਂ ਨਾਲ ਵਿਚਰਨ ਅਤੇ ਬਹਿਸ ਮੁਬਾਹਸੇ ਕਰਨ ਦਾ ਮੌਕਾ ਮਿਲਿਆ ਸੀ ਜਿਸ ਨਾਲ ਉਨ੍ਹਾਂ ਦੀ ਵਿਚਾਰਧਾਰਕ ਕੱਟੜਤਾ ਦਾ ਖੋਲ ਤਿੜਕਣ ਲੱਗਾ ਸੀ। ਆਪਣੇ ਰਾਹ ਅਤੇ ਵਿਚਾਰਧਾਰਾ ਨੂੰ ਸਹੀ ਮੰਨਦੇ ਹੋਣ ਦੇ ਬਾਵਜੂਦ, ਹਥਿਆਰਬੰਦ ਲਹਿਰ ਦਾ ਅਸਫਲ ਤਜਰਬਾ ਕਰ ਲੈਣ ਉਪਰੰਤ, ਹੁਣ ਬਹੁਤਿਆਂ ਵਿੱਚ ਉਹ ਜੋਸ਼ ਅਤੇ ਜਨੂੰਨ ਨਹੀਂ ਸੀ ਜੋ 1970-71 ਦੇ ਦੌਰ ਵਿੱਚ ਸੀ। ਵੱਡੀ ਗੱਲ ਇਹ ਹੋਈ ਕਿ ਚੋਣਾਂ ਦੌਰਾਨ, ਆਪਣੀ ਆਗੂ ਇੰਦਰਾ ਗਾਂਧੀ ਸਮੇਤ ਕਾਂਗਰਸ ਬਹੁਤ ਬੁਰੀ ਤਰ੍ਹਾਂ ਹਾਰ ਗਈ ਅਤੇ ਰਾਜਨੀਤਕ ਸੱਤਾ ਜਨਤਾ ਪਾਰਟੀ ਹੱਥ ਤਬਦੀਲ ਹੋ ਗਈ। ਇਸ ਵਰਤਾਰੇ ਨੇ ਨਕਸਲੀ ਧਿਰਾਂ ਦੇ ਇੱਕ ਵੱਡੇ ਹਿੱਸੇ ਨੂੰ ਚੋਣਾਂ ਰਾਹੀਂ ਸੱਤਾ ਤਬਦੀਲ ਕਰਨ ਜਾਂ ਚੋਣਾਂ ਲੜਨ ਨੂੰ ਵੀ ਆਪਣੀ ਕਾਰਜ ਯੋਜਨਾ ਵਿੱਚ ਸ਼ਾਮਲ ਕਰਨ ਬਾਰੇ ਮੁੜ ਸੋਚਣ ਦੇ ਅਮਲ ਵਿੱਚ ਪਾ ਦਿੱਤਾ। ਚੋਣਾਂ ਲੜਨ ਨੂੰ ਠੀਕ ਸਮਝਦੇ ਹੋਏ CPI(ML) ਦੇ ਸਤਿਆ ਨਰਾਇਣ ਗਰੁੱਪ ਨੇ 1977 ਦੀਆਂ ਚੋਣਾਂ ਵਿੱਚ ਹਿੱੋਸਾ ਲਿਆ ਅਤੇ ਪੰਜਾਬ ਵਿੱਚ ਬਾਘਾਪੁਰਾਣਾ ਤੋਂ ਬੰਤ ਮਾਣੂਕੇ ਨਕਸਲੀਆਂ ਵੱਲੋਂ ਚੋਣਾਂ ਲੜਨ ਵਾਲਾ ਪਹਿਲਾ ਉਮੀਦਵਾਰ ਬਣਿਆ। ਇਸ ਨਾਲ ਨਕਸਲੀਆਂ ਦੇ ਚੋਣਾਂ ਵਿੱਚ ਹਿੱਸਾ ਲੈਣ ਦੇ ਰੁਝਾਨ ਦਾ ਮੁੱਢ ਬੱਝ ਗਿਆ ਜੋ ਹਰ ਚੋਣ ਨਾਲ ਵਧਦਾ ਗਿਆ। ਚੋਣਾਂ ਵਿੱਚ ਹਿੱਸਾ ਲੈਣ ਦੇ ਫੈਸਲੇ ਦੇ ਵਿਰੋਧ ਵਿੱਚ ਦਰਸ਼ਨ ਦੋਸਾਂਝ ਅਤੇ ਸੁਰਜੀਤ ਭੱਟੀ ਨੇ ਇਹ ਗਰੁੱਪ ਛੱਡ ਕੇ ਵੱਖਰੀ ਪਾਰਟੀ C.T.,CPI (ML)* ਬਣਾ ਲਈ ਜਿਸ ਨੇ ਦੁਆਬੇ ਦੇ ਜਿਲ੍ਹਿਆਂ ਵਿੱਚ ਕਾਫੀ ਆਧਾਰ ਬਣਾ ਲਿਆ।

1977 ਵਿੱਚ ਹੀ ਚੀਨ ਦੀ ਕਮਿਊਨਿਸਟ ਪਾਰਟੀ ਵਿੱਚ ਵੱਡੀ ਤਬਦੀਲੀ ਆਈ। 9 ਸਤੰਬਰ 1976 ਨੂੰ ਮਾਓ ਜ਼ੇ ਤੁੰਗ ਦਾ ਦਿਹਾਂਤ ਹੋ ਗਿਆ ਜਿਸ ਉਪਰੰਤ ਸਾਲ ਕੁ ਅੰਦਰ ਹੀ ਸਿਆਸੀ ਤਾਕਤ ਤੈਂਗ ਸਿਆਓਪਿੰਗ ਹੱਥ ਆ ਗਈ। ਉਸ ਨੇ ਮਾਓ ਦੀਆਂ ਬਹੁਤ ਸਾਰੀਆਂ ਸਿਧਾਂਤਕ ਧਾਰਨਾਵਾਂ ਨੂੰ ਅਮਲਯੋਗ ਨਾ ਮੰਨਦੇ ਹੋਏ ਉਲਟਾ ਦਿੱਤਾ ਅਤੇ ਕਮਿਊਨਿਸਟ ਪਾਰਟੀ ਦੀ ਅਗਵਾਈ

[109] ਅਜਮੇਰ ਸਿੱਧੂ, *ਤੁਰਦੇ ਪੈਰਾਂ ਦੀ ਦਾਸਤਾਨ*, ਸਫਾ 76

ਵਿੱਚ ਵਿਅਕਤੀਗਤ ਉਦਮ ਅਤੇ ਮੰਡੀ ਵਾਲੀ ਆਰਥਿਕਤਾ ਨੂੰ ਵਧਣ ਫੁੱਲਣ ਦੇਣ ਦੀ ਨੀਤੀ ਲਾਗੂ ਕਰ ਦਿੱਤੀ। ਉਸ ਨੇ ਚੀਨ ਦੇ ਸਭਿਆਚਾਰਕ ਇਨਕਲਾਬ ਦੀ ਆਲੋਚਨਾ ਨੂੰ ਵੀ ਉਤਸ਼ਾਹਿਤ ਕੀਤਾ। ਜਿਹੜੀ ਲਹਿਰ ਚੀਨ ਦੀ ਕਮਿਊਨਿਸਟ ਪਾਰਟੀ ਨੂੰ ਆਪਣਾ ਰਾਹ-ਦਰਸਾਵਾ ਮੰਨੀ ਬੈਠੀ ਸੀ, ਉਸ ਉੱਤੇ ਚੀਨ ਵਿੱਚ ਆਈਆਂ ਐਡੀਆਂ ਵੱਡੀਆਂ ਤਬਦੀਲੀਆਂ ਦਾ ਅਸਰ ਪੈਦਾ ਸੁਭਾਵਿਕ ਹੀ ਸੀ। ਇਸ ਤੋਂ ਇਲਾਵਾ ਤਿੰਨ ਸੰਸਾਰਾਂ ਦੇ ਸਿਧਾਂਤ ਅਤੇ ਜਨਤਾ ਪਾਰਟੀ ਪ੍ਰਤੀ ਪਹੁੰਚ ਬਾਰੇ ਵੀ ਵੱਡੇ ਮੱਤਭੇਦ ਸਾਹਮਣੇ ਆਏ। ਸੋ ਨਕਸਲੀ ਲਹਿਰ ਦੇ ਸਾਰੇ ਧੜਿਆਂ ਵਿੱਚ ਇਸ ਵਰਤਾਰੇ ਉਪਰ ਤਕੜੀਆਂ ਬਹਿਸਾਂ ਹੋਈਆਂ ਅਤੇ ਨਾਲ ਹੀ ਹੋਰ ਟੁੱਟ ਫੁੱਟ ਦਾ ਅਮਲ ਚੱਲਿਆ। ਪੰਜਾਬ ਹਿਮਾਚਲ ਸੂਬਾ ਕਮੇਟੀ ਜੋ ਪਹਿਲਾਂ ਐੱਸ. ਐੱਨ. ਗਰੁੱਪ ਵਿੱਚ ਸ਼ਾਮਲ ਹੋ ਗਈ ਸੀ, ਸਤਿਆ ਨਰਾਇਣ ਸਿੰਘ ਦਾ ਜਨਤਾ ਪਾਰਟੀ ਨਾਲ ਬਹੁਤਾ ਮੋਹ ਵੇਖ ਕੇ ਐੱਸ. ਐੱਨ. ਅਤੇ ਪੂਲਾ ਰੈਡੀ ਧੜਿਆਂ ਵਿੱਚ ਵੰਡੀ ਗਈ, ਇਨ੍ਹਾਂ ਆਗੂਆਂ ਦਾ ਦੌਰ ਗੁਜ਼ਰ ਜਾਣ ਬਾਅਦ ਆਖਰ ਇਹ ਧਿਰ CPIML(New 4emocracy) ਦੇ ਨਾਮ ਹੇਠ ਕੰਮ ਕਰਨ ਲੱਗੀ। ਇਸੇ ਤਰ੍ਹਾਂ ਮੂਲ CPI(ML) ਨਾਲ ਖੜ੍ਹੇ ਰਹਿਣ ਵਾਲੇ ਚਾਰੂ ਗਰੁੱਪ ਦਾ ਵੱਡਾ ਹਿੱਸਾ ਜੰਮੂ ਦੇ ਇੱਕ ਆਗੂ ਆਰ.ਪੀ..ਸਰਾਫ ਦੇ ਪ੍ਰਭਾਵ ਹੇਠ ਹਥਿਆਰਬੰਦ ਰਾਹ ਨੂੰ ਪੂਰੀ ਤਰ੍ਹਾਂ ਰੱਦ ਕਰਕੇ, ਨਾ ਸਿਰਫ ਮਾਓਵਾਦ ਸਗੋਂ ਮਾਰਕਸਵਾਦ ਦੇ ਵੀ ਕਲਾਸੀਕਲ ਮਾਡਲ ਨੂੰ ਤਿਆਗ ਕੇ ਮਾਨਵਵਾਦੀ ਅਤੇ ਕੁਦਰਤਪੱਖੀ ਸਰਗਰਮੀਆਂ ਦੇ ਰਾਹ ਪੈ ਗਿਆ। ਹਥਿਆਰਬੰਦ ਦੌਰ ਵਿੱਚ ਆਗੂ ਰਹੇ ਕੁਝ ਕਾਮਰੇਡ ਜਿਵੇਂ ਹਾਕਮ ਸਮਾਉਂ ਅਤੇ ਅਮਰ ਅਚਰਵਾਲ ਇਨ੍ਹਾਂ ਟੁੱਟਾਂ ਫੁੱਟਾਂ ਅਤੇ ਨਕਸਲਬਾੜੀ ਦੇ ਪਹਿਲੇ ਰਾਹ ਨੂੰ ਅਸਫਲ ਮੰਨਦੇ ਹੋਏ ਹੋਰ ਬਦਲ ਦੀ ਤਲਾਸ਼ ਵਿੱਚ ਸਨ। ਦੇਸ਼ ਦੇ ਕੁਝ ਹੋਰ ਭਾਗਾਂ ਵਿੱਚ ਵੀ ਨਕਸਲਬਾੜੀ ਦੇ ਸਾਬਕਾ ਆਗੂਆਂ ਵੱਲੋਂ ਇਸ ਤਰ੍ਹਾਂ ਦਾ ਵਿਚਾਰ ਮੰਥਨ ਚੱਲ ਰਿਹਾ ਸੀ। ਉਨ੍ਹਾਂ ਵਿਚੋਂ ਕੁਝ ਨੇ ਜਨਤਕ ਸਰਗਰਮੀਆਂ ਦੀ ਮਹੱਤਤਾ ਨੂੰ ਪਹਿਚਾਣਦੇ ਹੋਏ ਕਾ. ਵਿਨੋਦ ਮਿਸ਼ਰਾ ਦੀ ਅਗਵਾਈ ਵਿੱਚ 1982 ਵਿੱਚ ਖੁੱਲ੍ਹੀ ਜਨਤਕ ਜਥੇਬੰਦੀ ਇੰਡੀਅਨ ਪੀਪਲਜ਼ ਫਰੰਟ ਬਣਾਇਆ। 1984 ਵਿੱਚ ਫਾਂਸੀ ਦੀ ਸਜਾ ਪ੍ਰਾਪਤ ਨਕਸਲੀ ਨਾਗਭੂਸ਼ਨ ਪਟਨਾਇਕ ਦੇ ਰਿਹਾ ਹੋਕੇ ਇਸ ਨਾਲ ਜੁੜਨ ਨਾਲ ਇਸ ਨੂੰ ਸਾਬਕਾ ਨਕਸਲੀ ਹਿੱਸਿਆਂ ਵਿੱਚ ਹੋਰ ਮਾਨਤਾ ਮਿਲੀ। ਸੋ ਹਾਕਮ ਸਮਾਉਂ, ਅਮਰ ਅਚਰਵਾਲ ਇਨਕਲਾਬੀ ਸਿਆਸਤ ਵਿੱਚ ਵਿਸ਼ਵਾਸ ਰੱਖਣ ਵਾਲੇ ਕੁਝ ਹੋਰ ਨੌਜਵਾਨਾਂ ਨੂੰ ਨਾਲ ਲੈ ਕੇ ਇਸ ਫਰੰਟ ਨਾਲ ਜੁੜ ਗਏ। ਇਸ ਫਰੰਟ ਨੇ ਬਾਅਦ ਵਿੱਚ ਆਪਣੇ ਆਪ ਨੂੰ CPIML (Libration) ਦੇ ਨਾਮ ਹੇਠ ਪਾਰਟੀ ਵਜੋਂ ਸਥਾਪਿਤ ਕਰ ਲਿਆ ਅਤੇ ਹੁਣ ਇਹ ਖੁੱਲ੍ਹੀ ਪਾਰਟੀ ਦੇ ਰੂਪ ਵਿੱਚ ਕੰਮ ਕਰ ਰਹੀ ਹੈ।

ਇਸ ਤੋਂ ਥੋੜ੍ਹਾ ਸਮਾਂ ਬਾਅਦ ਹੀ ਪੰਜਾਬ ਵਿੱਚ ਫਿਰਕੂ ਦਹਿਸ਼ਤਗਰਦੀ ਦਾ ਦੌਰ ਸ਼ੁਰੂ ਹੋ ਗਿਆ। ਇਸ ਦਾ ਕਿਵੇਂ ਟਾਕਰਾ ਕੀਤਾ ਜਾਵੇ ਇਸ ਬਾਰੇ ਫਿਰ ਵੱਖ ਵੱਖ ਵਿਚਾਰ ਸਾਹਮਣੇ ਆਉਣ ਲੱਗੇ। ਕੁਝ ਮੁਤਾਬਿਕ ਫਿਰਕਾਪ੍ਰਸਤ ਤਾਕਤਾਂ ਮਿਹਨਤਕਸ਼ ਲੋਕਾਂ ਨੂੰ ਪਾੜਨ ਅਤੇ ਉਨ੍ਹਾਂ ਦਾ ਧਿਆਨ ਹੋਰ ਪਾਸੇ ਲਾ ਰਹੀਆਂ ਹਨ, ਇਸ ਲਈ ਇਨ੍ਹਾਂ ਨੂੰ ਸਿੱਧੇ ਮੱਥੇ ਟੱਕਰਨਾ ਚਾਹੀਦਾ ਹੈ, ਜਦ ਕਿ ਕੁਝ ਹੋਰਾਂ ਮੁਤਾਬਿਕ ਉਹ ਸਟੇਟ ਖਿਲਾਫ ਲੜ ਰਹੇ ਹਨ ਅਤੇ ਸਾਡਾ ਵੀ ਮੁੱਖ ਵਿਰੋਧ ਸਟੇਟ ਨਾਲ ਹੀ ਹੈ, ਇਸ ਲਈ ਉਨ੍ਹਾਂ ਦਾ ਵਿਰੋਧ ਨਹੀਂ ਕਰਨਾ ਚਾਹੀਦਾ ਅਤੇ ਸਾਨੂੰ ਆਪਣੀ ਲੜਾਈ ਸਟੇਟ ਖਿਲਾਫ਼ ਹੀ ਸੇਧਿਤ ਰੱਖਣੀ ਚਾਹੀਦੀ ਹੈ। ਪਰ ਇਸੇ ਦੌਰਾਨ ਖਾਲਿਸਤਾਨੀ ਅਨਸਰਾਂ ਨੇ ਆਮ ਲੋਕਾਂ ਅਤੇ ਕਮਿਊਨਿਸਟਾਂ ਦੇ ਕਤਲ ਵੱਡੀ ਪੱਧਰ 'ਤੇ ਸ਼ੁਰੂ ਕਰ ਦਿੱਤੇ। ਇਸ ਨਾਲ, ਇੱਕ ਗਰੁੱਪ ਨੂੰ ਛੱਡ ਕੇ (ਪੈਗ਼ਾਮ ਗਰੁੱਪ), ਫਿਰਕੂ ਦਹਿਸ਼ਤਗਰਦੀ ਵਿਰੁੱਧ ਲੜਾਈ ਸਭ ਦੇ ਏਜੰਡੇ ਉਪਰ ਆ ਗਈ, ਚਾਹੇ ਫਿਰਕੂ ਦਹਿਸ਼ਤਗਰਦੀ ਨਾਲ ਨਜਿੱਠਣ ਦੇ ਢੰਗ ਤਰੀਕਿਆਂ ਵਿੱਚ ਕੁਝ ਫਰਕ ਸਨ। ਜਿੱਥੇ ”33R9 ਵਾਲੇ ਫਿਰਕੂ ਦਹਿਸ਼ਤਗਰਦੀ ਦਾ ਵਿਰੋਧ ਕੇਵਲ ਪ੍ਰਚਾਰ ਅਤੇ ਜਨਤਕ ਸਭਾਵਾਂ ਰਾਹੀਂ ਕਰਦੇ ਸਨ ਉਥੇ C.T.,CPI(ML) ਗੋਲੀ ਦਾ ਜਵਾਬ ਗੋਲੀ ਨਾਲ ਦੇਣ ਦੀ ਨੀਤੀ ਰਖਦੀ ਸੀ। ਚਾਹੇ ਹਥਿਆਰਾਂ ਪੱਖੋਂ ਇਹ ਖਾਲਿਸਤਾਨੀ ਧਿਰਾਂ ਨਾਲੋਂ ਬਹੁਤ ਊਣੇ ਸਨ ਪਰ ਫਿਰ ਵੀ ਕਰਤਾਰ ਸਿੰਘ ਸਰਾਭਾ ਬ੍ਰਿਗੇਡ ਅਤੇ ਰੈੱਡ ਗਾਰਡ ਬਣਾ ਕੇ ਹਥਿਆਰਬੰਦ ਐਕਸ਼ਨ ਕੀਤੇ ਗਏ ਅਤੇ ਕੁਝ ਕਾਮਰੇਡਾਂ ਦੇ ਕਤਲਾਂ ਦਾ ਬਦਲਾ ਲਿਆ ਗਿਆ। ਇਸ ਗਰੁੱਪ ਵੱਲੋਂ ਆਪਣੇ ਜਨਤਕ ਪੇਪਰ ਸੁਰਖ ਰੇਖਾ ਰਾਹੀਂ ਵੀ ਫਿਰਕੂ ਦਹਿਸ਼ਤਗਰਦਾਂ ਖਿਲਾਫ਼ ਜੋਰਦਾਰ ਹੱਲਾ ਕੀਤਾ ਗਿਆ ਜਿਸ ਦੇ ਸਿੱਟੇ ਵਜੋਂ ਇਹ ਬਹੁਤ ਹੀ ਵੱਡੀ ਗਿਣਤੀ ਵਿੱਚ ਪੜ੍ਹਿਆ ਜਾਣ ਵਾਲਾ ਪੇਪਰ ਬਣ ਗਿਆ।

ਇਥੋਂ ਤੱਕ ਪ੍ਰੋ. ਹਰਭਜਨ ਸੋਹੀ ਹੋਰਾਂ ਦੀ ਅਗਵਾਈ ਵਾਲਾ UCCRI ਗਰੁੱਪ ਜੋ ਟੁੱਟ ਭੱਜ ਤੋਂ ਬਚਿਆ ਆਉਂਦਾ ਸੀ ਅਤੇ ਆਪਣੇ ਆਪ ਨੂੰ ਇਨਕਲਾਬੀ ਸਿਆਸਤ ਦੇ ਇਕੋ ਇੱਕ ਦਰੁਸਤ ਕੇਂਦਰ ਵਜੋਂ ਪੇਸ਼ ਕਰ ਰਿਹਾ ਸੀ, ਉਸ ਵਿੱਚ 1980 ਵਿੱਚ ਇੱਕ ਦਮ ਪਟਾਕਾ ਪੈ ਗਿਆ। ਪਾਰਟੀ ਇਜਲਾਸ ਦੌਰਾਨ ਕਾ. ਮੇਘ ਰਾਜ ਅਤੇ ਅਜਮੇਰ ਸਿੰਘ ਦੀ ਅਗਵਾਈ ਵਿੱਚ ਕਾਡਰ ਦਾ ਬਹੁਤ ਵੱਡਾ ਹਿੱਸਾ ਪ੍ਰੋ. ਹਰਭਜਨ ਅਤੇ ਠਾਣਾ ਸਿੰਘ ਦੀ ਅਗਵਾਈ ਮੰਨਣ ਤੋਂ ਨਾਬਰ ਹੋ ਗਿਆ। ਚੋਟੀ ਲੀਡਰਸ਼ਿੱਪ ਉਤੇ ਇਨਕਲਾਬੀ ਦਿਸ਼ਾ ਵੱਲ ਸਹੀ ਅਗਵਾਈ ਨਾ ਕਰ ਸਕਣ ਦਾ ਦੋਸ਼ ਲਾਇਆ ਗਿਆ। ਕਿਹਾ ਗਿਆ ਕਿ ਸਾਮਰਾਜੀ ਸੰਕਟ ਕਾਰਣ ਹਾਲਾਤ ਇਨਕਲਾਬ ਲਈ ਬਹੁਤ ਸਾਜਗਾਰ ਹਨ ਪਰ ਲੀਡਰਸ਼ਿਪ ਆਰਾਮਪ੍ਰਸਤੀ ਅਤੇ ਅਯਾਸ਼ੀ ਵਿੱਚ ਪਈ ਹੋਈ ਹੈ। ਕੁਝ ਸਿਧਾਂਤਕ ਮੱਤਭੇਦ ਵੀ ਖੜ੍ਹੇ ਕੀਤੇ ਗਏ ਪਰ ਕਾਡਰ ਨੂੰ ਆਪਣੇ ਵੱਲ ਖਿੱਚਣ ਲਈ ਜਿਆਦਾ ਪ੍ਰਚਾਰ ਲੀਡਰਸ਼ਿੱਪ ਦੇ ਜਾਤੀ ਚਰਿੱਤਰ ਦੀਆਂ ਕਮਜੋਰੀਆਂ ਦਾ ਕੀਤਾ ਗਿਆ, ਸਿੱਟੇ ਵਜੋਂ ਇਹ ਗਰੁੱਪ ਦੋ ਹਿੱਸਿਆਂ ਵਿੱਚ ਵੰਡਿਆ ਗਿਆ ਅਤੇ ਜਿਆਦਾ ਕਾਡਰ ਬਾਗੀ ਧੜੇ ਨਾਲ ਰਲ ਗਿਆ। ਪਰ ਆਗੂ ਕਮੇਟੀ ਵਜੋਂ ਜਾਣੇ ਜਾਂਦੇ ਇਸ ਵਿਰੋਧੀ ਗਰੁੱਪ ਵਿੱਚ ਮੁੜ ਫੁੱਟ ਪੈ ਗਈ। ਇੱਕ ਧਿਰ ਨੇ ਕਿਹਾ ਕਿ ਇਥੇ ਸਰਮਾਏਦਾਰੀ ਰਿਸ਼ਤੇ ਵਿਕਸਿਤ ਹੋ ਚੁੱਕੇ ਹਨ ਸੋ ਹੁਣ ਇਥੇ ਸਮਾਜਵਾਦੀ ਇਨਕਲਾਬ ਹੋਵੇਗਾ ਜਦ ਕਿ ਦੂਜੀ ਧਿਰ ਨਵ-ਜਮਹੂਰੀ ਇਨਕਲਾਬ ਵਾਲੀ ਸਮਝ 'ਤੇ ਖੜ੍ਹੀ ਰਹੀ। ਇਨ੍ਹਾਂ ਦੋਵਾਂ ਧਿਰਾਂ ਵਿੱਚ ਅੱਗੇ ਹੋਰ ਫੁੱਟ ਦਰ ਫੁੱਟ ਚਲਦੀ ਰਹੀ। ਇਹ ਟੋਟੇ ਹੋਏ ਹਿੱਸੇ ਵੱਖ ਵੱਖ ਨਾਵਾਂ ਹੇਠ ਆਪਣੇ ਸੀਮਿਤ ਖੇਤਰਾਂ ਵਿੱਚ ਆਪੋ ਆਪਣੀ ਸਮਝ ਮੁਤਾਬਿਕ ਕੰਮ ਕਰਨ ਲੱਗੇ, ਕੁਝ ਗੈਰ ਸਰਗਰਮ ਹੋ ਗਏ ਅਤੇ ਇਸ ਬਾਗੀ ਗਰੁੱਪ ਦਾ ਇੱਕ ਮੁੱਖ ਆਗੂ ਕਮਿਊਨਿਸਟ ਵਿਚਾਰਧਾਰਾ ਨੂੰ ਹੀ ਤਿਲਾਂਜਲੀ ਦੇ ਕੇ ਸਿੱਖ ਰਾਜ ਦੇ ਸਮਰਥਕਾਂ ਨੂੰ ਸਿਧਾਂਤਕ ਸੇਵਾਵਾਂ ਦੇਣ ਲੱਗ ਪਿਆ। ਜਦ ਕਿ UCCRI ਦੀ ਚੋਟੀ ਲੀਡਰਸ਼ਿੱਪ ਨਾਲ ਖੜ੍ਹੇ ਰਹੇ ਗਰੁੱਪ ਨੇ ਆਪਣੇ ਆਪ ਨੂੰ ਮੁੜ ਸੰਭਾਲਿਆ ਅਤੇ ਫਿਰ ਤੋਂ ਆਪਣੀਆਂ ਜਨਤਕ ਜਥੇਬੰਦੀਆਂ ਦੇ ਪ੍ਰਭਾਵ ਖੇਤਰ ਨੂੰ ਫੈਲਾਉਣਾ ਸ਼ੁਰੂ ਕੀਤਾ ਪਰ ਇਸ ਵਾਰ ਇਨ੍ਹਾਂ ਦਾ ਵੱਧ ਜੋਰ ਬੁਨਿਆਦੀ ਜਮਾਤਾਂ, ਕਿਸਾਨਾਂ ਅਤੇ ਖੇਤ ਮਜਦੂਰਾਂ 'ਤੇ ਰਿਹਾ।

ਨਕਸਲੀ ਲਹਿਰ ਵਿਚੋਂ ਪੈਦਾ ਹੋਏ ਸਾਰੇ ਗਰੁੱਪ ਚਾਹੇ ਸ਼ਾਂਤਮਈ ਢੰਗਾਂ ਨਾਲ ਰਾਜਸੱਤਾ ਉਤੇ ਕਾਬਜ ਹੋ ਸਕਣ ਦੀ ਸੰਭਾਵਨਾ ਨੂੰ ਸਿਧਾਂਤਕ ਤੌਰ 'ਤੇ ਰੱਦ ਕਰਦੇ ਹਨ, ਪਰ ਅੱਜ ਪੰਜਾਬ ਵਿੱਚ ਕੰਮ ਕਰ ਰਹੇ ਸਾਰੇ ਗਰੁੱਪ ਵੱਖ ਵੱਖ ਤਬਕਿਆਂ ਨੂੰ ਜਨਤਕ ਜਥੇਬੰਦੀਆਂ ਦੇ ਸੰਵਿਧਾਨਕ ਢੰਗਾਂ ਰਾਹੀਂ ਹੀ ਲਾਮਬੰਦ ਕਰ ਰਹੇ ਹਨ। ਇਨ੍ਹਾਂ ਵਿਚੋਂ ਬਹੁਤੇ ਤਾਂ ਚੋਣਾਂ ਵਿੱਚ ਵੀ ਹਿੱਸਾ ਲੈ ਰਹੇ ਹਨ ਅਤੇ ਗੁਪਤਵਾਸ ਛੱਡ ਕੇ ਲਗਪੱਗ ਖੁੱਲ੍ਹੇ ਰੂਪ ਵਿੱਚ ਹੀ ਵਿਚਰ ਰਹੇ ਹਨ।

-0-0-0-

ਨਕਸਲੀ ਲਹਿਰ ਚੀਨ ਦੇ ਇਨਕਲਾਬ ਤੋਂ ਪ੍ਰੇਰਿਤ ਸੀ ਅਤੇ ਇਸ ਨੂੰ ਚੀਨ ਵਾਲੇ ਢੰਗ ਨਾਲ ਹੀ ਚਲਾਉਣ ਦੀ ਕੋਸ਼ਿਸ਼ ਕੀਤੀ ਗਈ। 'ਚੀਨ ਦਾ ਰਾਹ-ਸਾਡਾ ਰਾਹ' ਉਸ ਸਮੇਂ ਦਾ ਇੱਕ ਪ੍ਰਚਲਿਤ ਨਾਹਰਾ ਸੀ ਪਰ ਚੀਨ ਵਿੱਚ ਇਨਕਲਾਬੀ ਤਾਕਤਾਂ ਵੱਲੋਂ ਗੁਰੀਲਾ ਜੰਗ ਚਲਾਉਣ ਸਮੇਂ ਕੇਂਦਰੀ ਸੱਤਾ ਕਮਜੋਰ ਸੀ, ਲੋਕਾਂ ਕੋਲ ਚੋਣਾਂ ਰਾਹੀਂ ਰਾਜਨੀਤਕ ਤਬਦੀਲੀ ਵਾਲਾ ਬਦਲ ਨਹੀਂ ਸੀ ਅਤੇ ਜਾਗੀਰਦਾਰੀ ਵਿਆਪਕ ਪੱਧਰ 'ਤੇ ਮੌਜੂਦ ਸੀ ਜਦ ਕਿ ਪੰਜਾਬ ਵਿੱਚ ਤਾਂ ਇਨ੍ਹਾਂ ਵਿਚੋਂ ਕੋਈ ਹਾਲਤ ਵੀ ਮੇਲ ਨਹੀਂ ਖਾਂਦੀ ਸੀ। ਪੰਜਾਬ ਵਿੱਚ ਅਜਿਹੀਆਂ ਹਾਲਤਾਂ ਅਠਾਰਵੀਂ ਸਦੀ ਵਿੱਚ ਸਨ, ਇਸੇ ਕਰਕੇ ਉਸ ਵਕਤ ਸਿੱਖ ਮਿਸਲਾਂ ਗੁਰੀਲਾ ਢੰਗ ਨਾਲ ਲੜਦੀਆਂ ਹੋਈਆਂ ਆਪਣੀ ਸੱਤਾ ਸਥਾਪਿਤ ਕਰਨ ਵਿੱਚ ਸਫਲ ਹੋਈਆਂ ਸਨ। ਨਕਸਲੀ ਲਹਿਰ ਸ਼ੁਰੂ ਹੋਣ ਵੇਲੇ, ਇਸ ਪਾਸੇ ਤੁਰਨ ਵਾਲੇ ਕਾਮਰੇਡਾਂ ਨੇ ਪੰਜਾਬ ਦੇ ਜਰਈ ਰਿਸ਼ਤਿਆਂ ਉੱਤੇ ਨਿਗ੍ਹਾ ਮਾਰੀ ਤਾਂ ਉਨ੍ਹਾਂ ਨੂੰ ਵੀ ਇਹ ਤਾਂ ਸਪਸ਼ਟ ਦਿਸਦਾ ਸੀ ਕਿ ਪੰਜਾਬ ਵਿੱਚ ਬਹੁਤਾਤ ਛੋਟੇ ਅਤੇ ਦਰਮਿਆਨੇ ਪੱਧਰ ਦੀ ਮਾਲਕ ਕਿਸਾਨੀ ਦੀ ਹੈ। ਇਸੇ ਕਰਕੇ ਕੁਝ ਆਗੂਆਂ ਨੇ ਇਸ ਤਰ੍ਹਾਂ ਦਾ ਸੁਝਾਅ ਵੀ ਦਿੱਤਾ ਕਿ ਇਹ ਸੰਘਰਸ਼ ਤਰਾਈ ਦੇ ਇਲਾਕੇ ਅਤੇ ਬਿਹਾਰ ਜਾ ਕੇ ਚਲਾਇਆ ਜਾ ਸਕਦਾ ਹੈ ਜਿੱਥੇ ਜਾਗੀਰਦਾਰੀ ਪ੍ਰਬੰਧ ਆਪਣੇ

ਅਸਲ ਰੂਪ ਵਿੱਚ ਮੌਜੂਦ ਹੈ।[110] ਪਰ ਇਹ ਸੁਝਾਅ ਰੱਦ ਕਰ ਦਿੱਤਾ ਗਿਆ ਕਿਉਂਕਿ ਇੱਕ ਤਾਂ ਨਵੇਂ ਇਲਾਕੇ ਵਿੱਚ ਭਾਸ਼ਾ ਦੇ ਵਖਰੇਵੇਂ ਕਰਕੇ ਫੜੇ ਜਾਣ ਦੀ ਸੰਭਾਵਨਾ ਵੱਧ ਸੀ ਦੂਸਰਾ ਚਾਰੂ ਮੌਜੂਮਦਾਰ ਵੱਲੋਂ ਇਸ ਤਰ੍ਹਾਂ ਦਾ ਸੰਘਰਸ਼ ਭਾਰਤ ਦੇ ਹਰ ਹਿੱਸੇ ਵਿੱਚ ਸ਼ੁਰੂ ਕਰਨ ਦਾ ਸੱਦਾ ਦਿੱਤਾ ਗਿਆ ਸੀ। ਸੋ ਉਸ ਸਮੇਂ ਦੇ ਸਾਰੇ ਪੰਜਾਬ ਉੱਤੇ ਨਿਗ੍ਹਾ ਮਾਰ ਕੇ ਸੰਗਰੂਰ, ਬਠਿੰਡਾ ਅਤੇ ਹੁਸ਼ਿਆਰਪੁਰ ਜਿਲ੍ਹਿਆਂ ਵਿੱਚ ਲੋਕ ਦੁਸ਼ਮਣ ਜਾਗੀਰਦਾਰਾਂ ਦੇ 3-4 ਕੇਸ ਲੱਭ ਕੇ ਉਥੇ ਐਕਸ਼ਨ ਕਰਨ ਦਾ ਫੈਸਲਾ ਕੀਤਾ ਗਿਆ ਜਿਨ੍ਹਾਂ ਵਿਚੋਂ ਕੁਝ ਦਾ ਵੇਰਵਾ ਪਹਿਲਾਂ ਦਿੱਤਾ ਜਾ ਚੁੱਕਾ ਹੈ। ਫਿਰ ਸਵਾਲ ਉਠਦਾ ਹੈ ਕਿ ਜੇ ਇਥੇ ਨਕਸਲਬਾੜੀ ਕਿਸਮ ਦੀ ਲਹਿਰ ਚਲਾਉਣ ਲਈ ਢੁਕਵੀਆਂ ਹਾਲਤਾਂ ਨਹੀਂ ਸਨ ਤਾਂ ਪੰਜਾਬ ਵਿੱਚ ਇਸ ਨੂੰ ਵੱਡਾ ਹੁੰਗਾਰਾ ਕਿਉਂ ਮਿਲਿਆ? ਇਸ ਦੇ ਪਿੱਛੇ ਪੰਜਾਬ ਦੇ ਇਤਿਹਾਸਕ ਵਿਰਸੇ ਅਤੇ ਸਭਿਆਚਾਰ ਦਾ ਵੀ ਕਾਫੀ ਵੱਡਾ ਰੋਲ ਸੀ। ਇਸ ਸਭਿਆਚਾਰ ਵਿੱਚ ਲੜਦੇ ਹੋਏ ਸ਼ਹੀਦੀ ਪਾ ਜਾਣ ਦਾ ਇੱਕ ਆਪਣਾ ਗਲੈਮਰ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਮਾਜ ਵਿਗਿਆਨ ਵਿਭਾਗ ਦੇ ਪ੍ਰੋਫੈਸਰ ਪਰਮਜੀਤ ਜੱਜ ਨੇ ਇਸ ਲਹਿਰ ਦਾ ਅਧਿਐਨ ਕਰਦੇ ਹੋਏ ਜਿਨ੍ਹਾਂ 79 ਨਕਸਲੀ ਕਾਰਕੁੰਨਾਂ ਦਾ ਵੇਰਵਾ ਇਕੱਠਾ ਕੀਤਾ, ਉਨ੍ਹਾਂ ਵਿਚੋਂ 71 ਸਮਾਜਿਕ ਤੌਰ 'ਤੇ ਉੱਚ ਜਾਤਾਂ ਨਾਲ ਸਬੰਧਿਤ ਸਨ ਅਤੇ ਆਰਥਿਕ ਤੌਰ 'ਤੇ ਵੀ ਉਨ੍ਹਾਂ ਵਿਚੋਂ 63 ਮੱਧ-ਵਰਗ ਅਤੇ 6 ਉਪਰਲੇ ਵਰਗ ਵਿਚੋਂ ਆਏ ਸਨ। ਇਸ ਪ੍ਰਸੰਗ ਵਿੱਚ ਉਹ ਲਿਖਦੇ ਹਨ -

> ....while its main goal was to bring about a social revolution by mobilizing the poor agricultural workers and peasants, the majority of the Naxalites belonged to middle classes .... The fact is that most of them did not join the movement because of any deep commitment to communism but they were attracted towards it because it offered scope and outlet to their romantic notions of achieving glory by performing heroic deeds.[111]

ਯਾਨੀ ਕਿ ਪੰਜਾਬ ਦੀ ਨਕਸਲੀ ਲਹਿਰ ਵਿੱਚ ਸ਼ਾਮਲ ਕਾਰਕੁੰਨਾਂ ਦਾ ਵੱਡਾ ਹਿੱਸਾ ਖ਼ੁਦ ਦੀਆਂ ਆਰਥਿਕ ਤੰਗੀਆਂ ਤੋਂ ਦੁਖੀ ਹੋ ਕੇ ਹਥਿਆਰ ਚੁੱਕਣ ਦੀ ਬਜਾਏ ਸਮੂਹ ਲੋਕਾਂ ਲਈ ਇਨਸਾਫ਼, ਬਰਾਬਰੀ ਅਤੇ ਭਾਈਚਾਰੇ ਵਾਲਾ ਵਧੀਆ ਸਮਾਜ ਸਿਰਜਣ ਦੇ ਸੁਪਨੇ ਨੂੰ ਲੈ ਕੇ ਤੁਰਿਆ ਸੀ। ਪਰ ਇਨਕਲਾਬ ਕੇਵਲ ਨਿੱਜੀ ਇਛਾਵਾਂ ਨਾਲ ਨਹੀਂ ਆਉਂਦੇ ਇਸ ਲਈ ਖਾਸ ਇਤਿਹਾਸਕ ਪੜਾਵਾਂ 'ਤੇ ਪੈਦਾ ਹੁੰਦੀਆਂ ਬਾਹਰਮੁਖੀ ਹਾਲਤਾਂ ਅਤੇ ਉਨ੍ਹਾਂ ਦੇ ਅਨੁਸਾਰੀ ਕਾਰਜ ਲੀਹ ਅਪਨਾਉਣ ਨਾਲ ਵਾਪਰਦੇ ਹਨ।

ਨਕਸਲੀ ਲਹਿਰ ਚਾਹੇ ਹਥਿਆਰਬੰਦ ਇਨਕਲਾਬ ਰਾਹੀਂ ਸੱਤਾ ਪਲਟਣ ਵਿੱਚ ਕਾਮਯਾਬ ਨਹੀਂ ਹੋ ਸਕੀ ਪਰ ਇਸ ਨੇ ਪੰਜਾਬ ਦੇ ਲੋਕਾਂ ਦੀ ਸਿਆਸੀ ਚੇਤਨਾ ਉੱਤੇ ਵੱਡੇ ਅਸਰ ਛੱਡੇ ਹਨ। ਇਸ ਦੇ ਅਸਰ ਹੇਠ ਪੰਜਾਬ ਦੇ ਜਨਤਕ ਸੰਘਰਸ਼ਾਂ ਨੂੰ ਵੱਧ ਖਾੜਕੂ ਰੂਪ ਮਿਲਿਆ, ਇਸ ਲਹਿਰ ਦੀਆਂ ਬੇਗਰਜ਼ ਸ਼ਹੀਦੀਆਂ ਨੇ ਆਰਥਿਕ ਲੁੱਟ-ਖਸੁੱਟ, ਰਾਜਨੀਤਕ ਧੱਕੇਸ਼ਾਹੀ ਅਤੇ ਫਿਰਕਾਪ੍ਰਸਤੀ ਖਿਲਾਫ਼ ਲੜਨ ਵਾਲਿਆਂ ਲਈ ਕੁਰਬਾਨੀਆਂ ਕਰਨ ਦਾ ਨਵਾਂ ਮਾਡਲ ਸਥਾਪਿਤ ਕੀਤਾ ਅਤੇ ਸਮਾਜਵਾਦੀ ਸਮਾਜ ਦੀ ਸਥਾਪਨਾ ਲਈ ਨਵਾਂ ਪ੍ਰੇਰਨਾ ਸ੍ਰੋਤ ਕਾਇਮ ਹੋਇਆ।

---

[110] Paramjit S. Judge, *Insurrection to Agitation,* p. 96

[111] Paramjit S. Judge, *Insurrection to Agitation,* p. 161

# ਫਿਰਕੂ ਹਿੰਸਾ ਦਾ ਕਾਲਾ ਦੌਰ

ਕੋਈ ਦੋ ਫਿਰਕੇ ਇੱਕ ਦੂਜੇ ਦੇ ਐਨੇ ਨਜ਼ਦੀਕੀ ਨਹੀਂ ਹੋ ਸਕਦੇ ਜਿੰਨੇ ਪੰਜਾਬੀ ਹਿੰਦੂ ਅਤੇ ਸਿੱਖ ਹਨ ਅਤੇ ਕੋਈ ਦੋ ਫਿਰਕੇ ਆਪਣੇ ਨਜ਼ਰੀਏ ਅਤੇ ਪ੍ਰਤੀਕਰਮਾਂ ਵਿੱਚ ਇਨ੍ਹਾਂ ਜਿੰਨੇ ਵੱਖੋ ਵੱਖਰੇ ਨਹੀਂ ਹੋ ਸਕਦੇ। ਸਿੱਖ ਇੱਕ ਸਵੈ-ਸ਼ਾਸ਼ਿਤ ਪੰਜਾਬ ਚਾਹੁੰਦੇ ਹਨ ਅਤੇ ਉਨ੍ਹਾਂ ਵਿਚੋਂ ਕੱਟੜ ਆਜਾਦ ਪੰਜਾਬ ਲਈ ਸੰਘਰਸ਼ ਕਰਦੇ ਹਨ ; ਹਿੰਦੂ ਰਾਜਾਂ ਦੇ ਅਧਿਕਾਰ ਹੋਰ ਘੱਟ ਹੁੰਦੇ ਵੇਖਣਾ ਚਾਹੁੰਦੇ ਹਨ।

ਸਿੱਖਾਂ ਨੇ ਪੰਜਾਬੀ ਨੂੰ ਰਾਜਭਾਸ਼ਾ ਦਾ ਦਰਜਾ ਦਿਵਾਉਣ ਲਈ ਲੰਮਾ ਸੰਘਰਸ਼ ਕੀਤਾ ਹੈ ਜਦ ਕਿ ਹਿੰਦੂ ਇਸ ਨੂੰ ਅਪਨਾਉਂਦੇ ਨਹੀਂ ਹਨ। ਸਿੱਖ ਪੰਜਾਬੀ ਸਭਿਆਚਾਰ 'ਤੇ ਮਾਣ ਕਰਦੇ ਹਨ; ਹਿੰਦੂ ਇਸ ਨੂੰ ਦੇਸੀ ਸਭਿਆਚਾਰ ਮੰਨ ਕੇ ਰੱਦ ਕਰਦੇ ਹਨ।

ਸਿੱਖ ਪਰਵਾਸੀ ਪੰਜਾਬ ਪ੍ਰਤੀ ਵਿਰਾਸਤੀ ਮੋਹ ਰਖਦੇ ਹਨ ਅਤੇ ਇਸ ਨਾਲ ਸਬੰਧ ਬਣਾਈ ਰਖਦੇ ਹਨ। ਹਿੰਦੂ ਪਰਵਾਸੀ ਸ਼ੁਕਰ ਮਨਾਉਂਦੇ ਹਨ ਕਿ ਅਕਾਲੀ ਸਿਆਸਤ ਦੇ ਰਗੜਿਆਂ ਝਗੜਿਆਂ ਤੋਂ ਖਹਿੜਾ ਛੁੱਟਿਆ।

- (M.V. Kamath, The Punjab Story, p.147-148)

ਪੰਜਾਬ ਵਿੱਚ ਦਹਿਸ਼ਤਗਰਦੀ ਸ਼ੁਰੂ ਹੋਣ ਦੇ ਪਿੱਛੇ ਬਹੁਤ ਸਾਰੇ ਕਾਰਕ ਸਨ ਜਿਨ੍ਹਾਂ ਬਾਰੇ ਅੱਗੇ ਵਿਚਾਰ ਚਰਚਾ ਚਲਦੀ ਰਹੇਗੀ ਪਰ ਇਸ ਦੌਰ ਦਾ ਮੁੱਢ ਸਿੱਖ-ਨਿਰੰਕਾਰੀ ਟਕਰਾ ਤੋਂ ਬੱਝਿਆ। ਨਿਰੰਕਾਰੀ ਮੱਤ ਵੈਸੇ ਤਾਂ ਆਪਣੇ ਨਾਮ ਦੇ ਅਰਥਾਂ ਮੁਤਾਬਿਕ ਇਸ ਮੂਲ ਸਿਧਾਂਤ ਤੋਂ ਚੱਲਿਆ ਕਿ ਰੱਬ ਦਾ ਕੋਈ ਆਕਾਰ ਨਹੀਂ ਹੈ ਇਸ ਲਈ ਇਸ ਵਿੱਚ ਬੁੱਤ-ਪੂਜਾ ਜਾਂ ਅਜਿਹੀਆਂ ਹੋਰ ਰਹੁਰੀਤਾਂ ਅਤੇ ਤੀਰਥ ਯਾਤਰਾਵਾਂ ਆਦਿ ਨੂੰ ਰੱਦ ਕੀਤਾ ਗਿਆ। ਪਰ ਜਿਵੇਂ ਕਿ ਅਕਸਰ ਧਾਰਮਿਕ ਫਿਰਕਿਆਂ ਵਿੱਚ ਹੁੰਦਾ ਹੈ ਇਸ ਦੇ ਆਗੂਆਂ ਦੀ ਗੁਰੂਆਂ ਵਾਂਗ ਪੂਜਾ ਸ਼ੁਰੂ ਹੋ ਗਈ ਅਤੇ ਉਹ ਆਪਣੀ ਧਾਰਮਿਕ ਪੁਸਤਕ (ਅਵਤਾਰ ਬਾਣੀ) ਨੂੰ ਧਾਰਮਿਕ ਗ੍ਰੰਥ ਵਾਂਗ ਮਾਨਤਾ ਦੇਣ ਲੱਗ ਪਏ। ਇਸ ਦਾ ਪ੍ਰਭਾਵ ਪੰਜਾਬੀ ਵਪਾਰੀ ਵਰਗ ਵਿੱਚ ਕਾਫੀ ਫੈਲਿਆ ਜਿਨ੍ਹਾਂ ਵਿਚੋਂ ਬਹੁਤ ਸਾਰੇ ਸਿੱਖ ਸਨ। ਕੱਟੜਵਾਦੀ ਸਿੱਖਾਂ ਨੂੰ ਜਾਪਿਆ ਕਿ ਨਿਰੰਕਾਰੀ ਆਪਣੇ ਗੁਰੂ ਨੂੰ ਸਿੱਖ ਗੁਰੂਆਂ ਦੀ ਸ਼੍ਰੇਣੀ ਵਿੱਚ ਖੜ੍ਹਾ ਕਰ ਰਹੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਛੁਟਿਆ ਕੇ ਆਪਣੇ ਗ੍ਰੰਥ ਦੀ ਬਾਣੀ ਦਾ ਪ੍ਰਚਾਰ ਕਰ ਰਹੇ ਹਨ ਜਦ ਕਿ ਸਿੱਖ ਪਰੰਪਰਾ ਅਨੁਸਾਰ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ ਅਤੇ ਹਰ ਸੇਧ ਗੁਰੂ ਗ੍ਰੰਥ ਸਾਹਿਬ ਤੋਂ ਹੀ ਲਈ ਜਾਣੀ ਚਾਹੀਦੀ ਹੈ। ਇਸ ਧਾਰਨਾ 'ਤੇ ਚਲਦਿਆਂ ਨਿਰੰਕਾਰੀਆਂ ਖਿਲਾਫ਼ ਅਕਾਲ ਤਖਤ ਤੋਂ ਹੁਕਮਨਾਮਾ ਜਾਰੀ ਕੀਤਾ ਗਿਆ ਕਿ ਸਿੱਖ ਨਿਰੰਕਾਰੀਆਂ ਨੂੰ ਸਮਾਜ ਵਿਚੋਂ ਛੇਕ ਦੇਣ।

ਇਸ ਪਿਛੋਕੜ ਵਿੱਚ ਅਪ੍ਰੈਲ 1978 ਵਿੱਚ ਨਿਰੰਕਾਰੀ ਮੱਤ ਦਾ ਇੱਕ ਸਲਾਨਾ ਸਮਾਗਮ ਅੰਮ੍ਰਿਤਸਰ ਵਿੱਚ ਹੋ ਰਿਹਾ ਸੀ। ਕੱਟੜ ਸਿੱਖਾਂ ਨੇ ਅਕਾਲੀ-ਜਨਤਾ ਸਰਕਾਰ ਪਾਸੋਂ ਇਸ ਸਮਾਗਮ 'ਤੇ ਪਾਬੰਦੀ ਲਗਾਉਣ ਦੀ ਮੰਗ ਕੀਤੀ ਪਰ ਇੱਕ ਤਾਂ ਸਰਕਾਰ ਵੱਲੋਂ ਕਿਸੇ ਧਾਰਮਿਕ ਫਿਰਕੇ ਖਿਲਾਫ਼ ਅਜਿਹਾ ਕਦਮ ਚੁੱਕਣਾ ਸੰਵਿਧਾਨਕ ਤੌਰ 'ਤੇ ਜਾਇਜ਼ ਨਹੀਂ ਸੀ ਦੂਸਰਾ ਸਰਕਾਰ ਵਿੱਚ ਸ਼ਾਮਲ ਜਨਸੰਘ ਦਾ ਵੀ ਦਬਾਅ ਸੀ ਸੋ ਪਾਬੰਦੀ ਨਾ ਲਗਾਈ ਗਈ। ਇਸ 'ਤੇ ਆਖੰਡ ਕੀਰਤਨੀ ਜੱਥੇ ਅਤੇ ਦਮਦਮੀ ਟਕਸਾਲ ਨਾਲ ਸਬੰਧਿਤ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਪੈਰੋਕਾਰ ਸਿੱਖ ਤਲਵਾਰਾਂ ਲੈ ਕੇ ਸਮਾਗਮ ਨੂੰ ਬੰਦ ਕਰਵਾਉਣ ਪਹੁੰਚ ਗਏ। ਜਦ ਉਨ੍ਹਾਂ ਨੇ ਹਮਲਾ ਕੀਤਾ ਤਾਂ ਨਿਰੰਕਾਰੀਆਂ ਨੇ ਅੱਗੋਂ ਗੋਲੀਆਂ ਨਾਲ ਜਵਾਬ ਦਿੱਤਾ ਜਿਸ ਵਿੱਚ 12 ਸਿੱਖ ਅਤੇ 3 ਨਿਰੰਕਾਰੀ ਮਾਰੇ ਗਏ। 13 ਅਪ੍ਰੈਲ 1978 ਨੂੰ ਵਾਪਰੀ ਇਸ ਘਟਨਾ ਨਾਲ ਪੰਜਾਬ ਵਿੱਚ ਫਿਰਕੂ ਦਹਿਸ਼ਤਗਰਦੀ ਦਾ ਮੁੱਢ ਬੱਝਿਆ ਮੰਨਿਆ ਜਾਂਦਾ ਹੈ।

ਪਰ ਭਾਰਤ ਦੇ ਰਾਜਨੀਤਕਾਂ ਵੱਲੋਂ ਧਾਰਮਿਕ ਮੂਲਵਾਦੀ ਲਹਿਰ ਖੜ੍ਹੀ ਕਰਨ ਲਈ ਬੀਜ ਇਸ ਤੋਂ ਪਹਿਲਾਂ ਹੀ ਬੀਜੇ ਜਾ ਚੁੱਕੇ ਸਨ। ਇਸ ਬਾਰੇ ਭਾਰਤ ਵਿੱਚ ਬੀ.ਬੀ.ਸੀ. ਦੇ ਮੁਖੀ ਮਾਰਕ ਟਲੀ ਅਤੇ ਉਸ ਦੇ ਸਹਿਯੋਗੀ ਸਤੀਸ਼ ਜੈਕਬ ਵੱਲੋਂ ਲਿਖੀ ਪੁਸਤਕ 'ਅੰਮ੍ਰਿਤਸਰ-ਸ੍ਰੀਮਤੀ ਗਾਂਧੀ ਦੀ ਆਖਰੀ ਲੜਾਈ' ਵਿੱਚ ਇਉਂ ਦਰਜ ਹੈ -

ਪੰਜਾਬ ਕੁਲੀਸ਼ਨ ਨੂੰ ਤੋੜਨ ਲਈ ਸੰਜੇ ਨੇ ਤਜਰਬੇਕਾਰ ਸਿੱਖ ਰਾਜਨੀਤਕ ਜ਼ੈਲ ਸਿੰਘ ਦੀ ਸਲਾਹ ਲਈ। ... ਉਸ ਨੇ ਸੰਜੇ ਗਾਂਧੀ ਨੂੰ ਮਸ਼ਵਰਾ ਦਿੱਤਾ ਕਿ ਪਰੰਪਰਾਗਤ ਅਕਾਲੀ ਲੀਡਰਸ਼ਿੱਪ ਨੂੰ ਬਦਨਾਮ ਕਰਨ ਲਈ ਉਹ ਕਿਸੇ ਨਵੇਂ ਧਾਰਮਿਕ ਨੇਤਾ ਦੀ ਭਾਲ ਕਰੇ। ਸੰਜੇ ਨੇ ਕੁਝ ਨੌਜਵਾਨਾਂ ਨੂੰ, ਜਿਹੜੇ ਐਮਰਜੈਂਸੀ ਦੌਰਾਨ ਉਸ ਦੇ ਸਹਾਇਕ ਰਹੇ ਸਨ, ਕਿਸੇ ਸੰਤ ਦੀ ਭਾਲ ਲਈ ਭੇਜਿਆ ਜਿਹੜਾ ਇਹ ਕੰਮ ਕਰ ਸਕੇ। ਪੰਜਾਬ ਵਿੱਚ ਸੰਤਾਂ ਦੀ ਕੋਈ ਕਮੀ ਨਹੀਂ ਹੈ ਅਤੇ ਨੌਜਵਾਨ ਵੀਹਾਂ ਸੰਤਾਂ ਦੀ ਸੂਚੀ ਲੈ ਕੇ ਵਾਪਸ ਆਏ। ਕੁਝ ਇੱਛੁਕ ਨਹੀਂ ਸਨ ਅਤੇ ਬਾਕੀ ਦੇ ਉਪਯੁਕਤ ਨਹੀਂ ਸਨ। ਚੋਣ ਅੰਤ ਵਿੱਚ ਭਿੰਡਰਾਂਵਾਲੇ ਤੇ ਆ ਪਈ। .......ਹੁਣ ਸੰਜੇ ਅਤੇ ਜ਼ੈਲ ਸਿੰਘ ਉਸ ਸਬੱਬ ਨੂੰ ਲੱਭਣ ਲੱਗੇ ਜਿਹੜਾ ਰਾਜਨੀਤਕ ਅਤੇ ਧਾਰਮਿਕ ਦੋਵੇਂ ਤਰ੍ਹਾਂ ਦਾ ਹੋਵੇ। ਇਹ ਉਨ੍ਹਾਂ ਨੂੰ ਨਿਰੰਕਾਰੀਆਂ ਵਿੱਚ ਮਿਲਿਆ।[112]

ਇਸ ਗੱਲ ਦੀ ਪ੍ਰੋੜ੍ਹਤਾ ਪ੍ਰਸਿੱਧ ਪੱਤਰਕਾਰ ਕੁਲਦੀਪ ਨਈਅਰ ਵੀ ਆਪਣੀ ਸਵੈ ਜੀਵਨੀ ਵਿੱਚ ਇਉਂ ਕਰਦਾ ਹੈ -

ਸੰਸਦ ਮੈਂਬਰ ਅਤੇ ਸੰਜੇ ਦੇ ਮਿੱਤਰ ਕਮਲ ਨਾਥ ਨੇ ਇਸ ਬਾਰੇ ਮੈਨੂੰ ਦੱਸਿਆ, ''ਅਸੀਂ ਜਿਸ ਵਿਅਕਤੀ ਨੂੰ ਪਹਿਲਾਂ ਮਿਲੇ, ਉਹ ਸਾਨੂੰ ਬਹੁਤਾ ਦਲੇਰ ਨਹੀਂ ਲੱਗਿਆ ਪ੍ਰੰਤੂ ਭਿੰਡਰਾਂਵਾਲਾ ਆਪਣੀ ਤਿੱਖੀ ਸੁਰ ਦੇ ਨਾਲ ਨਾਲ ਸਾਨੂੰ ਦਲੇਰ ਵੀ ਜਾਪਿਆ। ਸਾਨੂੰ ਲੱਗਾ ਕਿ ਇਹ ਬੰਦਾ ਇਸ ਕੰਮ ਲਈ ਬਿਲਕੁਲ ਢੁੱਕਵਾਂ ਹੈ। ਅਸੀਂ ਸੋਚਿਆ ਸੀ ਕਿ ਉਸ ਨੂੰ ਸਥਾਪਿਤ ਕਰਨ ਲਈ ਅਸੀਂ ਉਸ ਨੂੰ ਲੋੜੀਂਦਾ ਧਨ ਮੁਹਈਆ ਕਰਵਾਉਂਦੇ ਰਹਾਂਗੇ।'' ਕਮਲ ਨਾਥ ਨੇ ਕਿਹਾ, ''ਅਸੀਂ ਕਦੇ ਸੋਚਿਆ ਵੀ ਨਹੀਂ ਸੀ ਕਿ ਇੱਕ ਦਿਨ ਉਹ ਦਹਿਸ਼ਤਗਰਦ ਬਣ ਜਾਵੇਗਾ।'' ਗਿਆਨੀ ਜੈਲ ਸਿੰਘ ਨੇ ਵੀ ਭਿੰਡਰਾਂਵਾਲੇ ਨਾਲ ਸੰਪਰਕ ਕਾਇਮ ਰੱਖਿਆ ਹੋਇਆ ਸੀ ਪ੍ਰੰਤੂ ਰਾਸ਼ਟਰਪਤੀ ਬਣਨ ਤੋਂ ਬਾਅਦ ਉਸ ਨੇ ਹਮੇਸ਼ਾ ਇਸ ਗੱਲ ਤੋਂ ਇਨਕਾਰ ਕੀਤਾ।[113]

ਕਾਂਗਰਸ ਦੇ ਪ੍ਰਚਾਰ ਢਾਂਚੇ ਨੇ ਭਿੰਡਰਾਂਵਾਲੇ ਨੂੰ ਨਿਰੰਕਾਰੀ ਸਮਾਗਮ 'ਤੇ ਹਮਲੇ ਦੇ ਹੀਰੋ ਵਜੋਂ ਪੇਸ਼ ਕੀਤਾ ਹਾਲਾਂ ਕਿ ਹਮਲੇ ਵਿੱਚ ਮਾਰੇ ਗਏ ਫੌਜਾ ਸਿੰਘ ਦੀ ਵਿਧਵਾ ਅਮਰਜੀਤ ਕੌਰ ਦਾ ਦਾਹਵਾ ਸੀ ਕਿ ਭਿੰਡਰਾਂਵਾਲਾ ਜਲੂਸ ਦੇ ਸਮਾਗਮ ਤੱਕ ਪਹੁੰਚਣ ਤੋਂ ਪਹਿਲਾਂ ਹੀ ਪਾਸੇ ਹੋ ਗਿਆ ਸੀ। ਮਾਰਕ ਟਲੀ ਇਹ ਵੀ ਇੰਕਸ਼ਾਫ਼ ਕਰਦਾ ਹੈ ਕਿ ਹਮਲੇ ਤੋਂ ਇੱਕ ਹਫ਼ਤਾ ਪਹਿਲਾਂ 6 ਅਪ੍ਰੈਲ 1978 ਨੂੰ ਖਾਲਿਸਤਾਨ ਦੀ ਮੰਗ ਉਠਾਉਣ ਵਾਲੀ ਪਾਰਟੀ ਦਲ ਖਾਲਸਾ ਦਾ ਗਠਨ ਕੀਤਾ ਗਿਆ ਜਿਸ ਦੀ ਅਰੋਮਾ ਹੋਟਲ ਚੰਡੀਗੜ੍ਹ ਵਿੱਚ ਹੋਈ ਉਦਘਾਟਨੀ ਮੀਟਿੰਗ ਦਾ ਬਿੱਲ ਗਿਆਨੀ ਜ਼ੈਲ ਸਿੰਘ ਦੁਆਰਾ ਹੀ ਅਦਾ ਕੀਤਾ ਗਿਆ ਸੀ।[114] ਪਰ ਇਸ ਪੱਖੋਂ ਗਿਆਨੀ ਜ਼ੈਲ ਸਿੰਘ ਦੀਆਂ ਕੋਸ਼ਿਸ਼ਾਂ ਨੂੰ ਬਹੁਤਾ ਫਲ ਨਹੀਂ ਲੱਗ ਰਿਹਾ ਸੀ ਜਦ 1979 ਵਿੱਚ ਹੋਈਆਂ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿੱਚ 140 ਸੀਟਾਂ ਵਿਚੋਂ ਭਿੰਡਰਾਂਵਾਲੇ ਦੇ ਸਮਰਥਨ ਵਾਲੇ ਸਿਰਫ ਚਾਰ ਉਮੀਦਵਾਰ ਹੀ ਜਿੱਤੇ। ਉਂਜ 1980 ਦੀਆਂ ਪਾਰਲੀਮਾਨੀ ਚੋਣਾਂ ਵਿੱਚ ਵੀ ਭਿੰਡਰਾਂਵਾਲੇ ਨੇ ਕਾਂਗਰਸੀ ਉਮੀਦਵਾਰ ਰਘੁਨੰਦਨ ਲਾਲ ਭਾਟੀਆ ਅਤੇ ਸੁਖਬੰਸ ਕੌਰ ਭਿੰਡਰ ਦੀ ਮਦਦ ਕੀਤੀ।

---

[112] ਮਾਰਕ ਟਲੀ, *ਅੰਮ੍ਰਿਤਸਰ - ਸ੍ਰੀਮਤੀ ਗਾਂਧੀ ਦੀ ਆਖਰੀ ਲੜਾਈ*, ਸਫਾ 53

[113] ਕੁਲਦੀਪ ਨਈਅਰ, *ਅਜੋਕੇ ਭਾਰਤ ਦੀ ਅਣਕਹੀ ਦਾਸਤਾਨ*, ਸਫਾ 461-62

[114] ਮਾਰਕ ਟਲੀ, *ਅੰਮ੍ਰਿਤਸਰ - ਸ੍ਰੀਮਤੀ ਗਾਂਧੀ ਦੀ ਆਖਰੀ ਲੜਾਈ*, ਸਫਾ 55

1980 ਵਿੱਚ ਸ੍ਰੀਮਤੀ ਗਾਂਧੀ ਨੇ ਗਿਆਨੀ ਜ਼ੈਲ ਸਿੰਘ ਦੇ ਕੱਟੜ ਵਿਰੋਧੀ ਦਰਬਾਰਾ ਸਿੰਘ ਨੂੰ ਪੰਜਾਬ ਦਾ ਮੁੱਖ ਮੰਤਰੀ ਥਾਪ ਦਿੱਤਾ। ਦਰਬਾਰਾ ਸਿੰਘ ਨਾਲ ਜ਼ੈਲ ਸਿੰਘ ਦਾ ਵਿਰੋਧ ਜਾਤੀ ਹੋਣ ਦੇ ਨਾਲ ਨਾਲ ਵਿਚਾਰਧਾਰਕ ਵੀ ਸੀ। ਗਿਆਨੀ ਜ਼ੈਲ ਸਿੰਘ ਆਪਣੇ ਮੁੱਖ ਮੰਤਰੀ ਕਾਲ (1972-77) ਦੌਰਾਨ ਅਕਾਲੀਆਂ ਹੇਠੋਂ ਜ਼ਮੀਨ ਖਿਸਕਾਉਣ ਲਈ ਧਰਮ ਆਧਾਰਿਤ ਰਾਜਨੀਤੀ ਕਰਦਾ ਰਿਹਾ ਸੀ ਜਦ ਕਿ ਦਰਬਾਰਾ ਸਿੰਘ ਕਾਂਗਰਸ ਦੀਆਂ ਰਵਾਇਤੀ ਧਰਮ ਨਿਰਪੱਖ ਨੀਤੀਆਂ 'ਤੇ ਚੱਲਣ ਦਾ ਹਮਾਇਤੀ ਸੀ। ਗ੍ਰਹਿ-ਮੰਤਰੀ ਹੁੰਦੇ ਹੋਏ ਗਿਆਨੀ ਜ਼ੈਲ ਸਿੰਘ ਨੇ ਦਰਬਾਰਾ ਸਿੰਘ ਲਈ ਮੁਸ਼ਕਿਲਾਂ ਖੜ੍ਹੀਆਂ ਕਰਨ ਵਾਸਤੇ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਹੱਲਾਸ਼ੇਰੀ ਦੇਣੀ ਜਾਰੀ ਰੱਖੀ। 24 ਅਪ੍ਰੈਲ 1980 ਨੂੰ ਨਿਰੰਕਾਰੀ ਮੁਖੀ ਗੁਰਬਚਨ ਸਿੰਘ ਨੂੰ ਦਿੱਲੀ ਵਿਖੇ ਉਸ ਦੀ ਰਿਹਾਇਸ਼ ਵਿਖੇ ਗੋਲੀ ਮਾਰ ਕੇ ਕਤਲ ਕਰ ਦਿੱਤਾ ਗਿਆ। ਇਸ ਕਤਲ ਦੀ ਪੁਲੀਸ ਰਿਪੋਰਟ ਵਿੱਚ ਭਿੰਡਰਾਂਵਾਲੇ ਦਾ ਨਾਂ ਵੀ ਦਰਜ ਕੀਤਾ ਗਿਆ ਸੀ ਪਰ ਕੁਝ ਦਿਨ ਬਾਅਦ ਗਿਆਨੀ ਜ਼ੈਲ ਸਿੰਘ ਨੇ ਪਾਰਲੀਮੈਂਟ ਵਿੱਚ ਬਿਆਨ ਦੇ ਦਿੱਤਾ ਕਿ ਉਸ ਦਾ ਉਕਤ ਕਤਲ ਨਾਲ ਕੋਈ ਸਬੰਧ ਨਹੀਂ ਹੈ। ਇਸ ਬਿਆਨ ਤੋਂ ਕੁਝ ਸਮੇਂ ਬਾਅਦ ਭਿੰਡਰਾਂਵਾਲੇ ਨੇ ਐਲਾਨ ਕੀਤਾ ਕਿ ਨਿਰੰਕਾਰੀ ਗੁਰੂ ਦਾ ਕਾਤਲ, ਅਕਾਲ ਤਖਤ ਦੁਆਰਾ ਸਨਮਾਣ ਦਾ ਹੱਕਦਾਰ ਹੈ ਅਤੇ ਉਸ ਨੇ ਇਹ ਵੀ ਕਿਹਾ ਕਿ ਜੇ ਕਾਤਲ ਉਸ ਨੂੰ ਮਿਲ ਜਾਣ ਤਾਂ ਉਹ ਕਾਤਲਾਂ ਨੂੰ ਸੋਨੇ ਨਾਲ ਤੋਲੇਗਾ।[115] ਇਸ ਤੋਂ ਬਾਅਦ 9 ਸਤੰਬਰ 1981 ਨੂੰ ਜੱਗਬਾਣੀ ਅਖ਼ਬਾਰ ਸਮੂਹ ਦੇ ਮਾਲਕ ਲਾਲਾ ਜਗਤ ਨਰਾਇਣ ਦਾ ਕਤਲ ਹੋ ਗਿਆ। ਇਸ ਸਬੰਧ ਵਿੱਚ ਮੁੱਖ ਮੰਤਰੀ ਦਰਬਾਰਾ ਸਿੰਘ ਨੇ ਭਿੰਡਰਾਂਵਾਲੇ ਨੂੰ ਗ੍ਰਿਫਤਾਰ ਕਰਨ ਦਾ ਫੈਸਲਾ ਕੀਤਾ। ਪੁਲੀਸ ਉਸ ਦੇ ਵਾਰੰਟ ਲੈ ਕੇ ਚੰਦੋ ਕਲਾਂ (ਹਰਿਆਣਾ) ਵਿਖੇ ਪਹੁੰਚੀ ਜਿੱਥੇ ਉਹ ਪ੍ਰਚਾਰ ਕਰ ਰਿਹਾ ਸੀ। ਪਰ ਕੇਂਦਰ ਸਰਕਾਰ ਦੀਆਂ ਗੁਪਤ ਹਦਾਇਤਾਂ 'ਤੇ ਭਜਨ ਲਾਲ ਨੇ ਉਸ ਨੂੰ ਨਿਕਲ ਜਾਣ ਦਿੱਤਾ ਅਤੇ ਉਹ ਸੁਰੱਖਿਅਤ ਆਪਣੇ ਹੈਡਕੁਆਰਟਰ ਚੌਂਕ ਮਹਿਤਾ ਗੁਰਦਵਾਰੇ ਪਹੁੰਚ ਗਿਆ। ਦਰਬਾਰਾ ਸਿੰਘ ਨੇ ਜੋਰ ਦਿੱਤਾ ਕਿ ਭਿੰਡਰਾਂਵਾਲੇ ਨੂੰ ਜਰੂਰ ਗ੍ਰਿਫਤਾਰ ਕੀਤਾ ਜਾਦਾ ਚਾਹੀਦਾ ਹੈ ਜਿਸ ਲਈ ਚੌਂਕ ਮਹਿਤਾ ਗੁਰਦਵਾਰੇ ਨੂੰ ਪੁਲੀਸ ਅਤੇ ਨੀਮ ਸੁਰੱਖਿਆ ਬਲਾਂ ਨੇ ਘੇਰ ਲਿਆ। ਪਰ ਹਿੰਸਾ ਭੜਕਣ ਦੇ ਡਰ ਤੋਂ ਉੱਚ ਪੁਲੀਸ ਅਧਿਕਾਰੀਆਂ ਨੂੰ ਉਸ ਨੂੰ ਆਤਮ ਸਮਰਪਣ ਲਈ ਮਨਾਉਣ ਵਾਸਤੇ ਭੇਜਿਆ ਗਿਆ ਜਿਸ 'ਤੇ ਉਸ ਨੇ ਕਿਹਾ ਕਿ ਉਹ 20 ਸਤੰਬਰ ਨੂੰ ਦੁਪਹਿਰ ਬਾਅਦ ਇੱਕ ਵਜੇ ਗ੍ਰਿਫਤਾਰੀ ਦੇਵੇਗਾ। ਜਿਸ ਦਿਨ ਭਿੰਡਰਾਂਵਾਲੇ ਨੂੰ ਗ੍ਰਿਫਤਾਰ ਕੀਤਾ ਗਿਆ ਉਸੇ ਦਿਨ ਨਿਰਦੋਸ਼ਾਂ ਦੇ ਕਤਲਾਂ ਵਾਲੀ ਉਸ ਹਿੰਸਾ ਦੀ ਸ਼ੁਰੂਆਤ ਹੋ ਗਈ ਜਿਸ ਨੇ ਅਗਲੇ ਇੱਕ ਦਹਾਕੇ ਲਈ ਪੰਜਾਬ ਨੂੰ ਆਪਣੇ ਲਪੇਟੇ ਵਿੱਚ ਲਈ ਰੱਖਿਆ। ਇਸ ਦਿਨ ਮੋਟਰ ਸਾਈਕਲ 'ਤੇ ਸਵਾਰ ਤਿੰਨ ਦਹਿਸ਼ਤਗਰਦਾਂ ਨੇ ਜਲੰਧਰ ਦੇ ਇੱਕ ਬਾਜ਼ਾਰ ਵਿੱਚ ਹਿੰਦੂਆਂ 'ਤੇ ਗੋਲੀ ਚਲਾਈ ਜਿਸ ਨਾਲ ਚਾਰ ਆਦਮੀ ਮਾਰੇ ਗਏ ਅਤੇ 12 ਜ਼ਖ਼ਮੀ ਹੋ ਗਏ। ਅਗਲੇ ਦਿਨ ਤਰਨਤਾਰਨ ਅਤੇ ਹੋਰ ਥਾਈਂ ਹਿੰਸਕ ਵਾਰਦਾਤਾਂ ਹੋਈਆਂ। ਪਰ ਇਸ ਸਾਰੇ ਕੁਝ ਤੋਂ ਇੱਕ ਮਹੀਨੇ ਦੇ ਅੰਦਰ ਹੀ 14 ਅਕਤੂਬਰ ਨੂੰ ਗ੍ਰਹਿਮੰਤਰੀ ਵਜੋਂ ਜ਼ੈਲ ਸਿੰਘ ਨੇ ਪਾਰਲੀਮੈਂਟ ਵਿੱਚ ਦੱਸਿਆ ਕਿ ਅਜਿਹਾ ਕੋਈ ਸਬੂਤ ਨਹੀਂ ਮਿਲਿਆ ਜਿਸ ਤੋਂ ਪਤਾ ਲੱਗੇ ਕਿ ਸੰਤ ਭਿੰਡਰਾਂਵਾਲਾ ਦੀ ਲਾਲਾ ਜਗਤ ਨਰਾਇਣ ਦੇ ਕਤਲ ਵਿੱਚ ਕਿਸੇ ਤਰ੍ਹਾਂ ਦੀ ਸ਼ਮੂਲੀਅਤ ਸੀ। ਸਰਕਾਰ ਨੇ ਭਿੰਡਰਾਂਵਾਲੇ ਨੂੰ ਰਿਹਾ ਕਰ ਦਿੱਤਾ। ਭਿੰਡਰਾਂਵਾਲੇ ਦੀ ਰਿਹਾਈ ਨੇ ਉਸ ਨੂੰ ਅਜਿਹੀ ਸ਼ਕਤੀ ਵਜੋਂ ਸਥਾਪਿਤ ਕਰ ਦਿੱਤਾ ਜਿਸ ਨੇ ਭਾਰਤ ਸਰਕਾਰ ਨੂੰ ਵੰਗਾਰਿਆ ਅਤੇ ਹਰਾਇਆ ਸੀ ; ਅਜਿਹੀ ਸ਼ਕਤੀ ਜਿਸ ਨੂੰ ਹੁਣ ਕਾਂਗਰਸ ਕੰਟਰੋਲ ਨਹੀਂ ਕਰ ਸਕਦੀ ਸੀ। ਰਿਹਾਈ ਉਪਰੰਤ ਉਸ ਨੇ ਦਿੱਲੀ ਵਿੱਚ ਜੇਤੂ ਜਲੂਸ ਕੱਢਿਆ ਜਿਸ ਵਿੱਚ ਉਸ ਦੇ ਸਮਰਥਕਾਂ ਨੇ ਹਥਿਆਰਾਂ ਦਾ ਸ਼ਰੇਆਮ ਵਿਖਾਵਾ ਕੀਤਾ।

- - 0 - -

ਅਕਾਲੀ ਦਲ ਦਾ ਜਨਮ ਗੁਰਦਵਾਰਾ ਸੁਧਾਰ ਲਹਿਰ ਦੀ ਐਜੀਟੇਸ਼ਨ ਵਿਚੋਂ ਹੋਇਆ ਇਸ ਲਈ ਸਰਕਾਰ ਖਿਲਾਫ਼ ਐਜੀਟੇਸ਼ਨ ਚਲਾਉਣ ਵਿੱਚ ਉਨ੍ਹਾਂ ਨੂੰ ਖਾਸ ਮੁਹਾਰਤ ਹੈ ਜਿਸ ਦਾ ਤਾਜਾ ਪ੍ਰਗਟਾਵਾ ਉਨ੍ਹਾਂ ਐਮਰਜੈਂਸੀ ਖਿਲਾਫ਼ ਸਤਿਆਗ੍ਰਹਿ ਜਾਰੀ

---

[115] ਉਹੀ, ਸਫਾ 60

ਰੱਖ ਕੇ ਕੀਤਾ ਸੀ। ਇਸ ਸੰਘਰਸ਼ਮਈ ਪਿਛੋਕੜ ਕਰਕੇ ਜਦ ਉਹ ਸੱਤਾ ਤੋਂ ਬਾਹਰ ਹੁੰਦੇ ਹਨ ਤਾਂ ਉਹ ਆਪਣੀਆਂ ਨੀਤੀਆਂ ਦੀ ਪੜਚੋਲ ਕਰਨ ਜਾਂ ਲੋਕਾਂ ਅੱਗੇ ਬਦਲਵਾਂ ਵਿਕਾਸ ਮਾਡਲ ਪੇਸ਼ ਕਰਨ ਦੀ ਬਜਾਏ ਸਿੱਖਾਂ ਅਤੇ ਪੰਜਾਬ ਦੀਆਂ ਮੰਗਾਂ ਉਠਾ ਕੇ ਸਰਕਾਰ ਖਿਲਾਫ਼ ਮੋਰਚੇ ਲਾਉਂਦੇ ਹਨ। 1980 ਵਿੱਚ ਚੋਣਾਂ ਹਾਰ ਕੇ ਸੱਤਾ ਤੋਂ ਬਾਹਰ ਹੋ ਕੇ ਉਨ੍ਹਾਂ ਕਰਨਾ ਤਾਂ ਇਹੀ ਸੀ ਪਰ ਜਿਵੇਂ ਭਿੰਡਰਾਂਵਾਲਾ ਦੇ ਪ੍ਰਭਾਵ ਵਧ ਰਿਹਾ ਸੀ ਉਸ ਨੂੰ ਟੱਕਰ ਦੇਣ ਲਈ ਉਨ੍ਹਾਂ ਨੂੰ ਇਸ ਵਾਰ ਕੇਂਦਰ ਸਰਕਾਰ ਖਿਲਾਫ਼ ਲੜਾਈ ਵਧੇਰੇ ਸ਼ਿੱਦਤ ਅਤੇ ਕੱਟੜਪੁਣੇ ਨਾਲ ਲੜਨ ਲਈ ਖਿੱਚ ਪੈ ਰਹੀ ਸੀ। ਸੋ ਉਨ੍ਹਾਂ ਨੇ ਆਪਣੀਆਂ ਧਾਰਮਿਕ ਅਤੇ ਰਾਜਸੀ ਮੰਗਾਂ ਦੀ ਸੂਚੀ ਬਣਾ ਕੇ ਸ੍ਰੀਮਤੀ ਗਾਂਧੀ ਨੂੰ ਪੇਸ਼ ਕੀਤੀ। ਧਾਰਮਿਕ ਮੰਗਾਂ ਵਿੱਚ ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦੇਣਾ, ਹਰਮੰਦਰ ਸਾਹਿਬ ਤੋਂ ਗੁਰਬਾਣੀ ਦਾ ਸਿੱਧਾ ਕੀਰਤਨ ਪ੍ਰਸਾਰਿਤ ਕਰਨਾ, ਫਲਾਇੰਗ ਮੇਲ ਦਾ ਨਾਮ ਗੋਲਡਨ ਟੈਂਪਲ ਐਕਸਪ੍ਰੈਸ ਕਰਨਾ ਅਤੇ ਆਲ ਇੰਡੀਆ ਗੁਰਦਵਾਰਾ ਐਕਟ ਬਨਾਉਣਾ ਸ਼ਾਮਲ ਸਨ। ਇਹ ਮੰਗਾਂ ਬਹੁਤੀਆਂ ਮਹੱਤਵਪੂਰਨ ਨਹੀਂ ਸਨ ਅਤੇ ਆਸਾਨੀ ਨਾਲ ਮੰਨੀਆਂ ਜਾ ਸਕਦੀਆਂ ਸਨ ਪਰ ਰਾਜਸੀ ਮੰਗਾਂ ਜਿਨ੍ਹਾਂ ਵਿੱਚ ਚੰਡੀਗੜ੍ਹ ਪੰਜਾਬ ਨੂੰ ਦੇਣ, ਦਰਿਆਈ ਪਾਣੀਆਂ ਦੀ ਵੰਡ ਅਤੇ ਆਨੰਦਪੁਰ ਮਤੇ ਅਨੁਸਾਰ ਰਾਜਾਂ ਨੂੰ ਵੱਧ ਅਧਿਕਾਰ ਦੇਣ ਦੀਆਂ ਮੰਗਾਂ ਦੂਸਰੇ ਰਾਜਾਂ ਅਤੇ ਭਾਰਤ ਦੇ ਸੰਵਿਧਾਨਕ ਚੌਖਟੇ ਨਾਲ ਸੰਬਧਿਤ ਸਨ, ਜਿਨ੍ਹਾਂ ਨੂੰ ਹੱਲ ਕਰਨ ਲਈ ਸੌੜੇ ਰਾਜਸੀ ਹਿਤਾਂ ਤੋਂ ਉਪਰ ਉੱਠ ਕੇ ਦੂਰਦ੍ਰਿਸ਼ਟੀ ਵਾਲੀ ਸੋਚ ਦੀ ਲੋੜ ਸੀ ਜੋ ਬਦਕਿਸਮਤੀ ਨੂੰ ਕਾਂਗਰਸ ਪਾਸ ਨਹੀਂ ਸੀ। ਕਾਂਗਰਸ ਅੱਗੇ ਹਰਿਆਣਾ ਹਿਮਾਚਲ ਦੀਆਂ ਚੋਣਾਂ ਅਤੇ ਹਿੰਦੂ ਵੋਟਾਂ ਨੂੰ ਪ੍ਰਭਾਵਿਤ ਕਰਨ ਵਾਲੀ ਪਹੁੰਚ ਵਧੇਰੇ ਮਹੱਤਵਪੂਰਨ ਬਣੀ ਹੋਈ ਸੀ। ਇਸ ਦੌਰਾਨ ਇਨ੍ਹਾਂ ਮੰਗਾਂ ਬਾਰੇ ਅਕਾਲੀਆਂ ਨਾਲ ਗੱਲਬਾਤ ਦੈ ਕਈ ਦੌਰ ਹੋਏ ਪਰ ਮੁੱਦਿਆਂ ਦਾ ਨਿਪਟਾਰਾ ਕਰਨ ਦੀ ਬਜਾਏ ਉਨ੍ਹਾਂ ਨੇ ਸਥਿਤੀ ਨੂੰ ਹੋਰ ਗੁੰਝਲਦਾਰ ਬਣਾਇਆ। ਗੱਲਬਾਤ ਦੇ ਦੌਰਾਂ ਦੀ ਅਸਫਲਤਾ ਨੇ ਅਕਾਲੀਆਂ ਦੀ ਸਾਖ ਕਮਜੋਰ ਕੀਤੀ ਅਤੇ ਭਿੰਡਰਾਂਵਾਲੇ ਦੀਆਂ ਸਿੱਖਾਂ ਨਾਲ ਵਿਤਕਰੇ ਦੀਆਂ ਗੱਲਾਂ ਨੂੰ ਮਜਬੂਤੀ ਮਿਲੀ ਅਤੇ ਉਸ ਨੇ ਆਪਣੇ ਭਾਸ਼ਨਾਂ ਰਾਹੀਂ ਇਹ ਸੁਰ ਤਿੱਖੀ ਕਰ ਦਿੱਤੀ ਕਿ ਸਿੱਖ ਆਪਣਾ ਬਹਾਦਰ ਵਿਰਸਾ ਛੱਡ ਕੇ ਹਿੰਦੂਆਂ ਦੇ ਗੁਲਾਮ ਬਣੇ ਹੋਏ ਹਨ। ਇਸੇ ਦੌਰਾਨ ਦਲ ਖਾਲਸਾ ਨੇ 29 ਸਤੰਬਰ 1981 ਨੂੰ ਇੰਡੀਅਨ ਏਅਰਲਾਈਨਜ਼ ਦਾ ਇੱਕ ਜਹਾਜ਼ ਅਗਵਾ ਕਰਕੇ ਲਾਹੌਰ ਜਾ ਉਤਾਰਿਆ ਅਤੇ ਇਹ ਪ੍ਰਚਾਰਨਾ ਸ਼ੁਰੂ ਕਰ ਦਿੱਤਾ ਕਿ ਪਾਕਿਸਤਾਨ ਦੀ ਸਹਾਇਤਾ ਨਾਲ ਸਿੱਖ ਹਥਿਆਰਬੰਦ ਢੰਗ ਨਾਲ ਆਪਣੀ ਆਜਾਦੀ ਦੀ ਲੜਾਈ ਜਿੱਤਣਗੇ। ਮਾਹੌਲ ਵਿੱਚ ਫਿਰਕੂ ਭੜਕਾਹਟ ਪੈਦਾ ਕਰਨ ਲਈ ਦਲ ਖਾਲਸਾ ਨੇ ਮੰਦਰਾਂ ਨੂੰ ਅਪਵਿੱਤਰ ਕਰਨ ਅਤੇ ਗਊ ਹੱਤਿਆ ਕਰਨ ਦੀ ਮੁਹਿੰਮ ਸ਼ੁਰੂ ਕਰਨ ਦੇ ਭੜਕਾਊ ਬਿਆਨ ਦਿੱਤੇ ਜਿਸ ਦੇ ਸਿੱਟੇ ਵਜੋਂ ਭਾਰਤ ਸਰਕਾਰ ਨੇ 1 ਮਈ 1982 ਨੂੰ ਦਲ ਖਾਲਸਾ ਨੂੰ ਗੈਰ ਕਾਨੂੰਨੀ ਜਥੇਬੰਦੀ ਐਲਾਨ ਦਿੱਤਾ। ਇਸੇ ਦੌਰਾਨ 19 ਜੁਲਾਈ 1982 ਨੂੰ ਭਿੰਡਰਾਂਵਾਲਾ ਨੇ ਆਪਣਾ ਹੈਡਕੁਆਰਟਰ ਚੌਕ ਮਹਿਤਾ ਤੋਂ ਦਰਬਾਰ ਕੰਪਲੈਕਸ ਵਿੱਚ ਗੁਰੂ ਨਾਨਕ ਨਿਵਾਸ ਵਿਖੇ ਸ਼ਿਫਟ ਕਰ ਲਿਆ।

ਦੂਸਰੇ ਪਾਸੇ ਅਕਾਲੀਆਂ ਨੇ ਇਸ ਤਰ੍ਹਾਂ ਬਣਾਏ ਜਾ ਰਹੇ ਫਿਰਕੂ ਅਤੇ ਵੱਖਵਾਦੀ ਮਾਹੌਲ ਦੇ ਵਿਰੋਧ ਵਿੱਚ ਕੋਈ ਸਟੈਂਡ ਲੈਣ ਦੀ ਬਜਾਏ ਪਹਿਲਾਂ ਸਤਲੁਜ ਯਮੁਨਾ ਨਹਿਰ ਰੋਕੂ ਮੋਰਚਾ ਅਤੇ ਫਿਰ 4 ਅਗਸਤ 1982 ਤੋਂ ਹਰਮੰਦਰ ਸਾਹਿਬ ਵਿਚੋਂ 'ਧਰਮ ਯੁੱਧ ਮੋਰਚਾ ਸ਼ੁਰੂ ਕਰ ਦਿੱਤਾ।

ਇਸ ਸਥਿਤੀ ਨੂੰ ਹੋਰ ਤਬਾਹਕੁੰਨ ਬਨਾਉਣ ਵਿੱਚ 1982 ਦੀਆਂ ਏਸ਼ੀਆਈ ਖੇਡਾਂ ਦੌਰਾਨ ਹਰਿਆਣੇ ਵਿਚੋਂ ਲੰਘਣ ਵਾਲੇ ਸਿੱਖਾਂ ਨਾਲ ਭਜਨ ਲਾਲ ਸਰਕਾਰ ਦੇ ਅਤਿ ਘਟੀਆ ਵਰਤਾਉ ਦਾ ਵੀ ਯੋਗਦਾਨ ਸੀ। ਅਕਾਲੀ ਵੀ ਦੇਸ਼ ਦੇ ਹਿਤਾਂ ਪ੍ਰਤੀ ਐਨੇ ਸੋਚਵਾਨ ਤਾਂ ਨਹੀਂ ਸਨ ਕਿ ਉਹ ਕੇਂਦਰ ਖਿਲਾਫ਼ ਆਪਣੀ ਲੜਾਈ ਨੂੰ ਏਸ਼ੀਆਈ ਖੇਡਾਂ ਵਰਗੇ ਕੌਮਾਂਤਰੀ ਮੌਕੇ 'ਤੇ ਨਾ ਉਛਾਲਣ। ਉਨ੍ਹਾਂ ਨੇ ਸਰਕਾਰ ਉੱਤੇ ਦਬਾਅ ਬਨਾਉਣ ਲਈ ਐਲਾਨ ਕਰ ਦਿੱਤਾ ਕਿ ਉਹ ਖੇਡਾਂ ਦੇ ਉਦਘਾਟਨ ਮੌਕੇ ਦਿੱਲੀ ਵਿੱਚ ਪ੍ਰਦਰਸ਼ਨ ਕਰਨਗੇ। ਇਸ ਨਾਲ ਇੰਦਰਾ ਸਰਕਾਰ ਘਬਰਾ ਗਈ ਕਿਉਂਕਿ ਇਨ੍ਹਾਂ ਖੇਡਾਂ ਦਾ ਪ੍ਰਬੰਧ ਰਾਜੀਵ ਗਾਂਧੀ ਦੀ ਦੇਖ ਰੇਖ ਹੇਠ ਹੋ ਰਿਹਾ ਸੀ ਜਿਸ ਕਰਕੇ ਇਨ੍ਹਾਂ ਖੇਡਾਂ ਦੀ ਸਫਲਤਾ ਨਾਲ ਰਾਜੀਵ ਦਾ ਵਕਾਰ ਜੁੜਿਆ ਹੋਇਆ ਸੀ। ਪ੍ਰਦਰਸ਼ਨ ਨੂੰ ਰੋਕਣ ਲਈ ਸਰਕਾਰ ਨੇ ਫੈਸਲਾ ਕੀਤਾ ਕਿ ਦਿੱਲੀ ਵਿੱਚ ਸਿੱਖਾਂ ਦੇ ਬਾਹਰ ਤੋਂ ਆਉਣ ਨੂੰ ਸਖਤੀ ਨਾਲ ਰੋਕ ਦਿੱਤਾ ਜਾਵੇ। ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਨੇ ਇਹ ਸਖਤੀ

ਬਹੁਤ ਕੁੱਢਰ ਢੰਗ ਨਾਲ ਲਾਗੂ ਕੀਤੀ। ਹਰਿਆਣੇ ਵਿਚੋਂ ਲੰਘਣ ਵਾਲੇ ਹਰ ਸਿੱਖ ਨੂੰ ਜ਼ਲੀਲ ਕੀਤਾ ਗਿਆ ਅਤੇ ਕਈ ਨਾਮਵਰ ਸਿੱਖਾਂ ਵੀ ਤਲਾਸ਼ੀ ਬਹਾਨੇ ਤੰਗ ਕੀਤਾ ਗਿਆ। ਇਸ ਤਰ੍ਹਾਂ ਕਰਕੇ ਗਰਮ-ਖਿਆਲੀ ਸਿੱਖਾਂ ਨੂੰ ਵਿਤਕਰੇ ਦਾ ਜੋਰਦਾਰ ਸਬੂਤ ਮੁਹਈਆ ਕਰ ਦਿੱਤਾ ਗਿਆ ਅਤੇ ਆਮ ਸਿੱਖਾਂ ਵਿੱਚ ਵੀ ਬੇਗਾਨਗੀ ਦੀ ਭਾਵਨਾ ਪੈਦਾ ਹੋਈ।

ਅਕਾਲੀ ਸਨਮਾਨਜਨਕ ਸਮਝੌਤਾ ਚਾਹੁੰਦੇ ਸਨ, ਜੇ ਅਜਿਹਾ ਹੋ ਜਾਂਦਾ ਤਾਂ ਭਿੰਡਰਾਂਵਾਲੇ ਦੀ ਹਿੰਸਕ ਲਹਿਰ ਦੇ ਮੁਕਾਬਲੇ ਸੰਵਿਧਾਨਕ ਦਾਇਰੇ ਵਿੱਚ ਵਿਚਰਨ ਵਾਲੇ ਅਕਾਲੀਆਂ ਦਾ ਸਿੱਖਾਂ ਵਿੱਚ ਪ੍ਰਭਾਵ ਬਣਿਆ ਰਹਿੰਦਾ। ਪਰ ਕੇਂਦਰ ਸਰਕਾਰ ਅਤੇ ਪ੍ਰਧਾਨ ਮੰਤਰੀ ਦੇ ਸਲਾਹਕਾਰਾਂ ਨੇ ਆਪਣੇ ਸਿਆਸੀ ਜੋੜਾਂ ਤੋੜਾਂ ਵਿਚੋਂ ਕੋਈ ਸਮਝੌਤਾ ਸਿਰੇ ਨਾ ਚੜ੍ਹਨ ਦਿੱਤਾ। ਅਕਤੂਬਰ 83 ਵਿੱਚ ਤਾਂ ਸਵਰਨ ਸਿੰਘ ਦੀ ਵਿਚੋਲਗਿਰੀ ਨਾਲ ਸਾਰਾ ਕੁਝ ਤੈਅ ਹੋਣ ਤੋਂ ਬਾਅਦ ਅਗਲੇ ਦਿਨ ਇੰਦਰਾ ਗਾਂਧੀ ਮੁਨਕਰ ਹੋ ਗਈ। ਇਸ ਨਾਲ ਰਵਾਇਤੀ ਅਕਾਲੀਆਂ ਖਾਸ ਕਰ ਲੌਂਗੋਵਾਲ ਵਰਗੇ ਨਰਮ ਖਿਆਲ ਅਕਾਲੀਆਂ ਕੋਲੋਂ ਕੁਝ ਕਰ ਸਕਣ ਦਾ ਆਧਾਰ ਖੁੱਸ ਗਿਆ ਅਤੇ ਪੰਜਾਬ ਦਾ ਮੈਦਾਨ ਪੂਰੀ ਤਰ੍ਹਾਂ ਭਿੰਡਰਾਂਵਾਲੇ ਦੇ ਹੱਥ ਆ ਗਿਆ। ਉਹ ਆਪਣੇ ਆਪ ਨੂੰ ਹੋਰ ਸੁਰੱਖਿਅਤ ਕਰਨ ਲਈ ਦਸੰਬਰ 83 ਵਿੱਚ ਗੁਰੂ ਨਾਨਕ ਨਿਵਾਸ ਛੱਡ ਕੇ ਅਕਾਲ ਤਖਤ ਵਿੱਚ ਆ ਗਿਆ ਜਿੱਥੇ ਉਸ ਦੇ ਪੈਰੋਕਾਰਾਂ ਨੇ ਪੂਰੀ ਮੋਰਚਾਬੰਦੀ ਕਰ ਲਈ। ਇਸ ਸਮੇਂ ਤੀਕ ਪਾਕਿਸਤਾਨ ਨੂੰ ਵੀ ਦਹਿਸ਼ਤਗਰਦਾਂ ਰਾਹੀਂ ਭਾਰਤ ਖਿਲਾਫ਼ ਅਸਿੱਧੀ ਲੜਾਈ ਲੜਨ ਦਾ ਮੌਕਾ ਹੱਥ ਲੱਗ ਚੁੱਕਾ ਸੀ। ਬਾਰਡਰ ਪਾਰੋਂ ਹਥਿਆਰਾਂ ਦੀ ਖੁੱਲ੍ਹੀ ਸਪਲਾਈ ਹੋਣ ਲੱਗ ਪਈ ਸੀ ਜੋ ਰਾਸ਼ਨ ਵਾਲੇ ਟਰੱਕਾਂ ਰਾਹੀਂ ਹਰਮੰਦਰ ਸਾਹਿਬ ਕੰਪਲੈਕਸ ਅੰਦਰ ਪਹੁੰਚਾਏ ਜਾਂਦੇ। ਭਾਰਤ ਦੀ ਸਰਕਾਰ ਇਨ੍ਹਾਂ ਨੂੰ ਰੋਕਣ ਲਈ ਕਿਉਂ ਨਾ ਕੁਝ ਕਰ ਸਕੀ ਇਹ ਵੱਡਾ ਸਵਾਲ ਅਜੇ ਵੀ ਕਾਇਮ ਹੈ। ਇਨ੍ਹਾਂ ਹਥਿਆਰਾਂ ਨਾਲ ਕਤਲਾਂ ਦੀਆਂ ਵਾਰਦਾਤਾਂ ਬਹੁਤ ਵਧ ਗਈਆਂ। 25 ਅਪ੍ਰੈਲ 1983 ਨੂੰ ਪੰਜਾਬ ਪੁਲੀਸ ਦੇ ਡੀ.ਆਈ.ਜੀ. ਅਟਵਾਲ ਨੂੰ ਹਰਮੰਦਰ ਸਾਹਿਬ ਦੇ ਬਾਹਰ ਗੇਟ ਕੋਲ ਗੋਲੀ ਮਾਰ ਦਿੱਤੀ ਗਈ, ਕਾਤਲ ਦਰਬਾਰ ਸਾਹਿਬ ਕੰਪਲੈਕਸ ਦੇ ਅੰਦਰ ਚਲੇ ਗਏ ਅਤੇ ਪੁਲੀਸ ਦੋਸ਼ੀਆਂ ਖਿਲਾਫ਼ ਕੋਈ ਕਾਰਵਾਈ ਨਾ ਕਰ ਸਕੀ। ਹਿੰਸਾ ਦੇ ਇਸ ਪਹਿਲੇ ਦੌਰ ਵਿੱਚ ਨਿਰੰਕਾਰੀ ਮੁੱਖ ਨਿਸ਼ਾਨਾ ਸਨ, ਆਮ ਹਿੰਦੂਆਂ ਵਿਰੁੱਧ ਵੀ ਘਟਨਾਵਾਂ ਹੋਈਆਂ ਜੋ ਵਧੇਰੇ ਕਰਕੇ ਉਹਨਾਂ ਖਿਲਾਫ਼ ਹੋਈਆਂ ਜੋ ਇਸ ਹਿੰਸਾ ਖਿਲਾਫ਼ ਬੋਲਦੇ ਸਨ। ਹਿੰਦੂਆਂ ਵਿਰੁੱਧ ਦਹਿਸ਼ਤ ਦਾ ਮਾਹੌਲ ਬਨਾਉਣ ਲਈ ਕਾਫੀ ਥਾਵਾਂ 'ਤੇ ਬੰਬ ਧਮਾਕੇ ਕੀਤੇ ਗਏ ਜਿਵੇਂ 15 ਅਕਤੂਬਰ 83 ਨੂੰ ਚੰਡੀਗੜ੍ਹ ਰਾਮਲੀਲਾ ਦੌਰਾਨ ਹੱਥ-ਗੋਲਾ ਸੁਟਿਆ ਗਿਆ ਜਿਸ ਨਾਲ 3 ਮਰੇ ਅਤੇ 22 ਫੱਟੜ ਹੋਏ, 16 ਅਕਤੂਬਰ ਨੂੰ ਲੁਧਿਆਣਾ ਦੇ ਮਾਤਾਰਾਣੀ ਮੰਦਰ ਵਿੱਚ ਬੰਬ ਧਮਾਕਾ ਹੋਇਆ ਅਤੇ ਹੋਰ ਵੀ ਕਈ ਥਾਈਂ ਅਜਿਹੇ ਬੰਬ ਧਮਾਕੇ ਕੀਤੇ ਗਏ। ਇਸ ਦੇ ਮੁਕਾਬਲੇ ਕਿਸੇ ਵੀ ਨਿਰੰਕਾਰੀ ਦੀ ਜ਼ਿੰਦਗੀ ਸੁਰਖਿਅਤ ਨਹੀਂ ਸੀ ਅਤੇ ਨਾ ਹੀ ਉਹ ਆਪਣੇ ਐਤਵਾਰੀ ਸਮਾਗਮ ਕਰ ਸਕਦੇ ਸਨ। ਦਸੰਬਰ 83 ਵਿੱਚ ਬੱਬਰ ਖਾਲਸਾ ਦੇ ਸੁਖਦੇਵ ਸਿੰਘ ਨੇ ਤਦ ਤੱਕ ਦੇ 35 ਨਿਰੰਕਾਰੀਆਂ ਦੇ ਕਤਲਾਂ ਦੀ ਜਿੰਮੇਵਾਰੀ ਲਈ ਅਤੇ ਬਹੁਤ ਸਾਰੇ ਇਸ ਤੋਂ ਬਾਅਦ ਵੀ ਮਾਰੇ ਗਏ। ਪਰ ਸਤੰਬਰ-ਅਕਤੂਬਰ 1983 ਤੋਂ ਇਸ ਹਿੰਸਾ ਦਾ ਮੂੰਹ ਯੋਜਨਾਬੱਧ ਰੂਪ ਵਿੱਚ ਹਿੰਦੂ ਫਿਰਕੇ ਖਿਲਾਫ਼ ਕਰ ਦਿੱਤਾ ਗਿਆ ਸੀ। 28 ਸਤੰਬਰ ਨੂੰ ਜਗਰਾਵਾਂ ਵਿਖੇ ਸਵੇਰ ਦੀ ਸੈਰ ਕਰ ਰਹੇ ਲੋਕਾਂ ਉੱਤੇ ਫਾਇਰਿੰਗ ਕੀਤੀ ਗਈ ਅਤੇ 5 ਅਕਤੂਬਰ ਨੂੰ ਕਪੂਰਥਲਾ ਜਿਲ੍ਹੇ ਦੇ ਪਿੰਡ ਢਿਲਵਾਂ ਨੇੜੇ ਇੱਕ ਬੱਸ ਵਿਚੋਂ 6 ਹਿੰਦੂ ਮੁਸਾਫਿਰਾਂ ਨੂੰ ਕੱਢ ਕੇ ਮਾਰ ਦਿੱਤਾ ਗਿਆ। ਇਹ ਹੁਣ ਤੱਕ ਚੱਲੀ ਆ ਰਹੀ ਹਿੰਸਾ ਵਿੱਚ ਬਹੁਤ ਭੈੜਾ ਮੋੜ ਸੀ ਕਿਉਂਕਿ ਕਿਸੇ ਮੁੱਦੇ 'ਤੇ ਭੜਕੀ ਭੀੜ ਵੱਲੋਂ ਦੂਜੀ ਧਿਰ 'ਤੇ ਬੰਦਿਆਂ 'ਤੇ ਹਮਲਾ ਕਰ ਕੇ ਮਾਰ ਦੇਣਾ ਹੋਰ ਗੱਲ ਹੈ ਪਰ ਇਸ ਤਰ੍ਹਾਂ ਬਿਨਾਂ ਕਿਸੇ ਭੜਕਾਹਟ ਦੇ, ਮਿਨਤਾਂ ਤਰਲੇ ਕਰ ਰਹੇ ਅਜਿਹੇ ਇਨਸਾਨਾਂ ਨੂੰ ਮਾਰਨਾ ਜਿਨ੍ਹਾਂ ਦਾ ਕਿਸੇ ਧਾਰਮਿਕ ਜਾਂ ਰਾਜਨੀਤਕ ਮਸਲੇ ਨਾਲ ਕੋਈ ਸਬੰਧ ਹੀ ਨਾ ਹੋਵੇ, ਬਹੁਤ ਹੀ ਕਰੂਰਤਾ ਪੂਰਨ ਵਰਤਾਰਾ ਸੀ। ਦੂਸਰਾ ਸਿੱਖਾਂ ਦੇ ਹਿੰਦੂਆਂ ਨਾਲੋਂ ਵੱਖਰੇ ਹੋਣ ਦਾ ਮੁੱਦਾ ਤਾਂ ਉਠਦਾ ਰਿਹਾ ਸੀ ਪਰ ਇਤਿਹਾਸਕ ਤੌਰ 'ਤੇ ਸਿੱਖਾਂ ਦੇ ਹਿੰਦੂਆਂ ਨਾਲ ਦੁਸ਼ਮਣਾਨਾ ਸਬੰਧ ਕਦੇ ਵੀ ਨਹੀਂ ਰਹੇ ਸਨ ਜਿਵੇਂ ਮੁਸਲਮਾਨ ਸ਼ਾਸਕਾਂ ਨਾਲ ਰਹੇ ਸਨ। ਸੋ ਪਹਿਲਾਂ ਪਹਿਲ ਤਾਂ ਇਸ ਕਾਂਡ ਨੇ ਪੰਜਾਬ ਨੂੰ ਹਿਲਾ ਕੇ ਰੱਖ ਦਿੱਤਾ। ਇਸ ਦੇ ਸਿੱਟੇ ਵਜੋਂ 6 ਅਕਤੂਬਰ 1983 ਪੰਜਾਬ ਵਿੱਚ ਰਾਸ਼ਟਰਪਤੀ ਰਾਜ ਲਾਗੂ ਕਰ ਦਿੱਤਾ ਗਿਆ ਅਤੇ 7 ਅਕਤੂਬਰ ਨੂੰ ਇਸਨੂੰ ਡਿਸਟਰਬਡ ਏਰੀਆ ਕਰਾਰ ਦੇ ਦਿੱਤਾ। ਪਰ ਇਸ ਨਾਲ ਇਹ ਘਟਨਾਵਾਂ ਰੁਕੀਆਂ ਨਹੀਂ

ਕਿਉਂਕਿ ਇਸ ਪਿੱਛੇ ਯੋਜਨਾ ਇਹ ਸੀ ਅਜਿਹੀਆਂ ਹਤਿਆਵਾਂ ਤੋਂ ਡਰ ਕੇ ਹਿੰਦੂ ਪੰਜਾਬ ਤੋਂ ਬਾਹਰ ਜਾਣਗੇ ਅਤੇ ਇਸ ਦੇ ਪ੍ਰਤੀਕਰਮ ਵਜੋਂ ਦੂਸਰੇ ਸੂਬਿਆਂ ਵਿੱਚ ਸਿੱਖਾਂ ਉੱਤੇ ਹਮਲੇ ਹੋਣਗੇ ਤਾਂ ਉਹ ਪੰਜਾਬ ਵੱਲ ਭੱਜਣਗੇ ਜਿਸ ਨਾਲ ਇਥੇ ਨਿਰੋਲ ਸਿੱਖ ਆਬਾਦੀ ਹੋ ਜਾਵੇਗੀ ਅਤੇ ਇਥੇ ਸਿੱਖ ਧਾਰਮਿਕ ਰਾਜ ਸਥਾਪਿਤ ਹੋ ਸਕੇਗਾ। ਅਜਿਹੇ ਕੁਝ ਪ੍ਰਤੀਕਰਮ ਹੋਏ ਵੀ, ਜਿਵੇਂ 19 ਫਰਵਰੀ 84 ਨੂੰ ਪਾਣੀਪੱਤ ਵਿਖੇ 8 ਬੇਗੁਨਾਹ ਸਿੱਖ ਮਾਰੇ ਗਏ, ਇਸ ਤੋਂ ਇਲਾਵਾ ਸਿੱਖਾਂ ਪ੍ਰਤੀ ਸ਼ੱਕ ਅਤੇ ਨਫ਼ਰਤ ਦੀ ਦੀਵਾਰ ਵੀ ਖੜ੍ਹੀ ਹੋਈ, ਕੁਝ ਹਿੰਦੂਆਂ ਨੇ ਵੀ ਇਧਰੋਂ ਪਲਾਇਨ ਕੀਤਾ, ਪਰ ਭਾਰਤ ਦੇ ਮੌਜੂਦਾ ਰਾਜਨੀਤਕ ਸਿਸਟਮ ਵਿੱਚ 1947 ਦੁਹਰਾਇਆ ਜਾਣਾ ਸੰਭਵ ਨਹੀਂ ਸੀ।

ਖੈਰ ਦਹਿਸ਼ਤਗਰਦਾਂ ਨੇ ਅਜਿਹੀਆਂ ਹਿੰਸਕ ਕਾਰਵਾਈਆਂ ਜਾਰੀ ਰੱਖੀਆਂ। 18 ਨਵੰਬਰ ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਰਸੂਲਪੁਰ ਪਿੰਡ ਨੇੜੇ ਇੱਕ ਬੱਸ ਵਿਚੋਂ 4 ਹਿੰਦੂ ਕੱਢ ਕੇ ਮਾਰੇ ਗਏ। 21 ਫਰਵਰੀ 84 ਨੂੰ ਕਾਹਨੂੰਵਾਨ ਦੇ ਬਾਜ਼ਾਰ ਵਿੱਚ, 22 ਫਰਵਰੀ ਨੂੰ ਲੋਪੋਕੇ ਦੇ ਬਾਜ਼ਾਰ ਅਤੇ 23 ਫਰਵਰੀ ਨੂੰ ਗੁਰੂ ਹਰਸਹਾਏ ਦੀ ਆਨਾਜ ਮੰਡੀ ਵਿੱਚ ਮੋਨੇ ਵਿਅਕਤੀਆਂ ਨੂੰ ਨਿਸ਼ਾਨਾ ਬਣਾ ਕੇ ਗੋਲੀਆਂ ਵਰ੍ਹਾਈਆਂ ਗਈਆਂ ਜਿਨ੍ਹਾਂ ਨਾਲ ਡੇਢ ਦਰਜਨ ਤੋਂ ਉਪਰ ਵਿਅਕਤੀ ਮਾਰੇ ਗਏ ਅਤੇ ਅਨੇਕਾਂ ਜ਼ਖ਼ਮੀ ਹੋਏ। ਲੋਪੋ ਕੇ ਵਿਖੇ ਗੋਲੀ ਚਲਾਉਣ ਵਾਲਿਆਂ ਉਸ ਦਿਨ ਗੁਰਬਖਸ਼ ਸਿੰਘ ਪ੍ਰੀਤਲੜੀ ਦਾ ਪੋਤਰਾ ਅਤੇ ਪ੍ਰੀਤਲੜੀ ਦਾ ਜ਼ਹੀਨ ਸੰਪਾਦਕ ਸੁਮੀਤ ਵੀ ਗੋਲੀਆਂ ਦਾ ਸ਼ਿਕਾਰ ਬਣਾ ਦਿੱਤਾ। ਸੁਮੀਤ ਦਾ ਕਤਲ ਪੰਜਾਬੀ ਸਾਹਿਤ ਅਤੇ ਮਨੁੱਖਤਾਵਾਦੀ ਕਦਰਾਂ ਨੂੰ ਪ੍ਰਣਾਏ ਲੋਕਾਂ ਲਈ ਫਿਰਕੂ ਤਾਕਤਾਂ ਵੱਲੋਂ ਲੱਗਾ ਵੱਡਾ ਧੱਕਾ ਸੀ। ਆਮ ਲੋਕਾਂ ਨੇ ਨਾਲ ਨਾਲ ਉਨ੍ਹਾਂ ਨੇ ਅਜਿਹੇ ਖਾਸ ਲੋਕਾਂ ਨੂੰ ਵੀ ਨਿਸ਼ਾਨਾ ਬਣਾਇਆ ਜੋ ਉਨ੍ਹਾਂ ਨੂੰ ਆਪਣੀਆਂ ਯੋਜਨਾਵਾਂ ਵਿੱਚ ਅੜਿੱਕਾ ਲਗਦੇ ਸਨ। ਜਿਵੇਂ 28 ਮਾਰਚ 1984 ਨੂੰ ਦਿੱਲੀ ਸਿੱਖ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐੱਚ.ਐੱਸ.ਮਨਚੰਦਾ ਦਾ ਕਤਲ ਕਰ ਦਿੱਤਾ ਗਿਆ, 3 ਅਪ੍ਰੈਲ ਨੂੰ ਪੰਜਾਬ ਯੂਨੀਵਰਸਿਟੀ ਦੇ ਪ੍ਰੋਫੈਸਰ ਵੀ.ਐਨ.ਤਿਵਾੜੀ ਅਤੇ 14 ਮਈ ਨੂੰ ਅਕਾਲ ਤਖਤ ਦੇ ਸਾਬਕਾ ਜਥੇਦਾਰ ਗਿਆਨੀ ਸਾਹਿਬ ਸਿੰਘ ਦਾ ਕਤਲ ਕਰ ਦਿੱਤਾ ਗਿਆ। ਸਰਕਾਰ ਦੇ ਵਾਈਟ ਪੇਪਰ ਅਨੁਸਾਰ ਅੰਦੋਲਨ ਸ਼ੁਰੂ ਹੋਣ ਤੋਂ 3 ਜੂਨ 1984, ਭਾਵ ਅਪ੍ਰੇਸ਼ਨ ਬਲਿਊ ਸਟਾਰ ਸ਼ੁਰੂ ਹੋਣ ਤੱਕ 1200 ਤੋਂ ਵੱਧ ਹਿੰਸਕ ਘਟਨਾਵਾਂ ਹੋਈਆਂ ਜਿਨ੍ਹਾਂ ਵਿੱਚ 410 ਵਿਅਕਤੀ ਮਾਰੇ ਗਏ ਅਤੇ 1180 ਤੋਂ ਵੱਧ ਜ਼ਖ਼ਮੀ ਹੋਏ। ਇਸ ਤੋਂ ਇਲਾਵਾ ਬੈਂਕਾਂ ਲੁੱਟਣ ਅਤੇ ਵਿਅਕਤੀਗਤ ਉਗਰਾਹੀਆਂ ਦਾ ਵਰਤਾਰਾ ਵੀ ਜੋਰ ਸ਼ੋਰ ਨਾਲ ਚੱਲਣ ਲੱਗਾ। ਇਸ ਪ੍ਰਸੰਗ ਵਿੱਚ ਸਭ ਤੋਂ ਮਾੜੀ ਗੱਲ ਇਹ ਸੀ ਕਿ ਸਿੱਖਾਂ ਦਾ ਸਭ ਤੋਂ ਪਵਿੱਤਰ ਅਸਥਾਨ, ਸ੍ਰੀ ਹਰਮੰਦਰ ਸਾਹਿਬ ਇਨ੍ਹਾਂ ਸਾਰੀਆਂ ਕਾਰਵਾਈਆਂ ਦਾ ਕੇਂਦਰ ਬਣਿਆ ਹੋਇਆ ਸੀ। ਉਥੇ ਹਥਿਆਰਾਂ ਦੇ ਜਖ਼ੀਰੇ ਜਮ੍ਹਾ ਹੋ ਚੁੱਕੇ ਸਨ, ਭੜਕਾਊ ਭਾਸ਼ਨ ਹੁੰਦੇ ਸਨ, ਕੋਈ ਵੀ ਵਾਰਦਾਤ ਕਰਕੇ ਉਥੇ ਪਹੁੰਚ ਜਾਣ ਵਾਲਾ ਬੰਦਾ ਪੁਲੀਸ ਤੋਂ ਸੁਰਖਿਅਤ ਹੋ ਜਾਂਦਾ ਸੀ। ਉਥੋਂ ਨਾ ਤਾਂ ਅਕਾਲੀਆਂ ਅਤੇ ਨਾ ਹੀ ਭਿੰਡਰਾਂਵਾਲੇ ਵੱਲੋਂ ਇਨ੍ਹਾਂ ਘਟਨਾਵਾਂ ਦੀ ਨਿੰਦਾ ਕੀਤੀ ਜਾਂਦੀ ਸੀ ਸਗੋਂ ਟੇਢੇ ਢੰਗ ਨਾਲ ਜਾਇਜ਼ ਹੀ ਠਹਿਰਾਇਆ ਜਾਂਦਾ ਸੀ।

ਇਸ ਨਾਲ ਸਰਕਾਰ ਉੱਤੇ ਸਖਤ ਕਾਰਵਾਈ ਕਰਨ ਲਈ ਦਬਾਉ ਵਧਣ ਲੱਗਾ। ਆਖਰ ਸਰਕਾਰ ਨੇ ਫੌਜ ਦੀ ਮਦਦ ਨਾਲ ਦਹਿਸ਼ਤਵਾਦ ਨੂੰ ਖਤਮ ਕਰਨ ਲਈ ਹਰਮੰਦਰ ਸਾਹਿਬ ਕੰਪਲੈਕਸ ਵਿੱਚ ਫੌਜ ਭੇਜ ਕੇ ਭਿੰਡਰਾਂਵਾਲਾ ਅਤੇ ਉਸ ਦੇ ਪੈਰੋਕਾਰਾਂ ਦਾ ਨਿਪਟਾਰਾ ਕਰਨ ਦਾ ਫੈਸਲਾ ਲੈ ਲਿਆ। ਜਿਸ ਦੇ ਸਿੱਟੇ ਵਜੋਂ ਜੂਨ 1984 ਵਿੱਚ ਅਪ੍ਰੇਸ਼ਨ ਬਲਿਊ ਸਟਾਰ ਹੋਇਆ ਜਿਸ ਵਿੱਚ ਕਾਫੀ ਕੁਝ ਗਲਤ ਵਾਪਰ ਗਿਆ। ਜਿਸ ਦਿਨ ਫੌਜ ਨੇ ਘੇਰਾ ਪਾਇਆ ਉਸ ਤੋਂ ਇੱਕ ਦਿਨ ਪਹਿਲਾਂ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਨ ਸੀ ਜਿਸ ਕਾਰਨ ਬਹੁਤ ਸਾਰੇ ਸ਼ਰਧਾਲੂ ਵੀ ਹਰਮੰਦਰ ਸਾਹਿਬ ਦੇ ਅੰਦਰ ਸਨ, ਸਿੱਟੇ ਵਜੋਂ ਇਸ ਕਾਰਵਾਈ ਦੌਰਾਨ ਦਹਿਸ਼ਤਗਰਦਾਂ ਦੇ ਨਾਲ ਨਾਲ ਬਹੁਤ ਸਾਰੇ ਸਾਧਾਰਣ ਸ਼ਰਧਾਲੂ ਵੀ ਮਾਰੇ ਗਏ। ਹਰਮੰਦਰ ਸਾਹਿਬ ਕੰਪਲੈਕਸ ਵਿੱਚ ਕਿੰਨੀ ਮੋਰਚਾਬੰਦੀ ਹੋ ਚੁੱਕੀ ਸੀ ਅਤੇ ਕਿੰਨੇ ਮਾਰੂ ਹਥਿਆਰ ਜਮਾਂ ਹੋ ਚੁੱਕੇ ਸਨ ਇਸ ਬਾਰੇ ਸਰਕਾਰ ਦਾ ਖੁਫ਼ੀਆ ਤੰਤਰ ਬੁਰੀ ਤਰ੍ਹਾਂ ਫੇਲ੍ਹ ਰਿਹਾ। ਫੌਜ ਨੂੰ ਅੰਦਰੋਂ ਜਿਸ ਤਰ੍ਹਾਂ ਦੇ ਵਿਰੋਧ ਦਾ ਸਾਹਮਣਾ ਕਰਨਾ ਪਿਆ, ਇਥੋਂ ਤੱਕ ਕਿ ਫੌਜ ਦਾ ਪਹਿਲਾ ਟੈਂਕ ਵੀ ਨਕਾਰਾ ਕਰ

ਦਿੱਤਾ ਗਿਆ, ਉਸ ਨਾਲ ਹਮਲੇ ਦੀ ਪਹਿਲੀ ਸਾਰੀ ਵਿਉਂਤਬੰਦੀ ਖਤਮ ਹੋ ਗਈ ਅਤੇ ਦਹਿਸ਼ਤਗਰਦਾਂ ਨੂੰ ਖਤਮ ਕਰਨ ਦੀ ਕਾਰਵਾਈ ਅਕਾਲ ਤਖਤ ਦੀ ਇਮਾਰਤ 'ਤੇ ਗੋਲੇ ਸੁੱਟ ਕੇ ਹੀ ਪੂਰੀ ਹੋ ਸਕੀ।

ਅਸਲ ਵਿੱਚ ਕਾਂਗਰਸ ਸਰਕਾਰ ਨੇ ਆਪਣੀਆਂ ਗਲਤ ਰਾਜਸੀ ਗਿਣਤੀਆਂ ਮਿਣਤੀਆਂ ਨਾਲ ਮਾਮਲਾ ਐਨਾ ਵਿਗਾੜ ਦਿੱਤਾ ਸੀ ਕਿ ਇਸ ਵੱਡੀ ਕਾਰਵਾਈ ਨੇ ਵੀ ਮਸਲੇ ਨੂੰ ਹੱਲ ਕਰਨ ਦੀ ਬਜਾਏ ਇਸ ਨੂੰ ਹੋਰ ਉਲਝਾ ਦਿੱਤਾ। ਇਸ ਬਾਰੇ ਮਾਰਕ ਟਲੀ ਦਾ ਇਹ ਲਿਖਣਾ ਠੀਕ ਜਾਪਦਾ ਹੈ -

ਇਹ ਇੰਦਰਾ ਗਾਂਧੀ ਦੀ ਕਾਂਗਰਸ ਪਾਰਟੀ ਹੀ ਸੀ ਜਿਸਨੇ ਸੰਤ ਭਿੰਡਰਾਂਵਾਲੇ ਨੂੰ ਚੁੱਕਿਆ ਅਤੇ ਇਹ ਇੰਦਰਾ ਗਾਂਧੀ ਦੀ ਸਰਕਾਰ ਹੀ ਸੀ ਜਿਸਨੇ ਉਸ ਨੂੰ ਪੰਜਾਬ ਵਿੱਚ ਆਪਣਾ ਦਾਬਾ ਕਾਇਮ ਕਰਨ ਦੀ ਇਜਾਜ਼ਤ ਦਿੱਤੀ। ਜੇ ਉਹ ਡੀ.ਆਈ.ਜੀ. ਅਟਵਾਲ ਦੇ ਕਤਲ ਤੋਂ ਬਾਅਦ ਭਿੰਡਰਾਂਵਾਲੇ ਨੂੰ ਗ੍ਰਿਫਤਾਰ ਕਰ ਲੈਂਦੀ ਤਾਂ ਅਕਾਲ ਤਖਤ 'ਤੇ ਕੋਈ ਹਮਲਾ ਨਾ ਹੋਇਆ ਹੁੰਦਾ। ਇਥੋਂ ਤੱਕ ਕਿ ਜੇ ਇੰਦਰਾ ਗਾਂਧੀ ਨੇ ਉਸ ਸਮੇਂ ਕਾਰਵਾਈ ਕੀਤੀ ਹੁੰਦੀ ਜਦੋਂ ਉਸ ਨੂੰ ਭਿੰਡਰਾਂਵਾਲੇ ਦੇ ਹਰਮੰਦਰ ਸਾਹਿਬ ਦੀ ਕਿਲ੍ਹੇਬੰਦੀ ਕਰਨ ਦੀਆਂ ਪਹਿਲੀਆਂ ਸੂਚਨਾਵਾਂ ਮਿਲੀਆਂ ਸਨ ਤਾਂ ਵੀ ਦੇਰ ਨਾ ਹੋਈ ਹੁੰਦੀ। ਪ੍ਰੰਤੂ ਜਦੋਂ ਉਸ ਨੇ ਕਾਰਵਾਈ ਕੀਤੀ, ਨਿਸਚੇ ਹੀ ਬਹੁਤ ਦੇਰ ਹੋ ਚੁੱਕੀ ਸੀ।[116]

ਇਸ ਕੜੀ ਵਿੱਚ ਅਗਲੀ ਵੱਡੀ ਘਟਨਾ 31 ਅਕਤੂਬਰ 1984 ਨੂੰ ਇੰਦਰਾ ਗਾਂਧੀ ਦਾ ਉਸ ਦੇ ਸਿੱਖ ਬਾਡੀਗਾਰਡਾਂ ਵੱਲੋਂ ਕੀਤਾ ਕਤਲ ਸੀ। ਇਸ ਘਟਨਾ ਨੇ ਦੁਨੀਆਂ ਨੂੰ ਸੁੰਨ ਕਰਕੇ ਰੱਖ ਦਿੱਤਾ ਪਰ ਸਿੱਖ ਮਾਨਸਿਕਤਾ ਅਤੇ ਹਿੰਦੂ ਸਿੱਖ ਸਬੰਧਾਂ ਉੱਤੇ ਵੱਡਾ ਅਸਰ ਛੱਡਣ ਵਾਲੀ ਘਟਨਾ ਇਸ ਕਤਲ ਉਪਰੰਤ ਹੋਣ ਵਾਲੀ ਸਿੱਖ ਵਿਰੋਧੀ ਹਿੰਸਾ ਸੀ, ਜਿਸ ਵਿੱਚ ਦਿੱਲੀ ਅਤੇ ਉੱਤਰ ਭਾਰਤ ਦੇ ਕੁਝ ਹੋਰ ਸ਼ਹਿਰਾਂ ਵਿੱਚ ਹਜਾਰਾਂ ਨਿਰਦੋਸ਼ ਸਿੱਖਾਂ ਦਾ ਯੋਜਨਾਬੱਧ ਢੰਗ ਨਾਲ ਕੀਤਾ ਕਤਲੇਆਮ ਗਿਆ, ਹਾਲਾਂ ਕਿ ਇਨ੍ਹਾਂ ਸਿੱਖਾਂ ਦਾ ਖਾਲਿਸਤਾਨ ਦੀ ਤਹਿਰੀਕ ਨਾਲ ਜਾਂ ਇੰਦਰਾ ਗਾਂਧੀ ਦੇ ਕਤਲ ਨਾਲ ਕੋਈ ਲੈਣਾ ਦੇਣਾ ਨਹੀਂ ਸੀ। ਵਹਿਸ਼ੀ ਢੰਗ ਨਾਲ ਕੀਤੇ ਇਸ ਕਤਲੇਆਮ ਨੂੰ ਜਥੇਬੰਦ ਕਰਨ ਵਿੱਚ ਕੁਝ ਕਾਂਗਰਸ ਆਗੂਆਂ ਦੀ ਸ਼ਮੂਲੀਅਤ ਇੱਕ ਮੰਨੀ ਹੋਈ ਸਚਾਈ ਹੈ। 1984 ਦੇ 6 ਮਹੀਨਿਆਂ ਵਿੱਚ ਇਹ ਦੂਸਰੀ ਘਟਨਾ ਸੀ ਜਿਸ ਨੇ ਸਿੱਖ ਮਾਨਸਿਕਤਾ ਉਪਰ ਦੂਰ-ਰਸੀ ਅਸਰ ਛੱਡੇ।

- 0 - 0 - 0 -

ਇੰਦਰਾ ਗਾਂਧੀ ਦੇ ਕਤਲ ਨਾਲ ਪੈਦਾ ਹੋਈ ਹਮਦਰਦੀ ਲਹਿਰ ਦੇ ਸਹਾਰੇ ਦਸੰਬਰ 84 ਵਿੱਚ ਰਾਜੀਵ ਗਾਂਧੀ ਭਾਰੀ ਬਹੁਮਤ ਨਾਲ ਸੱਤਾ ਵਿੱਚ ਆ ਗਿਆ। ਉਸ ਨੇ ਪੰਜਾਬ ਦੇ ਮਸਲੇ ਨੂੰ ਹੱਲ ਕਰਨ ਲਈ ਕੁਝ ਕਦਮ ਪੁੱਟੇ ; 11 ਮਾਰਚ 1985 ਨੂੰ ਅਪ੍ਰੇਸ਼ਨ ਬਲਿਊ ਸਟਾਰ ਵੇਲੇ ਗ੍ਰਿਫਤਾਰ ਕੀਤੇ 8 ਸੀਨੀਅਰ ਅਕਾਲੀ ਆਗੂ ਰਿਹਾ ਕਰ ਦਿੱਤੇ ਜਿਨ੍ਹਾਂ ਵਿੱਚ ਬਾਦਲ, ਟੌਹੜਾ, ਤਲਵੰਡੀ ਅਤੇ ਸੰਤ ਲੌਂਗੋਵਾਲ ਸ਼ਾਮਲ ਸਨ, ਦਿੱਲੀ ਦੰਗਿਆਂ ਬਾਰੇ ਇਨਕੁਐਰੀ ਦੇ ਆਰਡਰ ਜਾਰੀ ਕੀਤੇ ਗਏ, ਅਕਾਲੀਆਂ ਨੇ ਵੀ ਵੇਖਿਆ ਕਿ ਲੋਕ ਸ਼ਾਂਤੀ ਚਾਹੁੰਦੇ ਹਨ, ਇਸ ਨਾਲ ਗੱਲਬਾਤ ਦਾ ਮਾਹੌਲ ਬਣਨ ਲੱਗਿਆ। ਪਰ ਗੱਲਬਾਤ ਦੇ ਸਫਲ ਹੋਣ ਅਤੇ ਪੰਜਾਬ ਵਿੱਚ ਅਮਨ ਬਹਾਲੀ ਨਾਲ ਖਾਲਿਸਤਾਨੀ ਅਨਸਰਾਂ ਦੀ ਹੋਂਦ ਖਤਰੇ ਵਿੱਚ ਪੈਂਦੀ ਸੀ ਸੋ ਉਨ੍ਹਾਂ ਨੇ ਕਤਲਾਂ ਦੀ ਸਿਆਸਤ ਤੇਜ ਕਰ ਦਿੱਤੀ। 10 ਮਈ 1985 ਨੂੰ ਦਿੱਲੀ, ਉਤਰ ਪ੍ਰਦੇਸ਼ ਅਤੇ ਹਰਿਆਣੇ ਵਿੱਚ ਕਈ ਥਾਂਈਂ ਟ੍ਰਾਂਜ਼ਿਸਟਰਾਂ ਅਤੇ ਅਜਿਹੀਆਂ ਹੋਰ ਵਸਤਾਂ ਵਿੱਚ ਰੱਖੇ ਹੋਏ ਬੰਬ ਫਟੇ ਜਿਸ ਨਾਲ 81 ਲੋਕ ਮਾਰੇ ਗਏ। ਭਾਰਤੀ ਸੁਰੱਖਿਆ ਏਜੰਸੀਆਂ ਤੋਂ ਬਚ ਕੇ ਵਿਦੇਸ਼ਾਂ ਵਿੱਚ ਪਨਾਹ ਲਈ ਬੈਠੇ ਖਾਲਿਸਤਾਨੀ ਅਨਸਰਾਂ ਨੇ ਇਸ ਹਿੰਸਾ ਵਿੱਚ ਬਹੁਤ ਹੀ ਘਿਨਾਉਣੀ ਕੜੀ ਜੋੜੀ ਜਦ 23 ਜੂਨ 1985 ਨੂੰ ਏਅਰ ਇੰਡੀਆ ਦਾ ਬੋਇੰਗ ਜਹਾਜ਼ 'ਕਨਿਸ਼ਕਾ' ਅਸਮਾਨ ਵਿੱਚ ਬੰਬ ਧਮਾਕੇ ਨਾਲ ਉਡਾ ਦਿੱਤਾ ਗਿਆ ਜਿਸ ਵਿੱਚ 329 ਨਿਰਦੋਸ਼ ਮੁਸਾਫਿਰ ਮਾਰੇ ਗਏ।

---

[116] ਮਾਰਕ ਟਲੀ, *ਅੰਮ੍ਰਿਤਸਰ - ਸ਼੍ਰੀਮਤੀ ਗਾਂਧੀ ਦੀ ਆਖਰੀ ਲੜਾਈ*, ਸਫਾ 198

ਇਸ ਦੇ ਬਾਵਜੂਦ 24 ਜੁਲਾਈ 1985 ਨੂੰ ਰਾਜੀਵ-ਲੌਂਗੋਵਾਲ ਸਮਝੌਤੇ 'ਤੇ ਦਸਤਖ਼ਤ ਕੀਤੇ ਗਏ। ਇਸ ਸਮਝੌਤੇ ਵਿੱਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਲ ਸੁਰਜੀਤ ਸਿੰਘ ਬਰਨਾਲਾ ਅਤੇ ਬਲਵੰਤ ਸਿੰਘ ਸ਼ਾਮਲ ਸਨ ਜਦ ਕਿ ਬਾਦਲ ਅਤੇ ਟੌਹੜਾ ਪਾਸੇ ਰਹੇ। ਇਸ ਸਮਝੌਤੇ ਅਨੁਸਾਰ 26 ਜਨਵਰੀ 1986 ਨੂੰ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਕੀਤਾ ਜਾਣਾ ਸੀ, ਆਨੰਦਪੁਰ ਸਾਹਿਬ ਦਾ ਮਤਾ ਰਾਜਾਂ ਨੂੰ ਵੱਧ ਅਧਿਕਾਰਾਂ ਦੇ ਮੁੱਦੇ ਵਜੋਂ ਸਰਕਾਰੀਆ ਕਮਿਸ਼ਨ ਨੇ ਵਿਚਾਰਨਾ ਸੀ, ਪਾਣੀਆਂ ਦੀ ਵੰਡ ਅਤੇ ਬੋਲੀ ਦੇ ਆਧਾਰ 'ਤੇ ਇਲਾਕਿਆਂ ਦਾ ਝਗੜਾ ਨਿਬੇੜਣ ਲਈ ਵੱਖ ਵੱਖ ਕਮਿਸ਼ਨ ਬਣਾਏ ਜਾਣੇ ਸਨ ਅਤੇ ਆਲ ਇੰਡੀਆ ਗੁਰਦਵਾਰਾ ਐਕਟ ਬਾਰੇ ਅਕਾਲੀ ਦਲ ਦੀ ਸਲਾਹ ਨਾਲ ਵਿਚਾਰ ਵਟਾਂਦਰਾ ਕੀਤਾ ਜਾਣਾ ਸੀ। ਇਸ ਤੋਂ ਇਲਾਵਾ ਜੋਧਪੁਰ ਦੇ ਬੰਦੀਆਂ ਅਤੇ ਬਲਿਊ ਸਟਾਰ ਸਮੇਂ ਆਪਣੀਆਂ ਯੂਨਿਟਾਂ ਛੱਡਣ ਵਾਲੇ ਫੌਜੀਆਂ ਦੀ ਰਿਹਾਈ ਅਤੇ ਪੁਨਰਵਾਸ ਬਾਰੇ ਵੀ ਮਦਾਂ ਸ਼ਾਮਲ ਸਨ। ਇਸ ਸਮਝੌਤੇ ਦੀ ਕੀਮਤ ਇੱਕ ਮਹੀਨੇ ਦੇ ਅੰਦਰ ਹੀ ਸੰਤ ਹਰਚੰਦ ਸਿੰਘ ਲੌਂਗੋਵਾਲ ਨੂੰ ਆਪਣੀ ਜਾਨ ਦੇ ਕੇ ਚੁਕਾਉਣੀ ਪਈ। ਫਿਰ ਵੀ 25 ਸਤੰਬਰ 85 ਨੂੰ ਪੰਜਾਬ ਵਿਧਾਨ ਸਭਾ ਲਈ ਚੋਣਾਂ ਹੋਈਆਂ ਜਿਸ ਵਿੱਚ ਜਰਨੈਲ ਸਿੰਘ ਭਿੰਡਰਾਂਵਾਲੇ ਦੇ ਪਿਤਾ ਜੋਗਿੰਦਰ ਸਿੰਘ ਵੱਲੋਂ ਬਾਈਕਾਟ ਦੀ ਅਪੀਲ ਦੇ ਬਾਵਜੂਦ 65% ਵੋਟਾਂ ਪਈਆਂ। ਅਕਾਲੀ ਦਲ ਨੇ 73 ਸੀਟਾਂ ਜਿੱਤੀਆਂ ਅਤੇ ਸੁਰਜੀਤ ਸਿੰਘ ਬਰਨਾਲਾ ਮੁੱਖ ਮੰਤਰੀ ਬਣਿਆ।

ਬਰਨਾਲਾ ਸਰਕਾਰ ਉੱਤੇ ਗ੍ਰਿਫਤਾਰ ਨੌਜਵਾਨਾਂ ਨੂੰ ਛੱਡਣ ਦਾ ਦਬਾਅ ਸੀ। ਸੋ ਜਸਟਿਸ ਅਜੀਤ ਸਿੰਘ ਬੈਂਸ ਦੀ ਅਗਵਾਈ ਵਿੱਚ ਇੱਕ ਚਾਰ ਮੈਂਬਰੀ ਪੈਨਲ ਬਣਾਇਆ ਗਿਆ ਜਿਸ ਨੇ ਬਹੁਤ ਸਾਰਿਆਂ ਤੋਂ ਕੇਸ ਵਾਪਸ ਲੈ ਕੇ ਰਿਹਾ ਕਰਨ ਦੀ ਸਿਫਾਰਸ਼ ਕੀਤੀ। ਇਨ੍ਹਾਂ ਵਿਚੋਂ ਥੋੜ੍ਹਿਆਂ ਜਿਹਿਆਂ ਨੂੰ ਹੀ ਕੋਈ ਨੌਕਰੀਆਂ ਜਾਂ ਬੱਸ ਪਰਮਿਟ ਆਦਿ ਦੇ ਕੇ ਕਿਸੇ ਕਿੱਤੇ ਲਾਇਆ ਗਿਆ ਜਦ ਕਿ ਬਹੁਤੇ ਮੁੜ ਦਹਿਸ਼ਤਗਰਦੀ ਵਾਲੇ ਪਾਸੇ ਹੀ ਮੁੜ ਗਏ। ਦਿੱਲੀ ਤੋਂ ਉਜੜ ਕੇ ਆਇਆਂ ਦੇ ਮਨ ਵਿੱਚ ਵੀ ਨਫ਼ਰਤ ਦੀ ਧੂਣੀ ਧੁਖ ਰਹੀ ਸੀ। ਇਸ ਤੋਂ ਪਹਿਲਾਂ ਅਪ੍ਰੇਸ਼ਨ ਬਲਿਊ ਸਟਾਰ ਤੋਂ ਬਾਅਦ ਸੁਰੱਖਿਆ ਬਲਾਂ ਵੱਲੋਂ ਅਪ੍ਰੇਸ਼ਨ ਵੁਡਰੋਜ਼ ਕੀਤਾ ਗਿਆ ਸੀ ਜਿਸ ਤਹਿਤ ਸ੍ਰੀ ਹਰਮੰਦਰ ਸਾਹਿਬ ਤੋਂ ਬਾਹਰ ਰਹਿ ਗਏ ਮਿਲੀਟੈਂਟਾਂ ਨੂੰ ਫੜ੍ਹਨ ਦੀ ਮੁਹਿੰਮ ਚਲਾਈ ਗਈ ਸੀ। ਪੁਲੀਸ ਦੀ ਇਸ ਮੁਹਿੰਮ ਤੋਂ ਬਚਣ ਲਈ ਬਹੁਤ ਸਾਰੇ ਸਿੱਖ ਨੌਜਵਾਨ ਬਾਰਡਰ ਪਾਰ ਕਰਕੇ ਪਾਕਿਸਤਾਨ ਚਲੇ ਗਏ। ਉਸ ਸਮੇਂ ਤੀਕ ਬਾਰਡਰ ਪਾਰ ਕਰਨਾ ਐਨਾ ਔਖਾ ਨਹੀਂ ਸੀ ਅਤੇ ਸਰਹੱਦੀ ਇਲਾਕਿਆਂ ਦੇ ਕੁਝ ਲੋਕ ਸਮਗਲਿੰਗ ਆਦਿ ਦੇ ਸਬੰਧ ਵਿੱਚ ਅਕਸਰ ਪਾਕਿਸਤਾਨ ਆਉਂਦੇ ਜਾਂਦੇ ਰਹਿੰਦੇ ਸਨ। ਪਾਕਿਸਤਾਨ ਨੂੰ ਵੀ ਪੰਜਾਬ ਵਿੱਚ ਗੜਬੜ੍ਹ ਨੂੰ ਹਵਾ ਦੇਣ ਲਈ ਇਹ ਮੌਕਾ ਬਹੁਤ ਢੁੱਕਵਾਂ ਲੱਗਾ। ਪਾਕਿਸਤਾਨ ਵਿੱਚ ਇਨ੍ਹਾਂ ਨੌਜਵਾਨਾਂ ਨੂੰ ਹਥਿਆਰ ਚਲਾਉਣ ਦੀ ਟ੍ਰੇਨਿੰਗ ਦਿੱਤੀ ਗਈ ਅਤੇ ਨਾਲ ਹੀ ਵੱਧ ਮਾਰੂ ਹਥਿਆਰ, ਜਿਨ੍ਹਾਂ ਵਿੱਚ ਏ.ਕੇ.47 ਪ੍ਰਮੁੱਖ ਸੀ, ਮੁਹਈਆ ਕੀਤੇ ਗਏ। ਦੂਜੇ ਪਾਸੇ ਰਾਜੀਵ ਲੌਂਗੋਵਾਲ ਸਮਝੌਤੇ ਉਤੇ ਕੋਈ ਅਮਲ ਨਾ ਕੀਤਾ ਗਿਆ। ਇਨ੍ਹਾਂ ਸਾਰੀਆਂ ਗੱਲਾਂ ਨੇ ਅੱਤਵਾਦੀ ਅਨਸਰਾਂ ਨੂੰ ਮੁੜ ਜਥੇਬੰਦ ਹੋਣ ਦਾ ਮੌਕਾ ਬਖਸ਼ਿਆ ਅਤੇ ਉਨ੍ਹਾਂ ਨੇ 26 ਜਨਵਰੀ 1986 ਨੂੰ ਅਕਾਲ ਤਖਤ ਵਿਖੇ ਸਰਬਤ ਖਾਲਸਾ ਬੁਲਾ ਲਿਆ। ਇਸ ਇਕੱਠ ਨੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਰੱਦ ਕਰ ਦਿੱਤਾ, ਜਸਬੀਰ ਸਿੰਘ ਰੋਡੇ ਨੂੰ ਅਕਾਲ ਤਖਤ ਦਾ ਜਥੇਦਾਰ ਨਿਯੁਕਤ ਕਰ ਦਿੱਤਾ ਅਤੇ ਸਰਕਾਰ ਦੀ ਸਰਪ੍ਰਸਤੀ ਹੇਠ ਬਣਾਈ ਗਈ ਅਕਾਲ ਤਖਤ ਦੀ ਇਮਾਰਤ ਨੂੰ ਢਾਹ ਕੇ ਮੁੜ ਬਨਾਉਣ ਦਾ ਫੈਸਲਾ ਕੀਤਾ ਗਿਆ। ਅਕਾਲ ਤਖਤ ਦੀ ਇਸ ਕਾਰਸੇਵਾ ਦੇ ਸ਼ੁਰੂ ਹੋਣ ਨਾਲ ਹੀ ਹਰਮੰਦਰ ਸਾਹਿਬ ਕੰਪਲੈਕਸ ਮੁੜ ਅੱਤਵਾਦੀ ਸਰਗਰਮੀਆਂ ਦਾ ਕੇਂਦਰ ਬਣ ਗਿਆ। ਕਾਰ ਸੇਵਾ ਲਈ ਸਾਮਾਨ ਢੋਣ ਵਾਲੇ ਟਰੱਕਾਂ ਵਿੱਚ ਹਥਿਆਰ ਵੀ ਅੰਦਰ ਪਹੁੰਚਣ ਲੱਗੇ। ਬਰਨਾਲਾ ਗਰੁੱਪ ਵੱਲੋਂ ਕੰਪਲੈਕਸ ਵਿੱਚ ਗਲਤ ਅਨਸਰਾਂ ਦੀਆਂ ਕਾਰਵਾਈਆਂ ਰੋਕਣ ਲਈ ਸਾਬਕਾ ਫੌਜੀਆਂ ਦੀ ਇੱਕ ਟਾਸਕ ਫੋਰਸ ਬਣਾਈ ਗਈ ਪਰ ਜਦ ਨਵੰਬਰ 86 ਵਿੱਚ ਜਦ ਗੁਰਚਰਨ ਸਿੰਘ ਟੌਹੜਾ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਬਣ ਗਿਆ ਤਾਂ ਉਸ ਨੇ ਇਹ ਟਾਸਕ ਫੋਰਸ ਭੰਗ ਕਰ ਦਿੱਤੀ। ਅਸਲ ਵਿੱਚ ਬਰਨਾਲਾ ਸਰਕਾਰ ਨੂੰ ਕੋਈ ਵੀ ਪੂਰਾ ਸਹਿਯੋਗ ਨਹੀਂ ਦੇ ਰਿਹਾ ਸੀ। ਕੇਂਦਰ ਸਰਕਾਰ ਰਾਜੀਵ ਲੌਂਗੋਵਾਲ ਸਮਝੌਤਾ ਲਾਗੂ ਕਰਨ ਤੋਂ ਪਿੱਛੇ ਹਟਦੀ ਗਈ ਕਿਉਂਕਿ 1987 ਵਿੱਚ ਹਰਿਆਣੇ ਵਿੱਚ ਚੋਣਾਂ ਹੋਣੀਆਂ ਸਨ ਅਤੇ ਚੰਡੀਗੜ੍ਹ ਵਗੈਰਾ ਪੰਜਾਬ ਨੂੰ ਦੇਣ ਨਾਲ ਹਰਿਆਣੇ ਵਿੱਚ ਕਾਂਗਰਸ ਦੇ ਉਲਟ ਹਵਾ ਬਣਨੀ ਸੀ। ਕੇਂਦਰ ਦਾ

ਗ੍ਰਹਿ ਮੰਤਰੀ ਬੂਟਾ ਸਿੰਘ ਆਪ ਪੰਜਾਬ ਵਿੱਚ ਪੈਰ ਜਮਾਉਣੇ ਚਾਹੁੰਦਾ ਸੀ, ਟੌਹੜਾ ਅਤੇ ਬਾਦਲ ਸੁਰਜੀਤ ਸਿੰਘ ਬਰਨਾਲੇ ਨੂੰ ਅਕਾਲੀ ਸਿਆਸਤ ਵਿੱਚ ਮੁੱਖ ਆਗੂ ਵਜੋਂ ਸਥਾਪਿਤ ਨਹੀਂ ਹੋਣ ਦੇਣਾ ਚਾਹੁੰਦੇ ਸਨ ਅਤੇ ਪ੍ਰਧਾਨ ਮੰਤਰੀ ਦੇ ਕੁਝ ਸਲਾਹਕਾਰ ਕੇਂਦਰੀ ਏਜੰਸੀਆਂ ਰਾਹੀਂ ਆਪਣੀਆਂ ਜਾਤੀ ਚਾਲਾਂ ਚੱਲ ਰਹੇ ਸਨ। ਇਸ ਤਰ੍ਹਾਂ ਪੰਜਾਬ ਵਿੱਚ ਅਮਨ ਦੀ ਬਹਾਲੀ ਕਿਸੇ ਦਾ ਵੀ ਮੁੱਖ ਅਜੰਡਾ ਨਹੀਂ ਸੀ।

ਦੇਸ਼ ਵਿਚਲੀ ਇਸ ਘਟੀਆ ਸਿਆਸਤ ਅਤੇ ਪਾਕਿਸਤਾਨ ਵੱਲੋਂ ਮਿਲਦੀ ਬਾਹਰੀ ਮਦਦ ਨਾਲ 1986 ਵਿੱਚ ਪੰਜਾਬ ਵਿੱਚ ਹਿੰਸਾ ਦਾ ਮਾਹੌਲ ਫਿਰ ਪੂਰੀ ਤਰ੍ਹਾਂ ਭਖ ਗਿਆ। 28 ਮਾਰਚ 1986 ਲੁਧਿਆਣਾ ਦੇ ਦਰੇਸੀ ਗਰਾਊਂਡ ਵਿਖੇ ਫਾਇਰਿੰਗ ਕਰਕੇ 13 ਆਦਮੀ ਅਤੇ 29 ਮਾਰਚ ਨੂੰ ਜਲੰਧਰ ਜਿਲ੍ਹੇ ਦੇ ਮੱਲੀਆਂ ਵਿਖੇ 20 ਮਜਦੂਰ ਮਾਰ ਦਿੱਤੇ ਗਏ। ਬੱਸਾਂ ਵਿਚੋਂ ਹਿੰਦੂ ਮੁਸਾਫਿਰਾਂ ਨੂੰ ਕੱਢ ਕੇ ਮਾਰਨ ਦਾ ਸਿਲਸਿਲਾ ਵੱਡੀ ਪੱਧਰ 'ਤੇ ਮੁੜ ਚਾਲੂ ਹੋ ਗਿਆ। 25 ਜੁਲਾਈ ਨੂੰ ਮੁਕਤਸਰ ਨੇੜੇ ਪੰਦਰਾਂ, ਅਤੇ 30 ਨਵੰਬਰ ਨੂੰ ਹੁਸ਼ਿਆਰਪੁਰ ਜਿਲ੍ਹੇ ਦੇ ਖੁੱਡਾ ਪਿੰਡ ਨੇੜੇ 24 ਮੁਸਾਫਿਰਾਂ ਨੂੰ ਬੱਸ ਵਿਚੋਂ ਕੱਢ ਕੇ ਬੇਦਰਦੀ ਨਾਲ ਕਤਲ ਕਰ ਦਿੱਤਾ ਗਿਆ। ਮੁੜ ਸ਼ੁਰੂ ਹੋਈ ਇਸ ਹਿੰਸਾ ਦੀ ਮਾਤਰਾ ਅਤੇ ਕਰੂਰਤਾ ਵਿੱਚ ਵਾਧਾ ਹੁੰਦਾ ਗਿਆ। ਜਿਹੜਾ ਵੀ ਕੋਈ ਇਨ੍ਹਾਂ ਵਹਿਸ਼ੀ ਕਤਲਾਂ ਦੇ ਖਿਲਾਫ਼ ਆਵਾਜ ਉਠਾਉਂਦਾ ਸੀ ਉਸ ਦਾ ਜਵਾਬ ਵੀ ਗੋਲੀ ਹੀ ਹੁੰਦਾ ਸੀ। ਇਹ ਆਵਾਜ ਉਠਾਉਣ ਵਿੱਚ ਕਮਿਊਨਿਸਟ ਸਭ ਤੋਂ ਮੂਹਰੇ ਸਨ ਅਤੇ ਹਥਿਆਰਾਂ ਪੱਖੋਂ ਬੇਮੇਚੀ ਟੱਕਰ ਹੋਣ ਕਰਕੇ ਰਾਜਸੀ ਧਿਰਾਂ ਵਿਚੋ ਦਹਿਸ਼ਤਗਰਦੀ ਦਾ ਸਭ ਤੋਂ ਵੱਧ ਸ਼ਿਕਾਰ ਵੀ ਇਹੀ ਬਣੇ। 1986 ਵਿੱਚ ਸੀ.ਪੀ.ਆਈ. ਦੇ ਉੱਘੇ ਆਗੂ ਅਰਜਨ ਸਿੰਘ ਮਸਤਾਨਾ, ਦਰਸ਼ਨ ਸਿੰਘ ਕੈਨੇਡੀਅਨ, ਸੀ.ਪੀ.ਐੱਮ. ਦੇ ਦੀਪਕ ਧਵਨ, ਐੱਮ.ਐੱਲ. ਦੇ ਬਲਦੇਵ ਮਾਨ, ਰਤਨ ਸਿੰਘ ਪਟਵਾਰੀ ਅਤੇ ਅਕਾਲੀ ਆਗੂ ਜੀਵਨ ਸਿੰਘ ਉਮਰਾਨੰਗਲ ਦਾ ਬੇਟਾ ਸੁਖਦੇਵ ਸਿੰਘ ਦਹਿਸ਼ਤਗਰਦਾਂ ਹੱਥੋਂ ਸ਼ਹੀਦ ਹੋਏ। ਇਸ ਤੋਂ ਬਾਅਦ ਦੇ ਸਾਲਾਂ ਵਿੱਚ ਅਨੇਕਾਂ ਕਮਿਊਨਿਸਟ ਆਗੂ ਅਤੇ ਵਰਕਰ ਇਸ ਅਣਮਨੁੱਖੀ ਹਿੰਸਾ ਦਾ ਵਿਰੋਧ ਕਰਨ ਕਰਕੇ ਨਿਸ਼ਾਨਾ ਬਣਾਏ ਗਏ ਜਿਨ੍ਹਾਂ ਵਿੱਚ ਮਲਕੀਤ ਚੰਦ ਮੇਹਲੀ, ਜੈਮਲ ਪੱਡਾ, ਲਾਲਇੰਦਰ ਲਾਲੀ, ਨਛੱਤਰ ਸਿੰਘ ਧਾਲੀਵਾਲ, ਗੁਰਸੇਵਕ ਸਿੰਘ ਅਤੇ ਅਮੋਲਕ ਸਿੰਘ ਵਰਗੇ ਸਰਗਰਮ ਆਗੂਆਂ ਤੋਂ ਇਲਾਵਾ ਸੌ ਤੋਂ ਉਪਰ ਕਾਰਕੁੰਨ ਸ਼ਾਮਲ ਸਨ। 9 ਅਪ੍ਰੈਲ 1991 ਨੂੰ ਜੈਤੋ ਨੇੜੇ ਪਿੰਡ ਸੇਵੇਵਾਲਾ ਵਿਖੇ ਜਬਰ ਅਤੇ ਫਿਰਕਾਪ੍ਰਸਤੀ ਵਿਰੋਧੀ ਫਰੰਟ ਦੀ ਇੱਕ ਰੈਲੀ ਉੱਤੇ ਹਮਲਾ ਕਰਕੇ 18 ਖੱਬੇ ਪੱਖੀ ਕਾਰਕੁੰਨ ਮਾਰ ਦਿੱਤੇ ਗਏ। ਇਨ੍ਹਾਂ ਤੋਂ ਇਲਾਵਾ ਅਵਤਾਰ ਪਾਸ਼ ਵਰਗਾ ਪੰਜਾਬੀ ਦਾ ਅਤਿ ਪ੍ਰਤਿਭਾਸ਼ਾਲੀ ਕਵੀ ਅਤੇ ਪੰਜਾਬੀ ਦਾ ਸਿਰਮੌਰ ਚਿੰਤਕ ਡਾ. ਰਵਿੰਦਰ ਰਵੀ ਵੀ ਆਪਣੇ ਸੰਵੇਦਨਸ਼ੀਲ ਮਾਨਵਵਾਦੀ ਅਤੇ ਅਗਾਂਹਵਧੂ ਵਿਚਾਰਾਂ ਕਾਰਣ ਦਹਿਸ਼ਤਗਰਦੀ ਦੀ ਭੇਂਟ ਚੜ੍ਹ ਗਏ।

ਇਸ ਹਿੰਸਕ ਮਾਹੌਲ ਨੂੰ ਲਗਾਮ ਦੇਣ ਵਿੱਚ ਅਸਫਲ ਰਹਿਣ ਕਰਕੇ 11 ਮਈ 1987 ਨੂੰ ਸੁਰਜੀਤ ਸਿੰਘ ਬਰਨਾਲਾ ਦੀ ਸਰਕਾਰ ਭੰਗ ਕਰਕੇ ਇਥੇ ਰਾਸ਼ਟਰਪਤੀ ਰਾਜ ਲਾਗੂ ਕਰ ਦਿੱਤਾ ਗਿਆ, ਪਰ ਇਸ ਨਾਲ ਹਿੰਸਾ ਨੂੰ ਕੋਈ ਫਰਕ ਨਾ ਪਿਆ। 6 ਜੁਲਾਈ 87 ਨੂੰ ਲਾਲੜੂ ਨੇੜੇ ਇੱਕ ਬੱਸ ਨੂੰ ਅਗਵਾਹ ਕਰਕੇ ਉਸ ਵਿਚੋਂ 40 ਮੁਸਾਫਿਰ ਨਿਖੇੜ ਕੇ ਮਾਰ ਦਿੱਤੇ ਗਏ ਅਤੇ ਅਗਲੀ ਰਾਤ ਫਿਰ ਇਸੇ ਤਰ੍ਹਾਂ 30 ਮੁਸਾਫਿਰ ਕਤਲ ਕਰ ਦਿੱਤੇ। 7 ਅਗਸਤ ਦੀ ਰਾਤ ਜਗਦੇਵ ਕਲਾਂ ਪਿੰਡ ਵਿੱਚ ਦਹਿਸ਼ਤਵਾਦੀ ਪੰਜ ਹਿੰਦੂ ਪਰਿਵਾਰਾਂ ਦੇ ਸਾਰੇ ਮਰਦ ਮੈਂਬਰਾਂ ਨੂੰ ਘਰਾਂ ਵਿਚੋਂ ਬਾਹਰ ਕੱਢ ਕੇ ਲੈ ਗਏ ਅਤੇ ਇੱਕ ਕਤਾਰ ਵਿੱਚ ਖੜ੍ਹੇ ਕਰ ਕੇ ਗੋਲੀਆਂ ਮਾਰ ਦਿੱਤੀਆਂ। ਇਸ ਤੋਂ ਬਾਅਦ ਸਾਰੇ ਦੇ ਸਾਰੇ ਪਰਿਵਾਰ ਨੂੰ ਮਾਰਨ ਦਾ ਰੁਝਾਨ ਚੱਲ ਪਿਆ। ਸਾਲ 1987 ਦੀ ਆਖਰੀ ਰਾਤ ਨੂੰ ਚੀਮਾ ਬਾਠ ਦੇ ਇੱਕ ਫਾਰਮਹਾਊਸ ਵਿੱਚ ਰਹਿੰਦਾ 9 ਮੈਂਬਰਾਂ ਵਾਲਾ ਪਰਿਵਾਰ ਖਤਮ ਕਰ ਦਿੱਤਾ। ਆਉਂਦੇ ਦਿਨਾਂ ਵਿੱਚ 10-11 ਹੋਰ ਪਿੰਡਾਂ ਵਿੱਚ ਵੀ ਇਹੀ ਭਾਣਾ ਵਰਤਿਆ ਜਿਨ੍ਹਾਂ ਵਿੱਚ ਸਿੱਖ ਪਰਿਵਾਰ ਵੀ ਸ਼ਾਮਲ ਸਨ। ਮਾਰਚ 1988 ਦੀ ਹੋਲੀ ਵਾਲੇ ਦਿਨ ਹੁਸ਼ਿਆਰਪੁਰ ਦੇ ਕਾਹਰੀ ਸਾਹਰੀ ਪਿੰਡ ਵਿੱਚ ਗੋਲੀ ਚਲਾ ਕੇ 35 ਵਿਅਕਤੀ ਮਾਰ ਦਿੱਤੇ ਗਏ। ਇਸ ਮਹੀਨੇ ਦੀ ਹਿੰਸਾ ਵਿੱਚ 290 ਵਿਅਕਤੀ ਮਾਰੇ ਗਏ ਜੋ ਪਿਛਲੇ ਮਹੀਨਿਆਂ ਦੀ ਤੁਲਨਾ ਵਿੱਚ ਕਾਫੀ ਜਿਆਦਾ ਗਿਣਤੀ ਸੀ। ਇਸ ਦੌਰਾਨ ਗ੍ਰਿਫਤਾਰ ਕੀਤੇ ਗਏ ਕੁਝ ਵਿਅਕਤੀਆਂ ਤੋਂ ਪਤਾ ਚੱਲਿਆ ਕਿ ਕੁਝ ਥਾਵਾਂ 'ਤੇ ਆਧੁਨਿਕ ਹਥਿਆਰਾਂ ਦੇ ਜ਼ਖੀਰੇ ਜਮ੍ਹਾ ਕੀਤੇ ਜਾ ਰਹੇ ਹਨ, ਖਾਲਿਸਤਾਨ ਦੇ ਅਮਰੀਕਾ, ਕੈਨੇਡਾ

ਬੈਠੇ ਹਮਾਇਤੀਆਂ ਵੱਲੋਂ ਕਾਫੀ ਪੈਸਾ ਭੇਜਿਆ ਜਾ ਰਿਹਾ ਹੈ ਅਤੇ ਪਾਕਿਸਤਾਨ ਵੱਲੋਂ ਹਦਾਇਤਾਂ ਹਨ ਕਿ ਕੁਝ ਹਿੱਸੇ ਵਿੱਚ ਹਿੰਸਾ ਤੇਜ ਕਰ ਕੇ ਹਿੰਦੂਆਂ ਨੂੰ ਪੰਜਾਬ ਵਿਚੋਂ ਜਾਣ ਲਈ ਮਜਬੂਰ ਕੀਤਾ ਜਾਵੇ ਅਤੇ ਖਾਲਿਸਤਾਨ ਸਰਕਾਰ ਸਥਾਪਿਤ ਹੋਣ ਦਾ ਐਲਾਨ ਕੀਤਾ ਜਾਵੇ ਜਿਸ ਨੂੰ ਪਾਕਿਸਤਾਨ ਮਾਨਤਾ ਦੇ ਦੇਵੇਗਾ। ਚਾਹੇ ਅਜਿਹਾ ਕਰ ਸਕਣਾ ਖਾਮ-ਖਿਆਲੀ ਹੀ ਸੀ ਪਰ ਇਸ ਤੋਂ ਸਥਿਤੀ ਦੀ ਗੰਭੀਰਤਾ ਦਾ ਪਤਾ ਚਲਦਾ ਸੀ।[117] ਸੋ ਸਰਕਾਰ ਨੇ ਸਖਤ ਕਦਮ ਪੁੱਟਣ ਦੀ ਸੋਚੀ। ਇਸੇ ਦੌਰਾਨ 9 ਮਈ 1988 ਨੂੰ ਬਾਹਰਲੀਆਂ ਇਮਾਰਤਾਂ ਤੋਂ ਹਰਮੰਦਰ ਸਾਹਿਬ ਕੰਪਲੈਕਸ 'ਤੇ ਨਿਗ੍ਹਾ ਰੱਖ ਰਹੇ ਸੁਰੱਖਿਆ ਦਸਤਿਆਂ ਉਤੇ ਕੰਪਲੈਕਸ ਦੇ ਅੰਦਰੋਂ ਗੋਲੀ ਚਲਾਈ ਗਈ ਜਿਸ ਨਾਲ 3.R.P.6. ਦਾ ਡੀ.ਆਈ.ਜੀ. ਸਰਬਜੀਤ ਸਿੰਘ ਵਿਰਕ ਸਖਤ ਜ਼ਖ਼ਮੀ ਹੋ ਗਿਆ। ਇਹ ਕੁਝ ਵੇਖਦੇ ਹੋਏ ਹਰਮੰਦਰ ਸਾਹਿਬ ਦੇ ਆਸ ਪਾਸ ਦੇ ਇਲਾਕੇ ਵਿੱਚ ਕਰਫਿਊ ਲਗਾ ਦਿੱਤਾ ਗਿਆ ਤਾਂ ਜੋ ਅੰਦਰ ਬੈਠੇ ਦਹਿਸ਼ਤਗਰਦਾਂ ਉੱਤੇ ਹਥਿਆਰ ਸੁੱਟਣ ਲਈ ਦਬਾਉ ਬਣਾਇਆ ਜਾ ਸਕੇ। ਪਰ ਅੰਦਰ ਬੈਠਿਆਂ ਨੂੰ ਆਸ ਸੀ ਕਿ ਉਨ੍ਹਾਂ ਦੀ ਹਮਾਇਤ ਵਿੱਚ ਸਾਰੇ ਪੰਜਾਬ ਤੋਂ ਲੋਕ ਅੰਮ੍ਰਿਤਸਰ ਨੂੰ ਚੱਲ ਪੈਣਗੇ ਅਤੇ ਸੁਰੱਖਿਆ ਬਲਾਂ ਦਾ ਘੇਰਾ ਤੋੜ ਕੇ ਉਨ੍ਹਾਂ ਨਾਲ ਆ ਰਲਣਗੇ, ਜਦ ਕਿ ਅਜਿਹਾ ਕੁਝ ਨਾ ਹੋਇਆ। ਪ੍ਰਕਾਸ਼ ਸਿੰਘ ਬਾਦਲ ਨੇ ਅਕਾਲੀ ਵਰਕਰਾਂ ਨੂੰ ਅੰਮ੍ਰਿਤਸਰ ਪਹੁੰਚਣ ਦਾ ਸੱਦਾ ਵੀ ਦਿੱਤਾ ਪਰ ਇਹ ਸੱਦਾ ਸਿਆਸੀ ਮੂੰਹ-ਰਖਾਈ ਹੀ ਸੀ ਅਤੇ ਕਿਸੇ ਵੱਲੋਂ ਅਜਿਹੀ ਕੋਈ ਖਾਸ ਕੋਸ਼ਿਸ਼ ਨਾ ਕੀਤੀ ਗਈ। ਪ੍ਰਸ਼ਾਸਨ ਵੱਲੋਂ ਕੰਪਲੈਕਸ ਦੇ ਅੰਦਰ ਘਿਰੇ ਦਹਿਸ਼ਤਗਰਦਾਂ ਅਤੇ ਉਨ੍ਹਾਂ ਦੇ ਹਮਾਇਤੀਆਂ ਨੂੰ ਆਤਮ ਸਮਰਪਣ ਕਰ ਦੇਣ ਦੀਆਂ ਅਪੀਲਾਂ ਜਾਰੀ ਰਹੀਆਂ ਜਿਨ੍ਹਾਂ ਦੇ ਜਵਾਬ ਵਿੱਚ 15 ਮਈ ਨੂੰ ਉਹ ਪਰਿਕਰਮਾ ਨਾਲ ਦੇ ਕਮਰਿਆਂ ਵਿਚੋਂ ਬਾਹਰ ਆਏ ਪਰ ਆਤਮ ਸਮਰਪਣ ਦੀ ਕਾਰਵਾਈ ਦੌਰਾਨ ਹੀ ਉਨ੍ਹਾਂ ਵਿਚੋਂ 50 ਕੁ ਦੇ ਕਰੀਬ ਖਾੜਕੂ ਭੱਜ ਕੇ ਹਰਮੰਦਰ ਸਾਹਿਬ ਦੇ ਕੇਂਦਰੀ ਸਥਾਨ ਵਿੱਚ ਦਾਖਲ ਹੋ ਗਏ। ਸਿੱਖ ਧਰਮ ਦੇ ਸਭ ਤੋਂ ਪਵਿੱਤਰ ਅਸਥਾਨ 'ਚ ਲੁਕਣਾ ਧਾਰਮਿਕ ਪੱਖ ਤੋਂ ਘਟੀਆ ਅਤੇ ਰਣਨੀਤਕ ਪੱਖ ਤੋਂ ਮੂਰਖਤਾ ਪੂਰਨ ਕਾਰਵਾਈ ਸੀ ਕਿਉਂਕਿ ਕੰਪਲੈਕਸ ਦੀਆਂ ਬਾਹਰੀ ਇਮਾਰਤਾਂ ਉੱਤੇ ਪੁਜੀਸ਼ਨਾਂ ਲੈ ਕੇ ਬੈਠੇ ਸੁਰੱਖਿਆ ਬਲਾਂ ਦੀਆਂ ਰਾਈਫਲਾਂ ਉਨ੍ਹਾਂ ਵੱਲ ਸੇਧਿਤ ਸਨ ਅਤੇ ਜਦ ਵੀ ਪਾਣੀ ਜਾਂ ਖੁਰਾਕ ਲੈਣ ਵਾਸਤੇ ਉਹ ਬਾਹਰ ਨਿਕਲਣ ਦੀ ਕੋਸ਼ਿਸ਼ ਕਰਦੇ ਤਾਂ ਗੋਲੀ ਦਾ ਸ਼ਿਕਾਰ ਹੋ ਜਾਂਦੇ। ਸਿੱਟੇ ਵਜੋਂ ਆਖਰ 18 ਮਈ ਨੂੰ ਉਹ ਵੀ ਹੱਥ ਖੜ੍ਹੇ ਕਰਕੇ ਬਾਹਰ ਆ ਗਏ। ਅਪ੍ਰੇਸ਼ਨ ਬਲੈਕ ਥੰਡਰ ਦੇ ਨਾਂ ਨਾਲ ਜਾਣੀ ਗਈ ਇਹ ਕਾਰਵਾਈ ਸੁਰੱਖਿਆ ਬਲਾਂ ਦੀ ਇੱਕ ਵੱਡੀ ਜਿੱਤ ਸੀ ਚਾਹੇ ਪੰਜਾਬ ਵਿੱਚ ਹਿੰਸਕ ਕਾਰਵਾਈਆਂ ਉਸੇ ਤਰ੍ਹਾਂ ਚਲਦੀਆਂ ਰਹੀਆਂ। ਸਗੋਂ 15 ਮਈ ਦੇ ਪਹਿਲੇ ਆਤਮ ਸਮਰਪਣ ਤੋਂ ਬਾਅਦ, ਅੰਮ੍ਰਿਤਸਰ ਤੋਂ ਬਾਹਰ ਵਿਚਰ ਰਹੇ ਦਹਿਸ਼ਤਗਰਦਾਂ ਨੇ ਲਹਿਰ ਦਾ ਮਨੋਬਲ ਬਣਾਈ ਰੱਖਣ ਵਾਸਤੇ ਹਿੰਸਕ ਕਾਰਵਾਹੀਆਂ ਹੋਰ ਤੇਜ ਕਰ ਦਿੱਤੀਆਂ। ਇਸ ਦੇ ਲਈ ਉਨ੍ਹਾਂ ਨੇ ਪਰਵਾਸੀ ਮਜਦੂਰਾਂ ਨੂੰ ਚੁਣਿਆ ਜੋ ਸੌਖਾ ਨਿਸ਼ਾਨਾ ਬਣ ਸਕਦੇ ਸਨ। 25 ਜੂਨ 88 ਨੂੰ ਮੋਗਾ ਦੇ ਨਹਿਰੂ ਪਾਰਕ ਵਿਖੇ ਆਰ.ਐੱਸ.ਐੱਸ. ਦੀ ਸ਼ਾਖਾ 'ਤੇ ਗੋਲੀ ਚਲਾਕੇ 26 ਵਾਲੰਟੀਅਰ ਖਤਮ ਕਰ ਦਿੱਤੇ।

ਚਾਹੇ ਦਹਿਸ਼ਤਗਰਦੀ ਖਿਲਾਫ਼ ਲੜਾਈ ਹੋਰ 4-5 ਸਾਲ ਚਲਦੀ ਰਹੀ ਪਰ ਅਪ੍ਰੇਸ਼ਨ ਬਲੈਕ ਥੰਡਰ ਇਸ ਲੜਾਈ ਵਿੱਚ ਇੱਕ ਵੱਡਾ ਮੋੜ ਸੀ। ਪਹਿਲੀ ਗੱਲ ਤਾਂ ਹਰਮੰਦਰ ਸਾਹਿਬ ਵਿੱਚ ਵੜੇ ਦਹਿਸ਼ਤਗਰਦਾਂ ਵੱਲੋਂ ਇਸ ਪਵਿੱਤਰ ਅਸਥਾਨ ਵਿੱਚ ਹੀ ਰਫ਼ਾ-ਹਾਜਤ ਵਰਗੇ ਕੰਮ ਕਰਨ ਅਤੇ ਫਿਰ ਹੱਥ ਖੜ੍ਹੇ ਕਰ ਕੇ ਆਤਮ ਸਮਰਪਣ ਕਰ ਦੇਣ ਨਾਲ ਉਨ੍ਹਾਂ ਦੇ ਸਮਰਥਕਾਂ ਦਾ ਵੀ ਮਨ ਖੱਟਾ ਹੋ ਗਿਆ। ਦੂਸਰਾ ਦਰਬਾਰ ਸਾਹਿਬ ਕੰਪਲੈਕਸ ਨੂੰ ਉਨ੍ਹਾਂ ਨੇ ਕਿਵੇਂ ਫਿਰੌਤੀਆਂ ਲੈਣ ਅਤੇ ਤਸੀਹੇ ਦੇਣ ਦਾ ਕੇਂਦਰ ਬਣਾ ਰੱਖਿਆ ਸੀ ਇਹ ਸਭ ਦੇ ਸਾਹਮਣੇ ਆ ਗਿਆ। ਇਸ ਅਪ੍ਰੇਸ਼ਨ ਬਾਅਦ ਜਦ ਅਕਾਲ ਤਖਤ ਨੂੰ ਢਾਹ ਕੇ ਜਮ੍ਹਾਂ ਕੀਤੇ ਹੋਏ ਮਲਬੇ ਦੀ ਖੁਦਾਈ ਕੀਤੀ ਗਈ ਤਾਂ ਉਥੋਂ ਗਲ ਸੜ੍ਹ ਰਹੀਆਂ 46 ਲਾਸ਼ਾਂ ਬਰਾਮਦ ਹੋਈਆਂ।[118] ਇਸ ਤੋਂ ਇਲਾਵਾ ਉਥੇ ਲਿਆਂਦੇ ਜਾਂਦੇ ਲੋਕਾਂ ਉੱਤੇ ਤਸ਼ੱਦਦ ਕਰਨ ਲਈ ਵਰਤੇ ਜਾਂਦੇ ਪਟੇ ਅਤੇ ਹੋਰ ਯੰਤਰ ਬਰਾਮਦ ਹੋਏ ਜਿਨ੍ਹਾਂ ਤੋਂ ਉਨ੍ਹਾਂ ਦੀਆਂ ਕਰੂਰਤਾ ਪੂਰਨ ਕਾਰਵਾਈਆਂ ਦਾ ਪਤਾ

---

117 Sarabjit Singh, *Operation Black Thunder*, p.112

118 Sarabjit Singh, *Operation Black Thunder*, p.168

ਚੱਲਿਆ। ਇਸ ਅਪ੍ਰੇਸ਼ਨ ਤੋਂ ਬਾਅਦ ਹਰਮੰਦਰ ਸਾਹਿਬ ਨੂੰ ਦਹਿਸ਼ਤੀ ਕਾਰਵਾਈਆਂ ਦੇ ਕੇਂਦਰ ਵਜੋਂ ਵਰਤਣ ਦੀ ਸੰਭਾਵਨਾ ਖਤਮ ਹੋ ਗਈ ਜਿਸ ਨਾਲ ਵਾਰਦਾਤਾਂ ਦੇ ਬਾਅਦ ਅੱਤਵਾਦੀਆਂ ਨੂੰ ਲੋਕਾਂ ਵਿੱਚ ਹੀ ਵਿਚਰਨਾ ਪਿਆ ਅਤੇ ਲੋਕਾਂ ਅੱਗੇ ਉਨ੍ਹਾਂ ਦੀ ਅਸਲੀਅਤ ਵੱਧ ਸਪਸ਼ਟ ਰੂਪ ਵਿੱਚ ਸਾਹਮਣੇ ਆਉਣ ਲੱਗੀ।

ਇਸ ਤੋਂ ਬਾਅਦ ਦੇ ਦੌਰ ਵਿੱਚ ਚਾਹੇ ਹਿੰਸਕ ਘਟਨਾਵਾਂ ਤਾਂ ਬਹੁਤ ਹੁੰਦੀਆਂ ਰਹੀਆਂ ਪਰ ਇਹ ਲਹਿਰ ਨਿਰੋਲ ਅਪਰਾਧਿਕ ਪਾਸੇ ਵੱਲ ਵੱਧ ਮੁੜਦੀ ਗਈ। ਵੱਖ ਵੱਖ ਫੋਰਸਾਂ ਦੇ ਆਪੂੰ ਬਣੇ ਜਰਨੈਲਾਂ ਦੇ ਨਾਮ ਹੇਠ ਅਜਿਹੇ ਗੈਂਗ ਬਣ ਗਏ ਜੋ ਫਿਰੌਤੀਆਂ ਅਤੇ ਬਲਾਤਕਾਰਾਂ ਵਿੱਚ ਲੱਗੇ ਹੋਏ ਸਨ। ਧਰਮ ਅਧਾਰਿਤ ਸਟੇਟ ਬਨਾਉਣ ਦੀ ਬਜਾਏ ਇਨ੍ਹਾਂ ਵਿਚੋਂ ਬਹੁਤਿਆਂ ਦਾ ਨਿਸ਼ਾਨਾ ਵੱਧ ਤੋਂ ਵੱਧ ਪੈਸਾ ਇਕੱਠਾ ਕਰਨਾ ਹੀ ਹੋ ਗਿਆ। ਇਸ ਦੀ ਇੱਕ ਉਘੜਵੀਂ ਉਦਾਹਰਣ ਸੁਖਦੇਵ ਸਿੰਘ ਬੱਬਰ ਦੇ ਮਾਮਲੇ ਵਿੱਚ ਵੇਖਣ ਨੂੰ ਮਿਲੀ। ਬੱਬਰ ਖਾਲਸਾ ਜਥੇਬੰਦੀ ਨੂੰ ਵੱਧ ਕੱਟੜ ਅਤੇ ਪ੍ਰਤੀਬੱਧ ਮੰਨਿਆ ਜਾਂਦਾ ਸੀ ਪਰ ਜਦ 9 ਅਗਸਤ 92 ਨੂੰ ਇਸ ਦਾ ਮੁੱਖ ਆਗੂ ਸੁਖਦੇਵ ਸਿੰਘ ਬੱਬਰ ਪੁਲੀਸ ਹੱਥੋਂ ਮਾਰਿਆ ਗਿਆ ਤਾਂ ਪਤਾ ਚੱਲਿਆ ਕਿ ਉਹ ਪਟਿਆਲੇ ਕੀਰਤਨ ਕਰਨ ਵਾਲੀ ਇੱਕ ਬੀਬੀ ਨਾਲ ਬਹੁਤ ਹੀ ਸ਼ਾਹੀ ਠਾਠ ਬਾਠ ਨਾਲ ਰਹਿ ਰਿਹਾ ਸੀ।

ਇਸ ਤੋਂ ਬਾਅਦ ਨਵੰਬਰ 1989 ਵਿੱਚ ਪੰਜਾਬ ਸਮੇਤ ਸਾਰੇ ਦੇਸ਼ ਵਿੱਚ ਪਾਰਲੀਮਾਨੀ ਚੋਣਾਂ ਹੋਈਆਂ। ਇਸ ਵਿੱਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮਨਜੀਤ ਸਿੰਘ ਧੜੇ ਅਤੇ ਖਾੜਕੂਆਂ ਪ੍ਰਤੀ ਹਮਦਰਦੀ ਰੱਖਣ ਵਾਲੇ ਆਗੂਆਂ ਨੇ ਵੀ ਇਨ੍ਹਾਂ ਚੋਣਾਂ ਵਿੱਚ ਹਿੱਸਾ ਲਿਆ। ਸਿਮਰਨਜੀਤ ਸਿੰਘ ਮਾਨ ਅਤੇ ਹੋਰ ਖਾਲਿਸਤਾਨ ਸਮਰਥਕ ਭਾਰੀ ਵੋਟਾਂ ਲੈ ਕੇ 13 ਵਿਚੋਂ 8 ਸੀਟਾਂ ਜਿੱਤ ਗਏ। ਉਧਰ ਕੇਂਦਰ ਵਿੱਚ ਵੀ ਕਾਂਗਰਸ ਦੀ ਬਜਾਏ ਵਿਸ਼ਵਾਨਾਥ ਪ੍ਰਤਾਪ ਸਿੰਘ ਦੀ ਅਗਵਾਈ ਵਾਲੀ ਰਲੀ ਮਿਲੀ ਸਰਕਾਰ ਬਣ ਗਈ। ਵੀ. ਪੀ. ਸਿੰਘ ਅਤੇ ਸਾਥੀ ਮੰਤਰੀਆਂ ਦਾ ਹਰਮੰਦਰ ਸਾਹਿਬ ਅਤੇ ਅੰਮ੍ਰਿਤਸਰ ਆਉਣ 'ਤੇ ਸ਼ਾਨਦਾਰ ਸਵਾਗਤ ਹੋਇਆ। ਸਿਆਸੀ ਮਾਹੌਲ ਬਦਲ ਗਿਆ ਪਰ ਪਾਕਿਸਤਾਨ ਦੀਆਂ ਹਦਾਇਤਾਂ ਉੱਤੇ ਕੰਮ ਕਰ ਰਹੇ ਦਹਿਸ਼ਤਗਰਦ ਨਹੀਂ ਚਾਹੁੰਦੇ ਸਨ ਕਿ ਪੰਜਾਬ ਵਿੱਚ ਕੋਈ ਸਿਆਸੀ ਹੱਲ ਹੋ ਕੇ ਸ਼ਾਂਤੀ ਸਥਾਪਿਤ ਹੋਵੇ। ਸੋ ਉਨ੍ਹਾਂ ਨੇ ਚੋਣਾਂ ਤੋਂ ਪਹਿਲਾਂ ਅਤੇ ਬਾਅਦ ਵਿੱਚ ਆਪਣੀਆਂ ਹਿੰਸਕ ਕਾਰਵਾਈਆਂ ਉਵੇਂ ਜਾਰੀ ਰੱਖੀਆਂ। ਅਜਿਹੀ ਇੱਕ ਕਾਰਵਾਈ ਵਿੱਚ 10 ਨਵੰਬਰ 1989 ਨੂੰ ਥਾਪਰ ਕਾਲਜ ਪਟਿਆਲਾ ਦੇ ਇੱਕ ਸਭਿਆਚਾਰਕ ਸਮਾਗਮ ਵਿੱਚ ਹਿੱਸਾ ਲੈਣ ਆਏ ਦੂਸਰੇ ਰਾਜਾਂ ਦੇ 19 ਵਿਦਿਆਰਥੀ ਕਤਲ ਕਰ ਦਿੱਤੇ ਗਏ। ਸਰਕਾਰ ਦੀ ਤਬਦੀਲੀ ਦੇ ਬਾਵਜੂਦ ਸਿਆਸੀ ਪੱਧਰ ਉੱਤੇ ਵੀ ਕੋਈ ਵਧੀਆ ਮਾਹੌਲ ਨਾ ਬਣ ਸਕਿਆ। ਵੀ.ਪੀ. ਸਿੰਘ ਸਰਕਾਰ ਪਛੜੀਆਂ ਸ਼੍ਰੇਣੀਆਂ ਨੂੰ ਰਿਜ਼ਰਵੇਸ਼ਨ ਦੇਣ ਦੇ ਮੁੱਦੇ 'ਤੇ ਉੱਠੀ ਮੰਡਲ ਐਜੀਟੇਸ਼ਨ ਵਿੱਚ ਉਲਝ ਗਈ। ਸਿਮਰਨਜੀਤ ਮਾਨ ਨੇ ਪਾਰਲੀਮੈਂਟ ਵਿੱਚ ਤਿੰਨ ਫੁੱਟੀ ਕਿਰਪਾਨ ਲੈ ਕੇ ਜਾਣ ਨੂੰ ਹੀ ਮੁੱਖ ਮੁੱਦਾ ਬਣਾ ਲਿਆ ਅਤੇ ਬਾਕੀ ਚੁਣੇ ਮੈਂਬਰਾਂ ਵਿੱਚ ਵੀ ਨਾ ਪੰਜਾਬ ਮਸਲੇ ਨੂੰ ਹੱਲ ਕਰਨ ਦੀ ਨਾ ਸਮਰੱਥਾ ਸੀ ਅਤੇ ਨਾ ਹੀ ਪ੍ਰਤੀਬੱਧਤਾ। ਸਗੋਂ ਵੱਖਵਾਦੀ ਸੋਚ ਵਾਲੇ ਵਿਅਕਤੀਆਂ ਦੇ ਜਿੱਤਣ ਨਾਲ ਪੰਜਾਬ ਵਿੱਚ ਮਾਹੌਲ ਹੋਰ ਹਿੰਸਕ ਹੋ ਗਿਆ। ਦਹਿਸ਼ਤਗਰਦ ਤਾਕਤਾਂ ਦੀ ਨਾ ਕੋਈ ਇੱਕ ਕਮਾਂਡ ਸੀ ਅਤੇ ਨਾ ਹੀ ਇੱਕ ਨਿਸ਼ਾਨਾ, ਅਨੇਕਾਂ ਫੋਰਸਾਂ, ਪੰਥਕ ਕਮੇਟੀਆਂ ਅਤੇ ਸਥਾਨਿਕ ਗੈਂਗ ਆਪੋ ਆਪਣੇ ਢੰਗ ਨਾਲ ਕਤਲ ਅਤੇ ਲੁੱਟਮਾਰ ਕਰ ਰਹੇ ਸਨ ਜਿਨ੍ਹਾਂ ਤੋਂ ਸਿੱਖ ਆਬਾਦੀ ਸਮੇਤ ਸਾਰੇ ਹੀ ਦੁਖੀ ਹੋ ਰਹੇ ਸਨ। ਆਪਣੇ ਡਿਗਦੇ ਵਕਾਰ ਨੂੰ ਠੁੰਮ੍ਹਣਾ ਦੇਣ ਲਈ ਕੁਝ ਗਰੁੱਪਾਂ ਵੱਲੋਂ ਸਮਾਜ ਸੁਧਾਰ ਅਤੇ ਪੰਜਾਬੀ ਭਾਸ਼ਾ ਵਰਤਣ ਵਾਲੀ ਮੁਹਿੰਮ ਚਲਾਈ ਗਈ ਪਰ ਇਹ ਮੁਹਿੰਮ ਵੀ ਲੋਕਾਂ ਨੂੰ ਸਮਝਾਉਣ ਦੀ ਬਜਾਏ ਤਾਲਿਬਾਨੀ ਢੰਗ ਨਾਲ ਹੀ ਲਾਗੂ ਕੀਤੀ ਗਈ ਜਿਸ ਨਾਲ ਲੋਕ ਸਗੋਂ ਹੋਰ ਤੰਗ ਹੋਏ।

1990 ਦਾ ਸਾਲ ਕਤਲਾਂ ਪੱਖੋਂ ਸਭ ਤੋਂ ਖ਼ੂਨੀ ਸਾਲ ਰਿਹਾ। ਪੈਸੇ, ਸੌਖੇ ਮਿਲਦੇ ਹਥਿਆਰਾਂ ਅਤੇ ਇਨ੍ਹਾਂ ਹਥਿਆਰਾਂ ਨਾਲ ਆਮ ਲੋਕਾਂ ਉੱਤੇ ਦਾਬਾ ਪਾਉਣ ਦੀ ਖਿੱਚ ਨੇ ਸੈਂਕੜੇ ਮੁੰਡਿਆਂ ਨੂੰ ਇਸ ਲਹਿਰ ਵੱਲ ਖਿੱਚ ਲਿਆ। ਦੂਜੇ ਪਾਸੇ ਪੁਲੀਸ ਵੀ ਇਸ ਮਾਹੌਲ ਵਿਚੋਂ ਹੱਥ ਰੰਗਣ ਲੱਗੀ। ਧਾਰਮਿਕ ਸਥਾਨ ਹੱਥੋਂ ਖੁੱਸ ਜਾਣ ਕਾਰਣ ਹੁਣ ਦਹਿਸ਼ਤਗਰਦ ਆਮ ਲੋਕਾਂ, ਖਾਸ ਕਰ ਖੇਤਾਂ ਵਿੱਚ ਬਣੇ ਘਰਾਂ ਵਿੱਚ ਪਨਾਹ ਲੈਂਦੇ ਸਨ। ਗੋਲੀ ਦੇ ਡਰ ਤੋਂ ਸਾਧਾਰਣ ਲੋਕ ਨਾਂਹ ਵੀ ਨਹੀਂ ਕਰ ਸਕਦੇ ਸਨ। ਪੁਲੀਸ ਉਨ੍ਹਾਂ ਨੂੰ ਅੱਤਵਾਦੀਆਂ ਦੇ

ਸਮਰਥਕ ਮੰਨ ਕੇ ਚੁੱਕ ਲਿਜਾਂਦੀ, ਤਸ਼ੱਦਦ ਕਰਦੀ ਅਤੇ ਫਿਰ ਪੁਲੀਸ ਹਿਰਾਸਤ ਵਿਚੋਂ ਛੁਡਵਾਉਣ ਲਈ ਲੱਖਾਂ ਰੁਪਏ ਦਾ ਲੈਣ ਦੇਣ ਹੁੰਦਾ। ਇਸ ਵਰਤਾਰੇ ਦੀ ਲਪੇਟ ਵਿੱਚ ਸਿੱਖ ਕਿਸਾਨੀ ਸਭ ਤੋਂ ਵੱਧ ਆਈ ਅਤੇ ਹਰ ਕੋਈ ਇਸ ਮਾਹੌਲ ਵਿਚੋਂ ਨਿਕਲਣ ਦੀ ਤਾਂਘ ਰੱਖਣ ਲੱਗਾ। ਇਸ ਤਰ੍ਹਾਂ ਦਹਿਸ਼ਤਵਾਦੀ ਵਰਤਾਰੇ ਦੀ ਇਸ ਸਿਖਰ ਵਿੱਚ ਹੀ ਇਸ ਦੇ ਪਤਨ ਦੇ ਅੰਸ਼ ਛਿਪੇ ਹੋਏ ਸਨ।

ਇਨ੍ਹਾਂ ਸਾਲਾਂ ਦੌਰਾਨ ਕਾਨੂੰਨ ਦਾ ਰਾਜ ਬਿਲਕੁਲ ਹੀ ਗਾਇਬ ਹੋ ਗਿਆ ਸੀ। ਦਹਿਸ਼ਤਗਰਦਾਂ ਨੇ ਤਾਂ ਕਿਸੇ ਕਾਨੂੰਨ ਨੂੰ ਕੀ ਮੰਨਣਾ ਸੀ ਪੁਲੀਸ ਵੱਲੋਂ ਵੀ ਇਹ ਲੜਾਈ ਕਾਨੂੰਨੀ ਵਿਧੀਆਂ ਨੂੰ ਛੱਡ ਕੇ ਲੜੀ ਜਾਣ ਲੱਗੀ। ਬਹੁਤ ਸਾਰੇ ਅਜਿਹੇ ਨੌਜਵਾਨ ਜਿਨ੍ਹਾਂ ਦਾ ਕੋਈ ਰਿਸ਼ਤੇਦਾਰ ਜਾਂ ਦੋਸਤ ਮਿੱਤਰ ਇਸ ਲਹਿਰ ਵਿੱਚ ਸ਼ਾਮਲ ਸੀ ਜਾਂ ਮਜਬੂਰੀ ਵਿੱਚ ਰੋਟੀ ਪਾਣੀ ਖੁਆ ਬੈਠੇ ਉਹ ਵੀ ਸੁਰੱਖਿਆ ਦਸਤਿਆਂ ਵੱਲੋਂ ਬਗੈਰ ਕਿਸੇ ਕਾਨੂੰਨੀ ਕਾਰਵਾਈ ਦੇ ਗਾਇਬ ਕਰ ਦਿੱਤੇ ਗਏ।

ਵੀ.ਪੀ. ਸਿੰਘ ਤੋਂ ਬਾਅਦ ਚੰਦਰ ਸ਼ੇਖਰ ਸਰਕਾਰ ਨੇ ਵੀ ਸਖਤੀ ਦੀ ਬਜਾਏ ਗੱਲਬਾਤ ਰਾਹੀਂ ਮਸਲਾ ਸੁਲਝਾਉਣ ਦੀ ਕੋਸ਼ਿਸ਼ ਕੀਤੀ। ਇਸ ਤਹਿਤ ਮਈ 1991 ਵਿੱਚ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਕਰਵਾਉਣ ਦਾ ਐਲਾਨ ਹੋਇਆ। ਇਨ੍ਹਾਂ ਚੋਣਾਂ ਵਿੱਚ ਸਿੱਖ ਜਥੇਬੰਦੀਆਂ ਵਿਚੋਂ ਕੁਝ ਨੇ ਹਿੱਸਾ ਲੈਣ ਅਤੇ ਕੁਝ ਨੇ ਵਿਰੋਧ ਕਰਨ ਦਾ ਫੈਸਲਾ ਕੀਤਾ। ਕਾਂਗਰਸ ਪਾਰਟੀ ਨੇ ਇਸ ਦਾ ਬਾਈਕਾਟ ਕਰਨ ਦਾ ਫੈਸਲਾ ਕੀਤਾ। ਇਸ ਸਾਰੇ ਭੰਬਲਭੂਸੇ, ਹਿੰਸਕ ਮਾਹੌਲ ਅਤੇ ਪਾਕਿਸਤਾਨੋ ਆਉਂਦੀਆਂ ਹਦਾਇਤਾਂ ਕਾਰਣ ਆਮ ਹੁੰਦੇ ਕਤਲਾਂ ਤੋਂ ਇਲਾਵਾ ਚੋਣਾਂ ਲਈ ਕਾਗਜ਼ ਭਰ ਚੁੱਕੇ 23 ਉਮੀਦਵਾਰ ਕਤਲ ਕਰ ਦਿੱਤੇ ਗਏ। ਚੋਣਾਂ ਪਹਿਲਾਂ 3 ਹਫ਼ਤਿਆਂ ਲਈ ਪਿੱਛੇ ਪਾ ਕੇ 22 ਜੂਨ 'ਤੇ ਨਿਸਚਿਤ ਕੀਤੀਆਂ ਗਈਆਂ ਅਤੇ ਫਿਰ ਆਖਰੀ ਪਲਾਂ ਵਿੱਚ 21 ਜੂਨ ਨੂੰ ਮੁੜ ਰੱਦ ਕਰ ਦਿੱਤੀਆਂ ਗਈਆਂ। ਇਨ੍ਹਾਂ ਚੋਣਾਂ ਲਈ ਪੰਜਾਬ ਪਹਿਲਾਂ ਹੀ ਵੱਡੀ ਕੀਮਤ ਤਾਰ ਚੁੱਕਾ ਸੀ, 23 ਉਮੀਦਵਾਰਾਂ ਤੋਂ ਇਲਾਵਾ ਚੋਣਾਂ ਦੇ ਵਿਰੋਧੀ ਦਹਿਸ਼ਤਗਰਦਾਂ ਵੱਲੋਂ 16 ਜੂਨ ਨੂੰ ਬੱਦੋਵਾਲ ਅਤੇ ਕਿਲ੍ਹਾ ਰਾਇਪੁਰ ਦੇ ਸਟੇਸ਼ਨਾਂ ਉੱਤੇ ਦੋ ਰੇਲ ਗੱਡੀਆਂ ਵਿਚੋਂ 75 ਮੁਸਾਫਿਰ ਕਤਲ ਕੀਤੇ ਗਏ। ਇਨ੍ਹਾਂ ਘਟਨਾਵਾਂ ਦੇ ਬਾਵਜੂਦ ਚੋਣ ਕਮਿਸ਼ਨ ਦਾ 19 ਜੂਨ ਨੂੰ ਇਹੀ ਬਿਆਨ ਸੀ ਕਿ ਚੋਣਾਂ ਰੱਦ ਨਹੀਂ ਹੋਣਗੀਆਂ। ਅਸਲ ਵਿੱਚ 21 ਜੂਨ ਨੂੰ ਪੀ.ਵੀ. ਨਰਸਿਮ੍ਹਾ ਰਾਉ ਦੇਸ਼ ਦੇ ਪ੍ਰਧਾਨ ਮੰਤਰੀ ਵਜੋਂ ਸਹੁੰ ਚੁੱਕਣ ਜਾ ਰਿਹਾ ਸੀ ਜਿਸ ਨੂੰ ਵੇਖਦੇ ਹੋਏ ਮੁੱਖ ਚੋਣ ਕਮਿਸ਼ਨਰ ਟੀ.ਐੱਨ.ਸ਼ੈਸ਼ਨ ਨੇ ਪਹਿਲੇ ਬਿਆਨਾਂ ਤੋਂ ਪਲਟਦਿਆਂ, ਕਾਂਗਰਸ ਦੀ ਨੀਤੀ ਅਨੁਸਾਰ ਚੋਣਾਂ ਰੱਦ ਕਰਨ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ ਪੰਜਾਬ ਦੇ ਅਥਾਹ ਨੁਕਸਾਨ ਦੇ ਬਾਵਜੂਦ ਅਜੇ ਤੀਕ ਵੱਖਵਾਦ ਅਤੇ ਦਹਿਸ਼ਤਗਰਦੀ ਦੀ ਸਮੱਸਿਆ ਨੂੰ ਨਜਿੱਠਣ ਲਈ ਕੋਈ ਸਥਿਰ ਨੀਤੀ ਨਹੀ ਬਣੀ ਸੀ। ਇਸ ਦੇ ਪਿੱਛੇ ਕੇਂਦਰ ਵਿੱਚ ਬਦਲਦੀਆਂ ਸਰਕਾਰਾਂ ਵੀ ਸਨ ਅਤੇ ਹਾਲਤਾਂ ਵਿਚੋਂ ਰਾਜਸੀ ਲਾਭ ਲੈਣ ਲਈ ਚੱਲੀਆਂ ਚਾਲਾਂ ਦਾ ਵੀ ਰੋਲ ਸੀ।

ਆਖਰ ਫਰਵਰੀ 1992 ਵਿੱਚ ਪੰਜਾਬ ਅਸੈਂਬਲੀ ਲਈ ਚੋਣਾਂ ਹੋਈਆਂ, ਅਕਾਲੀਆਂ ਅਤੇ ਵੱਖਵਾਦੀ ਗੁਟਾਂ ਨੇ ਇਨ੍ਹਾਂ ਦਾ ਬਾਈਕਾਟ ਕੀਤਾ, ਪੋਲਿੰਗ ਬਹੁਤ ਘੱਟ ਹੋਈ ਅਤੇ ਇਸ ਵਿੱਚ ਕਾਂਗਰਸ ਨੇ 117 ਵਿਚੋਂ 87 ਸੀਟਾਂ ਜਿੱਤ ਕੇ ਸ. ਬੇਅੰਤ ਸਿੰਘ ਦੀ ਅਗਵਾਈ ਵਿੱਚ ਸਰਕਾਰ ਬਣਾਈ। ਇਨ੍ਹਾਂ ਚੋਣਾਂ ਤੋਂ ਪਹਿਲਾਂ ਵੀ ਜੂਨ ਵਾਂਗ ਹੀ 26 ਦਸੰਬਰ 91 ਨੂੰ ਜਗਰਾਉਂ ਨੇੜੇ ਰੇਲ ਗੱਡੀ ਵਿਚੋਂ 31 ਹਿੰਦੂ ਮੁਸਾਫਿਰ ਕੱਢ ਕੇ ਮਾਰ ਦਿੱਤੇ ਗਏ ਸਨ। ਬੇਅੰਤ ਸਿੰਘ ਦੀ ਸਰਕਾਰ ਬਣ ਜਾਣ ਤੋਂ ਬਾਅਦ ਵੀ ਕੁਝ ਸਮਾਂ ਹਿੰਸਕ ਕਾਰਵਾਈਆਂ ਚਲਦੀਆਂ ਰਹੀਆਂ ਪਰ ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ 1990 ਤੋਂ ਬਾਅਦ ਇਨ੍ਹਾਂ ਦਾ ਪਤਨ ਹੋਣਾ ਸ਼ੁਰੂ ਹੋ ਗਿਆ ਸੀ। ਇਸ ਹਿੰਸਕ ਲਹਿਰ ਦੇ ਵੱਖ ਵੱਖ ਪੜਾਵਾਂ ਵਿੱਚ ਜਿੱਥੇ ਪਹਿਲਾਂ ਨਿਰੰਕਾਰੀ, ਫਿਰ ਹਿੰਦੂ ਅਤੇ ਖਾਲਿਸਤਾਨੀ ਲਹਿਰ ਦੇ ਵਿਚਾਰਧਾਰਕ ਵਿਰੋਧੀ ਨਿਸ਼ਾਨੈ 'ਤੇ ਰਹਿੰਦੇ ਸਨ ਉਥੇ ਇਸ ਦੇ ਆਖਰੀ ਪੜਾਅ ਉੱਤੇ ਸਿੱਖ ਕਿਰਸਾਨੀ ਵੀ ਦਹਿਸ਼ਤਗਰਦੀ ਦਾ ਸੰਤਾਪ ਵੱਡੀ ਪੱਧਰ 'ਤੇ ਹੰਢਾਉਣ ਲੱਗੀ। ਇੱਕ ਪਾਸੇ ਦਹਿਸ਼ਤਗਰਦ ਆ ਕੇ ਉਨ੍ਹਾਂ ਨੂੰ ਤੰਗ ਕਰਦੇ ਸਨ ਅਤੇ ਦੂਜੇ ਪਾਸੇ ਪੁਲੀਸ ਜਿਸ ਕਰਕੇ ਸਾਰੀ ਜਨਤਾ ਇਸ ਦੇ ਖਾਤਮੇ ਦੀ ਇੱਛਾ ਰੱਖਣ ਲੱਗੀ ਸੀ। ਦਹਿਸ਼ਤਗਰਦਾਂ ਵਿੱਚ ਅਪਰਾਧੀ ਤੱਤ ਵੱਡੀ ਗਿਣਤੀ ਵਿੱਚ ਸ਼ਾਮਲ ਹੋ ਗਏ ਸਨ ਜਿਸ ਨਾਲ ਪੁਲੀਸ ਨੂੰ ਇਨ੍ਹਾਂ ਨੂੰ ਕਾਬੂ ਕਰਨ ਵਿੱਚ ਵਧੇਰੇ ਸਹਾਇਤਾ ਮਿਲਣ ਲੱਗੀ। ਇਸ ਤੋਂ ਇਲਾਵਾ ਕੇਂਦਰ ਅਤੇ ਪੰਜਾਬ ਦੋਹਵਾਂ ਥਾਵਾਂ 'ਤੇ ਕਾਂਗਰਸ ਪਾਰਟੀ ਦੀ ਸਰਕਾਰ ਬਣ ਜਾਣ ਨਾਲ ਹੁਣ ਇਸ ਨੂੰ ਹੋਰ ਸਿਆਸੀ ਚਾਲਾਂ ਖੇਡਣ ਦੀ

ਬਜਾਏ ਲੋਕਾਂ ਦਾ ਵਿਸ਼ਵਾਸ ਮੁੜ ਜਿੱਤਣ ਦੀ ਲੋੜ ਮਹਿਸੂਸ ਹੋ ਰਹੀ ਸੀ ਜਿਸ ਕਰਕੇ ਬੇਅੰਤ ਸਿੰਘ ਸਰਕਾਰ ਅਧੀਨ ਦਹਿਸ਼ਤਗਰਦੀ ਪ੍ਰਤੀ ਇਕਸਾਰ ਨੀਤੀ ਲਾਗੂ ਹੋਣ ਲੱਗੀ ਸੀ। ਇਸ ਨਾਲ ਪੁਲੀਸ ਅਤੇ ਪ੍ਰਸ਼ਾਸਨ ਵਿਚੋਂ ਦੁਬਿਧਾ ਖਤਮ ਹੋ ਕੇ ਉਨ੍ਹਾਂ ਦਾ ਮਨੋਬਲ ਉੱਚਾ ਹੋਇਆ। ਬਾਰਡਰ ਵੀ ਕਾਫੀ ਹੱਦ ਤੀਕ ਸੀਲ ਕਰ ਕੇ ਪਾਕਿਸਤਾਨ ਵੱਲੋਂ ਆਉਂਦੀ ਸਹਾਇਤਾ ਨੂੰ ਠੱਲ੍ਹ ਪਾ ਦਿੱਤੀ ਗਈ। ਇਨ੍ਹਾਂ ਸਾਰੇ ਕਾਰਣਾਂ ਦੇ ਸਿੱਟੇ ਵਜੋਂ ਮਾਰੇ ਜਾਣ ਵਾਲੇ ਅਤੇ ਆਤਮ-ਸਮਰਪਣ ਕਰਨ ਵਾਲੇ ਦਹਿਸ਼ਤਗਰਦਾਂ ਦੀ ਸੰਖਿਆ ਵਧਣ ਲੱਗੀ ਅਤੇ ਦੋ ਕੁ ਸਾਲ ਦੇ ਅਰਸੇ ਵਿੱਚ ਇਸ ਭਿਆਨਕ ਦੌਰ ਦਾ ਖਾਤਮਾ ਹੋ ਗਿਆ ਚਾਹੇ ਇਸ ਖਾਤਮੇ ਦਾ ਸਿਹਰਾ ਲੈਣ ਵਾਲੇ ਮੁੱਖ ਮੰਤਰੀ ਬੇਅੰਤ ਸਿੰਘ ਖ਼ੁਦ 31 ਅਗਸਤ 1995 ਨੂੰ ਇਸ ਦਾ ਆਖਰੀ ਸ਼ਿਕਾਰ ਬਣ ਗਏ।

-----

ਨੋਟ- ਇਸ ਕਾਂਡ ਵਿੱਚ ਜ਼ਿਕਰ ਕੀਤੀਆਂ ਗਈਆਂ ਹਿੰਸਕ ਘਟਨਾਵਾਂ ਦੇ ਵੇਰਵਿਆਂ ਦੀ ਪੜਤਾਲ ਉਸ ਸਮੇਂ ਦੇ ਅਖ਼ਬਾਰਾਂ ਦੀਆਂ ਜਿਲਦਾਂ ਤੋਂ ਕੀਤੀ ਗਈ ਹੈ ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਲਾਇਬ੍ਰੇਰੀ ਦੇ ਰੈਫਰੈਂਸ ਸੈਕਸ਼ਨ ਵਿੱਚ ਮੌਜੂਦ ਹਨ। ਇਨ੍ਹਾਂ ਘਟਨਾਵਾਂ ਸਬੰਧੀ ਜਾਣਕਾਰੀ ਦੇ ਹੋਰ ਸ੍ਰੋਤ ਸਰਬਜੀਤ ਸਿੰਘ ਦੀ ਅੰਗਰੇਜ਼ੀ ਪੁਸਤਕ ਅਪ੍ਰੇਸ਼ਨ ਬਲੈਕ ਥੰਡਰ, ਅਮੋਲਕ ਸਿੰਘ-ਜਸਪਾਲ ਜੱਸੀ ਦਾ ਕਿਤਾਬਚਾ ਦ ਬਲੀਡਿੰਗ ਪੰਜਾਬ ਅਤੇ ਭਾਰਤ ਸਰਕਾਰ ਦਾ ਵਾਈਟ ਪੇਪਰ ਵੀ ਵਰਤੇ ਗਏ ਹਨ।

# ਪੰਜਾਬ ਦੀਆਂ ਦਲਿਤ ਲਹਿਰਾਂ

ਪੰਜਾਬ ਵਿੱਚ ਜਾਤ-ਪਾਤ ਦਾ ਮਸਲਾ ਵੈਸੇ ਤਾਂ ਭਾਰਤੀ ਜਾਤ ਪ੍ਰਣਾਲੀ ਦਾ ਅੰਗ ਹੀ ਹੈ ਪਰ ਇਸ ਵਿੱਚ ਕੁਝ ਵਖਰੇਵੇਂ ਵੀ ਵੇਖੇ ਜਾ ਸਕਦੇ ਹਨ। ਇਥੋਂ ਦੀ ਵਿਸ਼ੇਸ਼ ਭੂਗੋਲਿਕ ਸਥਿਤੀ ਕਾਰਣ ਹੁੰਦੀ ਰਹੀ ਧਾਰਮਿਕ ਅਤੇ ਸਭਿਆਚਾਰਕ ਅੰਤਰਕ੍ਰਿਆ ਕਰਕੇ ਇਥੇ ਜਾਤਪਾਤੀ ਉਤਪੀੜਨ ਅਤੇ ਛੂਆ-ਛਾਤ ਮੁਕਾਬਲਤਨ ਘੱਟ ਸੀ। ਇਸ ਵਿੱਚ ਸਿੱਖ ਧਰਮ ਅਤੇ ਕੁਝ ਬਾਅਦ ਵਿੱਚ ਚੱਲੀਆਂ ਧਾਰਮਿਕ ਸੁਧਾਰਕ ਲਹਿਰਾਂ ਦਾ ਵੀ ਕਾਫੀ ਯੋਗਦਾਨ ਰਿਹਾ। ਪਰ ਇਥੋਂ ਦੀਆਂ ਦਲਿਤ ਜਾਤੀਆਂ ਕੋਲ ਪੈਦਾਵਾਰੀ ਸਾਧਨਾਂ ਵਿੱਚੋਂ ਹਿੱਸਾ ਬਾਕੀ ਰਾਜਾਂ ਦੇ ਮੁਕਾਬਲੇ ਕਾਫੀ ਘੱਟ ਸੀ। ਪੰਜਾਬ ਵਿੱਚ ਦਲਿਤ ਵਸੋਂ ਦਾ ਅਨੁਪਾਤ ਸਭ ਤੋਂ ਵੱਧ (31.9%) ਹੈ ਜਦ ਕਿ ਸਾਰੇ ਭਾਰਤ ਵਿੱਚ ਇਹ ਅਨੁਪਾਤ 16.6% ਹੈ। ਪਰ ਪੰਜਾਬ ਵਿੱਚ ਦਲਿਤਾਂ ਕੋਲ ਵਾਹਯੋਗ ਜ਼ਮੀਨ ਦਾ 6% ਹੀ ਹੈ ਜਦ ਕਿ ਉਤਰ ਪ੍ਰਦੇਸ਼ ਵਿੱਚ 24.% ਅਤੇ ਪੱਛਮੀ ਬੰਗਾਲ ਵਿੱਚ 10.9% ਹੈ। ਬਿਹਾਰ ਵਿੱਚ ਵੀ ਵਾਹੀਯੋਗ ਜ਼ਮੀਨ ਦਾ 12.11% ਦਲਿਤ ਸ਼੍ਰੇਣੀਆਂ ਕੋਲ ਹੈ।[119]

ਪੰਜਾਬ ਦੇ ਇਤਿਹਾਸ ਵਿੱਚ ਦਲਿਤ ਇੱਕ ਧਿਰ ਵਜੋਂ ਕੋਈ ਖਾਸ ਰੋਲ ਅਦਾ ਨਹੀਂ ਕਰ ਸਕੇ। ਉਨ੍ਹਾਂ ਦੀ ਜਿਆਦਾ ਸਰਗਰਮੀ ਧਾਰਮਿਕ ਅਤੇ ਸਮਾਜਿਕ ਖੇਤਰ ਵਿੱਚ ਹੀ ਰਹੀ। 1925 ਵਿੱਚ ਬਾਬੂ ਮੰਗੂ ਰਾਮ ਮੁਗੋਵਾਲੀਆ ਵੱਲੋਂ ਦਲਿਤਾਂ ਦੇ ਮਾਣ ਸਨਮਾਨ ਲਈ ਆਦਿ-ਧਰਮ ਲਹਿਰ ਸ਼ੁਰੂ ਕੀਤੀ ਗਈ। 1931 ਦੀ ਜਨਗਣਨਾ ਸਮੇਂ ਆਦਿ-ਧਰਮ ਨੂੰ ਇੱਕ ਵੱਖਰੇ ਧਰਮ ਵਜੋਂ ਮਾਨਤਾ ਦਿੱਤੀ ਗਈ ਜਦ 4,18,789 ਵਿਅਕਤੀਆਂ ਨੇ ਆਪਣਾ ਧਰਮ ਆਦਿ-ਧਰਮ ਲਿਖਵਾਇਆ। ਬਾਬੂ ਮੰਗੂ ਰਾਮ ਵੀ ਅਮਰੀਕਾ ਵਿੱਚ ਗ਼ਦਰ ਪਾਰਟੀ ਦੇ ਸੰਪਰਕ ਵਿੱਚ ਸੀ ਅਤੇ ਗ਼ਦਰ ਲਹਿਰ ਦੇ ਪ੍ਰਭਾਵ ਹੇਠ ਹੀ ਪੰਜਾਬ ਵਾਪਸ ਆਇਆ ਸੀ ਪਰ ਉਹ ਗ਼ਦਰ ਲਹਿਰ ਦੇ ਧਰਮ ਨਿਰਪੱਖ ਅਤੇ ਸਮਾਜਵਾਦੀ ਆਦਰਸ਼ਾਂ ਨੂੰ ਮੁੱਖ ਰੱਖ ਕੇ ਰਾਜਨੀਤਕ ਲਹਿਰ ਉਸਾਰਨ ਦੀ ਬਜਾਏ ਦਲਿਤਾਂ ਦੀ ਇੱਕ ਵੱਖਰੀ ਧਾਰਮਿਕ ਲਹਿਰ ਖੜ੍ਹੀ ਕਰਨ ਵਿੱਚ ਜੁਟ ਗਿਆ। ਧਾਰਮਿਕ ਖੇਤਰ ਵਿੱਚ ਇੱਕ ਬਦਲ ਦੇਣ ਲਈ ਉਨ੍ਹਾਂ ਨੇ ਦੂਜੇ ਧਰਮਾਂ ਦੇ ਜੈਕਾਰਿਆਂ ਦੇ ਮੁਕਾਬਲੇ 'ਜੋ ਬੋਲੇ ਸੋ ਨਿਰਭੈ-ਸ਼੍ਰੀ ਗੁਰੂ ਰਵੀਦਾਸ ਮਹਾਰਾਜ ਦੀ ਜੈ' ਅਤੇ 'ਜੋ ਬੋਲੇ ਸੋ ਨਿਰਭੈ- ਆਦਿ ਧਰਮ ਦੀ ਜੈ' ਦਿੱਤੇ, ਇੱਕ ਦੂਜੇ ਨੂੰ ਮਿਲਣ ਸਮੇਂ 'ਜੈ ਗੁਰੂਦੇਵ' ਅਤੇ 'ਧੰਨ ਧੰਨ ਗੁਰੂਦੇਵ' ਦੇ ਸੰਬੋਧਨੀ ਸ਼ਬਦ ਪ੍ਰਚਲਿਤ ਕੀਤੇ, ਦਲਿਤ ਕੌਮ ਦਾ ਵੱਖਰਾ ਗ੍ਰੰਥ 'ਸ੍ਰੀ ਗੁਰੂ ਆਦਿ ਪ੍ਰਕਾਸ਼ ਅਸੰਖਦੀਪ ਗ੍ਰੰਥ' ਸਥਾਪਿਤ ਕੀਤਾ, ਓਮ ਅਤੇ ਇਕ ਓਅੰਕਾਰ ਦੀ ਤਰਜ 'ਤੇ ਧਾਰਮਿਕ ਨਿਸ਼ਾਨ 'ਸੋਹੰ' ਦਿੱਤਾ। ਰਿਸ਼ੀ ਬਾਲਮੀਕ, ਗੁਰੂ ਰਵਿਦਾਸ, ਸੰਤ ਕਬੀਰ ਅਤੇ ਭਗਤ ਨਾਮਦੇਵ ਆਦਿ-ਧਰਮ ਦੇ ਗੁਰੂਆਂ ਵਜੋਂ ਪ੍ਰਵਾਨ ਕੀਤੇ ਗਏ। ਅਛੂਤ ਬਰਾਦਰੀਆਂ ਵਿੱਚ ਜਾਤ ਪਾਤ ਤੋਂ ਉਪਰ ਉੱਠ ਕੇ ਰੋਟੀ-ਬੇਟੀ ਦੀ ਸਾਂਝ ਪਾਉਣ ਦੀ ਗੱਲ ਕੀਤੀ ਗਈ। ਆਦਿ-ਧਰਮ ਲਹਿਰ ਨੂੰ ਦੁਆਬੇ ਵਿੱਚ ਤਕੜਾ ਹੁੰਗਾਰਾ ਮਿਲਿਆ (ਕੇਵਲ ਪੰਜ ਸਾਲ ਦੇ ਪ੍ਰਚਾਰ ਉਪਰੰਤ ਚਾਰ ਲੱਖ ਤੋਂ ਵੱਧ ਲੋਕਾਂ ਵੱਲੋਂ ਧਰਮ ਦੇ ਖਾਨੇ ਵਿੱਚ ਆਦਿ-ਧਰਮ ਲਿਖਵਾਉਣਾ ਲਹਿਰ ਦੀ ਸ਼ਕਤੀ ਨੂੰ ਪ੍ਰਗਟ ਕਰਦਾ ਹੈ।) ਇਸ ਵੱਲੋਂ ਰਾਜਨੀਤਕ ਸਰਗਰਮੀਆਂ ਵੀ ਕੀਤੀਆਂ ਗਈਆਂ, 1937 ਅਤੇ 1946 ਦੀਆਂ ਚੋਣਾਂ ਵਿੱਚ ਕੁਝ ਸੀਟਾਂ ਵੀ ਜਿੱਤੀਆਂ ਗਈਆਂ। ਪਰ 1947 ਬਾਅਦ ਇਹ ਲਹਿਰ ਠੰਢੀ ਪੈ ਗਈ ਅਤੇ ਆਦਿ-ਧਰਮੀ ਵੀ ਵੱਖਰੇ ਧਰਮ ਦੀ ਬਜਾਏ ਇੱਕ ਵੱਖਰੀ ਅਨੁਸੂਚਿਤ ਜਾਤੀ ਵਜੋਂ ਹੀ ਗਿਣੇ ਜਾਣ ਲੱਗ ਪਏ। ਫਿਰ ਵੀ ਇਸ ਲਹਿਰ ਨੇ ਦਲਿਤਾਂ ਦੇ ਇੱਕ ਵਰਗ ਨੂੰ ਆਪਣੀ ਜਾਤੀ ਉੱਤੇ ਗੌਰਵ ਕਰਨ ਅਤੇ ਇੱਕ ਵੱਖਰੀ ਦਲਿਤ ਪਛਾਣ ਦੇ ਬੀਜ ਬੀਜੇ। ਇੱਕ ਦਲਿਤ ਚਿੰਤਕ ਮੁਤਾਬਿਕ ਆਦਿ-ਧਰਮ ਲਹਿਰ ਦੇ ਕਾਰਕੁੰਨ 'ਜਾਤ' ਨੂੰ ਆਪਣੀ ਹੋਣੀ ਦਾ ਜ਼ੁੰਮੇਵਾਰ ਮੰਨਦੇ ਹੋਏ ਉਸ ਤੋਂ

---

[119] ਰੌਣਕੀ ਰਾਮ, ਦਲਿਤ ਪਛਾਣ- ਮੁਕਤੀ ਅਤੇ ਸ਼ਕਤੀਕਰਨ, ਸਫਾ 37

ਛੁਟਕਾਰਾ ਪਾਉਣ ਦੀ ਬਜਾਏ, ਉਸ ਦਾ ਸ਼ਕਤੀਕਰਨ ਕਰਕੇ ਉਸ ਨੂੰ ਸਵਰਨ ਜਾਤਾਂ ਦੇ ਬਰਾਬਰ ਦੀ ਧਿਰ ਬਨਾਉਣ ਦੀ ਗੱਲ ਕਰਦੇ ਹਨ।[120]

ਇਸ ਤੋਂ ਬਾਅਦ ਡਾ. ਬੀ. ਆਰ. ਅੰਬੇਦਕਰ ਦਾ ਦੌਰ ਆਉਂਦਾ ਹੈ। ਡਾ. ਅੰਬੇਦਕਰ ਦਲਿਤਾਂ ਦੇ ਹੱਕਾਂ ਲਈ ਸੰਵਿਧਾਨ ਵਿੱਚ ਕੁਝ ਵਿਵਸਥਾਵਾਂ ਕਰਵਾਉਣ ਵਿੱਚ ਕਾਮਯਾਬ ਹੁੰਦੇ ਹਨ, ਜਿਨ੍ਹਾਂ ਨਾਲ ਦਲਿਤ ਸ਼੍ਰੇਣੀਆਂ ਨਾਲ ਸੰਬਧਿਤ ਲੋਕਾਂ ਲਈ ਰਾਜਨੀਤਕ ਨੁਮਾਇੰਦਗੀ ਅਤੇ ਸਰਕਾਰੀ ਨੌਕਰੀਆਂ ਵਿੱਚ ਹਿੱਸਾ ਸੁਨਿਸਚਿਤ ਹੁੰਦਾ ਹੈ। ਉਹ ਵੀ ਹਿੰਦੂ ਧਰਮ ਨੂੰ ਵਰਣ ਵਿਵਸਥਾ ਦਾ ਮੁੱਖ ਸੋਮਾ ਮੰਨਦੇ ਹੋਏ ਜਾਤਪਾਤੀ ਸਿਸਟਮ ਖਿਲਾਫ਼ ਲੜਾਈ ਵਿੱਚ ਧਰਮ ਨੂੰ ਮਹੱਤਵਪੂਰਨ ਮੁੱਦਾ ਬਣਾਉਂਦੇ ਹਨ। ਪਰ ਉਹ ਧਾਰਮਿਕ ਸੋਚ ਨੂੰ ਨਕਾਰਨ ਜਾਂ ਨਵਾਂ ਧਰਮ ਚਲਾਉਣ ਜਾਂ ਆਦਿ-ਧਰਮ ਵੱਲ ਮੁੜਨ ਦੀ ਬਜਾਏ ਸਥਾਪਿਤ ਧਰਮਾਂ ਵਿਚੋਂ ਹੀ ਚੋਣ ਕਰਨ ਦੀ ਸੋਚਦੇ ਹਨ। ਇਸ ਸਬੰਧ ਵਿੱਚ ਸਿੱਖ ਧਰਮ ਬਾਰੇ ਵੀ ਵਿਚਾਰ ਚਲਦੀ ਹੈ ਪਰ ਸਿੱਖ ਧਰਮ ਵਿੱਚ ਸਿਧਾਂਤਕ ਪੱਧਰ 'ਤੇ ਜਾਤਪਾਤੀ ਹੰਕਾਰ ਨੂੰ ਰੱਦਣ ਦੇ ਬਾਵਜੂਦ ਅਮਲੀ ਪੱਧਰ ਉੱਤੇ ਜਾਤਪਾਤੀ ਵਿਤਕਰਾ ਆਮ ਵੇਖਿਆ ਜਾ ਸਕਦਾ ਸੀ, ਇਸ ਲਈ ਉਹ ਆਪਣੇ ਪੈਰੋਕਾਰਾਂ ਸਮੇਤ ਬੁੱਧ ਧਰਮ ਅਪਨਾਉਣ ਦਾ ਫੈਸਲਾ ਕਰਦੇ ਹਨ। ਇਥੇ ਇਹ ਗੱਲ ਨੋਟ ਕਰਨਯੋਗ ਹੈ ਕਿ ਡਾ. ਅੰਬੇਦਕਰ ਨੂੰ ਸਾਰੇ ਦਲਿਤਾਂ ਵੱਲੋਂ ਮਹਾਨ ਆਗੂ ਮੰਨੇ ਜਾਣ ਦੇ ਬਾਵਜੂਦ ਪੰਜਾਬ ਵਿਚੋਂ ਬਹੁਤ ਘੱਟ ਲੋਕ ਬੁੱਧ ਧਰਮ ਵਿੱਚ ਸ਼ਾਮਲ ਹੋਏ। ਇਸ ਦੀ ਬਜਾਏ ਦਲਿਤਾਂ ਵਿਚੋਂ ਚਮਾਰ ਜਾਤੀ ਰਵਿਦਾਸੀ ਡੇਰਿਆਂ ਨਾਲ ਜੁੜਦੀ ਰਹੀ ਅਤੇ ਬਾਕੀ ਦਲਿਤ ਜਾਤਾਂ ਹੋਰ ਸਥਾਨਿਕ ਡੇਰਿਆਂ ਨਾਲ ਜੁੜਦੀਆਂ ਰਹੀਆਂ ਜਿੱਥੇ ਉਨ੍ਹਾਂ ਨੂੰ ਮੰਦਰਾਂ ਅਤੇ ਗੁਰਦਵਾਰਿਆਂ ਦੇ ਮੁਕਾਬਲੇ ਸਮਾਨਤਾ ਦਾ ਅਹਿਸਾਸ ਹੁੰਦਾ ਸੀ। ਜਾਤਪਾਤੀ ਸਿਸਟਮ ਖਿਲਾਫ਼ ਲੜਾਈ ਲਈ ਦਲਿਤ ਵਰਗ ਜਿਵੇਂ ਵਾਰ ਵਾਰ ਧਰਮ ਨੂੰ ਆਧਾਰ ਬਣਾਉਂਦਾ ਹੈ ਇਸ ਸੰਦਰਭ ਵਿੱਚ ਡਾ. ਰੌਣਕੀ ਰਾਮ ਦੀ ਟਿੱਪਣੀ ਵਰਣਨਯੋਗ ਹੈ -

ਦਲਿਤ ਵਰਗ ਕਿਸੇ ਠੋਸ ਰਾਜਨੀਤਕ ਬਦਲ ਅਤੇ ਇਸ ਨਾਲ ਸਬੰਧਿਤ ਖੇਤਰੀ ਪੱਧਰ 'ਤੇ ਕਿਸੇ ਹਰਮਨਪਿਆਰੇ ਅਤੇ ਵਿਸ਼ੇਸ਼ ਪ੍ਰਤਿਭਾ ਵਾਲੇ ਦਲਿਤ ਆਗੂ ਦੀ ਗ਼ੈਰ-ਹਾਜ਼ਰੀ ਵਿੱਚ ਧਾਰਮਿਕ ਪੱਧਰ 'ਤੇ ਅਗਵਾਈ ਕਰ ਰਹੇ ਰਵਿਦਾਸ ਡੇਰਿਆਂ ਨੂੰ ਹੀ ਆਪਣੀ ਮੁਕਤੀ ਅਤੇ ਸ਼ਕਤੀਕਰਨ ਦਾ ਮਾਧਿਅਮ ਸਮਝੀ ਬੈਠਾ ਪ੍ਰਤੀਤ ਹੁੰਦਾ ਹੈ। ਦਲਿਤ ਵਰਗ ਦਾ ਇਹਨਾਂ ਡੇਰਿਆਂ ਵੱਲ ਆਕਰਸ਼ਿਤ ਹੋਣਾ ਧਰਮ ਦੇ ਨਾਲ ਨਾਲ ਸਮਾਜਿਕ ਤੌਰ 'ਤੇ ਵੀ ਬਰਾਬਰ ਦੀ ਮਹੱਤਤਾ ਰਖਦਾ ਹੈ। ਦਲਿਤ ਮਨੁੱਖ ਇਹਨਾਂ ਡੇਰਿਆਂ ਵਿੱਚ ਵਿਚਰਦਾ ਹੋਇਆ ਜਾਤੀ ਆਧਾਰਿਤ ਕਿਸੇ ਵੀ ਤਰ੍ਹਾਂ ਦੇ ਸਿੱਧੇ ਜਾਂ ਅਸਿੱਧੇ ਸਮਾਜਿਕ ਵਿਤਕਰੇ ਤੋਂ ਮੁਕਤ ਮਹਿਸੂਸ ਕਰਦਾ ਹੈ।[121]

ਦਲਿਤ ਨੁਕਤੇ ਤੋਂ ਰਾਜਨੀਤਕ ਖੇਤਰ ਵਿੱਚ ਵੱਡੀ ਛਾਲ ਬਹੁਜਨ ਸਮਾਜ ਪਾਰਟੀ ਦੀ ਸਥਾਪਨਾ ਨਾਲ ਵਜਦੀ ਹੈ। ਪੰਜਾਬ ਦੇ ਜਿਲ੍ਹਾ ਹੁਸ਼ਿਆਰਪੁਰ ਵਿੱਚ ਜਨਮੇ ਬਾਬੂ ਕਾਸ਼ੀ ਰਾਮ ਉਤਰੀ ਭਾਰਤ ਵਿੱਚ ਦਲਿਤ ਵਰਗ 'ਤੇ ਆਧਾਰਿਤ ਇੱਕ ਤਕੜੀ ਰਾਜਨੀਤਕ ਧਿਰ ਉਸਾਰਨ ਵਿੱਚ ਕਾਮਯਾਬ ਹੋਏ। ਉਨ੍ਹਾਂ ਨੇ ਧਾਰਮਿਕ ਜਾਂ ਸਮਾਜਿਕ ਸਭਿਆਚਾਰਕ ਖੇਤਰਾਂ ਵਿੱਚ ਲੜਾਈ ਦੇਣ ਦੀ ਥਾਂ ਰਾਜਨੀਤਕ ਸੱਤਾ ਨੂੰ ਆਪਣੀ ਲੜਾਈ ਦਾ ਕੇਂਦਰ ਬਿੰਦੂ ਬਣਾਇਆ। ਇਸ ਦੇ ਲਈ ਉਨ੍ਹਾਂ ਨੇ ਬਹੁਤ ਯੋਜਨਾਬੱਧ ਢੰਗ ਨਾਲ ਗੈਰ-ਰਾਜਨੀਤਕ ਸੰਗਠਨ ਤੋਂ ਨੀਮ-ਰਾਜਨੀਤਕ ਅਤੇ ਫਿਰ ਨਿਰੋਲ ਰਾਜਨੀਤਕ ਸੰਗਠਨ ਵੱਲ ਸਫ਼ਰ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਨੇ ਦਲਿਤ ਵਰਗ ਨਾਲ ਸਬੰਧਿਤ ਸਰਕਾਰੀ ਕਰਮਚਾਰੀਆਂ ਨੂੰ ਸੰਗਠਿਤ ਕਰਨ ਦਾ ਕੰਮ ਸ਼ੁਰੂ ਕੀਤਾ ਅਤੇ ਬਾਮਸੇਫ (BAMCEF) ਨਾਮ ਦੀ ਜਥੇਬੰਦੀ ਬਣਾਈ। ਇਸ ਰਾਹੀਂ ਉਨ੍ਹਾਂ ਨੇ ਦਲਿਤ ਅਤੇ ਪਛੜੀਆਂ ਸ਼੍ਰੇਣੀਆਂ ਵਿਚੋਂ ਆਉਂਦੇ ਪੜ੍ਹੇ ਲਿਖੇ ਕਰਮਚਾਰੀਆਂ ਨੂੰ

[120] ਉਪਰੋਕਤ, ਸਫਾ 47

[121] ਰੌਣਕੀ ਰਾਮ, ਦਲਿਤ ਪਛਾਣ- ਮੁਕਤੀ ਅਤੇ ਸ਼ਕਤੀਕਰਨ, ਸਫਾ 69

ਆਪਣੇ ਸੰਗ ਜੋੜਨ ਦੇ ਨਾਲ ਨਾਲ ਇਸ ਵਰਗ ਨਾਲ ਸਬੰਧਿਤ ਅਫ਼ਸਰ ਵਰਗ ਵੱਲ ਖਾਸ ਧਿਆਨ ਦਿੱਤਾ। ਉਹ ਦਲਿਤ ਨੌਕਰਸ਼ਾਹੀ ਨੂੰ ਦਲਿਤ ਸਮਾਜ ਦਾ ਦਿਮਾਗ ਬੈਂਕ, ਕੁਸ਼ਲਤਾ ਬੈਂਕ ਅਤੇ ਸਰਮਾਇਆ ਬੈਂਕ ਆਖਦੇ ਸਨ ਜਿਸ ਨੇ ਦਲਿਤ ਸੰਘਰਸ਼ ਨੂੰ ਚਲਾਉਣ ਅਤੇ ਬਣਾਏ ਰੱਖਣ ਵਿੱਚ ਅਹਿਮ ਭੂਮਿਕਾ ਨਿਭਾਉਣੀ ਹੈ।[122] ਉਨ੍ਹਾਂ ਦਾ ਇਹ ਨਿਸ਼ਾਨਾ ਬਹੁਤ ਕਾਮਯਾਬ ਰਿਹਾ ਕਿਉਂਕਿ ਪੜ੍ਹਿਆ ਲਿਖਿਆ ਹੋਣ ਕਰਕੇ ਇਹ ਵਰਗ ਰਾਜਨੀਤਕ ਗੱਲ ਆਸਾਨੀ ਨਾਲ ਸਮਝ ਸਕਦਾ ਸੀ, ਇਸ ਵਰਗ ਦੀਆਂ ਸਮਾਜਿਕ-ਰਾਜਨੀਤਕ ਖੇਤਰ ਵਿੱਚ ਹੋਰ ਉੱਚਾ ਉਠਣ ਦੀਆਂ ਇਛਾਵਾਂ ਵੀ ਸਨ ਅਤੇ ਜਥੇਬੰਦੀ ਚਲਾਉਣ ਲਈ ਜਰੂਰੀ ਫੰਡ ਵੀ ਇਨ੍ਹਾਂ ਪਾਸੋਂ ਹੀ ਪ੍ਰਾਪਤ ਹੋ ਸਕਦੇ ਸਨ। ਪਰ ਸਰਕਾਰੀ ਨੌਕਰੀ ਵਿੱਚ ਹੋਣ ਕਰਕੇ ਇਹ ਵਰਗ ਸਿੱਧੇ ਰਾਜਨੀਤਕ ਸੰਘਰਸ਼ ਵਿੱਚ ਸ਼ਾਮਲ ਨਹੀਂ ਹੋ ਸਕਦਾ ਸੀ ਸੋ ਬਾਬੂ ਕਾਸ਼ੀ ਰਾਮ ਨੇ ਦਲਿਤ ਸਮਾਜ ਦੇ ਹੋਰ ਵਰਗਾਂ ਨੂੰ ਸ਼ਾਮਲ ਕਰਨ ਲਈ 6 ਦਸੰਬਰ 1981 ਨੂੰ 'ਦਲਿਤ ਸੋਸ਼ਿਤ ਸਮਾਜ ਸੰਘਰਸ਼ ਸਮਿਤੀ' ਬਣਾਈ ਜਿਸ ਨੂੰ ਡੀ. ਐੱਸ ਫੋਰ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਇਸ ਤੋਂ ਬਾਅਦ 14 ਅਪ੍ਰੈਲ 1984 ਨੂੰ 'ਬਹੁਜਨ ਸਮਾਜ ਪਾਰਟੀ' ਨਾਮ ਦਾ ਰਾਜਨੀਤਕ ਦਲ ਬਣਾਇਆ। ਇਸ ਪਾਰਟੀ ਰਾਹੀਂ ਉਨ੍ਹਾਂ ਨੇ ਜਾਤ ਨੂੰ ਰਾਜਨੀਤੀ ਦਾ ਆਧਾਰ ਬਣਾਇਆ। ਬਹੁਜਨ ਸਮਾਜ ਪਾਰਟੀ ਨੇ ਭਾਰਤ ਦੇ ਕੁਝ ਸੂਬਿਆਂ ਵਿੱਚ ਬਹੁਤ ਤੇਜੀ ਨਾਲ ਆਪਣਾ ਆਧਾਰ ਬਣਾ ਲਿਆ ਜਿਸ ਵਿਚੋਂ ਉਹ ਉਤਰ ਪ੍ਰਦੇਸ਼ ਵਿੱਚ ਸੱਤਾ 'ਤੇ ਕਾਬਜ ਹੋਣ ਵਿੱਚ ਵੀ ਸਫਲ ਹੋਈ। ਪੰਜਾਬ ਵਿੱਚ ਵੀ ਇੱਕ ਵਾਰ ਤਾਂ ਇਸ ਨੂੰ ਚੰਗਾ ਹੁੰਗਾਰਾ ਮਿਲਿਆ। ਪੰਜਾਬ ਵਿਚੋਂ1989 ਅਤੇ 1991 ਦੀਆਂ ਲੋਕ ਸਭਾ ਚੋਣਾਂ ਵਿੱਚ 1-1 ਅਤੇ 1996 ਵਿੱਚ 3 ਸੀਟਾਂ ਜਿੱਤਣ ਵਿੱਚ ਸਫਲ ਰਹੀ। ਵਿਧਾਨ ਸਭਾ ਚੋਣਾਂ ਵਿੱਚ 1992 ਵਿੱਚ ਇਸ ਨੇ 9 ਸੀਟਾਂ ਅਤੇ 1997 ਵਿੱਚ ਇੱਕ ਸੀਟ ਹਾਸਲ ਕੀਤੀ। ਪਰ ਉਸ ਤੋਂ ਬਾਅਦ ਚੁਣਾਵੀ ਰਾਜਨੀਤੀ ਵਿੱਚ ਇਸ ਦਾ ਗ੍ਰਾਫ ਤੇਜੀ ਨਾਲ ਡਿਗਦਾ ਗਿਆ। 1992 ਦੀਆਂ ਵਿਧਾਨ ਸਭਾ ਚੋਣਾਂ ਵਿੱਚ ਜਿੱਥੇ ਇਸ ਨੇ 54 ਸੀਟਾਂ ਲੜ ਕੇ ਹੀ 16.32 % ਵੋਟਾਂ ਹਾਸਲ ਕੀਤੀਆਂ ਉਥੇ ਸੰਨ 1997 ਤੋਂ ਬਾਅਦ ਦੀਆਂ ਚੋਣਾਂ ਵਿੱਚ ਇਹ ਲਗਪੱਗ ਸਾਰੀਆਂ ਸੀਟਾਂ 'ਤੇ ਉਮੀਦਵਾਰ ਖੜ੍ਹੇ ਕਰਕੇ ਵੀ 4 ਤੋਂ 5 % ਵੋਟਾਂ ਹੀ ਹਾਸਲ ਕਰ ਸਕੀ ਅਤੇ ਕੋਈ ਸੀਟ ਵੀ ਨਾ ਜਿੱਤ ਸਕੀ।[123]

ਪੰਜਾਬ ਦੀ ਦਲਿਤ ਲਹਿਰ ਦੇ ਇਤਿਹਾਸ 'ਤੇ ਮੁੜ ਝਾਤ ਮਾਰਿਆਂ ਇਸ ਦੀਆਂ ਕਈ ਸੀਮਤਾਈਆਂ ਸਾਹਮਣੇ ਆਉਂਦੀਆਂ ਹਨ। ਪਹਿਲੀ ਗੱਲ ਪੰਜਾਬ ਦੀ ਜਾਤੀ ਆਧਾਰਿਤ ਦਲਿਤ ਚੇਤਨਾ ਮੁੱਖ ਤੌਰ 'ਤੇ ਦੁਆਬੇ ਤੱਕ ਸੀਮਿਤ ਰਹੀ ਅਤੇ ਦੁਆਬੇ ਵਿੱਚ ਵੀ ਚਮਾਰ ਜਾਤੀ ਇਸ ਦੀ ਆਗੂ ਰਹੀ। ਇਸ ਦਾ ਕਾਰਣ ਵੀ ਸਪਸ਼ਟ ਹੈ ਕਿ ਸਰਕਾਰੀ ਨੌਕਰੀਆਂ ਵਾਲੇ ਦੌਰ ਤੋਂ ਪਹਿਲਾਂ ਦੁਆਬੇ ਵਿਚੋਂ ਕੁਝ ਦਲਿਤ ਬਾਹਰਲੇ ਦੇਸ਼ਾਂ ਵਿੱਚ ਜਾਣ ਵਿੱਚ ਸਫਲ ਹੋਏ ਜਿਸ ਨਾਲ ਉਨ੍ਹਾਂ ਦੀ ਆਰਥਿਕਤਾ ਅਤੇ ਚੇਤਨਾ ਦਾ ਪੱਧਰ ਦੋਵੇਂ ਚੁੱਕੇ ਗਏ। ਦੂਸਰਾ ਇਥੇ ਚਮੜੇ ਦਾ ਵਪਾਰ ਅਤੇ ਸਨਅਤੀਕਰਨ ਚਮਾਰ ਜਾਤੀ ਦੇ ਹੱਥਾਂ ਵਿੱਚ ਰਹਿਣ ਨੇ ਉਨ੍ਹਾਂ ਨੂੰ ਆਰਥਿਕ ਤੌਰ 'ਤੇ ਸਮਰਿੱਧ ਕੀਤਾ। ਆਰਥਿਕਤਾ ਚੇਤਨਤਾ ਦੀ ਬੁਨਿਆਦ ਹੁੰਦੀ ਹੈ ਸੋ ਦੁਆਬਾ ਦਲਿਤ ਚੇਤਨਾ ਦਾ ਕੇਂਦਰ ਬਣਿਆ। ਇਸ ਦੇ ਮੁਕਾਬਲੇ ਮਾਝੇ ਅਤੇ ਮਾਲਵੇ ਵਿੱਚ ਦਲਿਤ ਸ਼੍ਰੇਣੀਆਂ ਦੇ ਲੋਕ ਆਰਥਿਕ ਤੌਰ 'ਤੇ ਐਨੇ ਪਛੜੇ ਅਤੇ ਸਿੱਖਿਆ ਤੋਂ ਰਹਿਤ ਸਨ ਕਿ ਉਹ ਆਪਣੀਆਂ ਹਾਲਤਾਂ ਨੂੰ ਸਮਝਣ ਅਤੇ ਉਸ ਹਾਲਤ ਨੂੰ ਬਦਲਣ ਲਈ ਕੁਝ ਕਰ ਸਕਣ ਲਈ ਲੋੜੀਂਦੀ ਮੁਢਲੀ ਚੇਤਨਤਾ ਤੋਂ ਹੀ ਕੋਰੇ ਸਨ। ਦਲਿਤਾਂ ਦਾ ਦੂਜਾ ਵੱਡਾ ਵਰਗ ਮਜ਼ਬੀ ਸਿੱਖਾਂ ਦਾ ਸੀ ਜੋ ਜਿਆਦਾਤਰ ਖੇਤ ਮਜਦੂਰਾਂ ਵਜੋਂ ਕੰਮ ਕਰਦੇ ਸਨ। ਇਨ੍ਹਾਂ ਵਿੱਚ ਕਮਿਊਨਿਸਟਾਂ ਨੇ ਕਾਫੀ ਕੰਮ ਕੀਤਾ ਪਰ ਦਲਿਤ ਜਥੇਬੰਦੀਆਂ ਦੀ ਜਾਤੀ ਆਧਾਰਿਤ ਸਿਆਸਤ, ਕਮਿਊਨਿਸਟਾਂ ਦੀ ਆਰਥਿਕਤਾ ਅਤੇ ਕਿੱਤਿਆਂ 'ਤੇ ਆਧਾਰਿਤ ਸਿਆਸਤ ਨੂੰ ਨਾ ਸਿਰਫ ਰੱਦ ਕਰਦੀ ਸੀ ਸਗੋਂ ਆਪਣੇ ਹੱਕ ਵਿੱਚ ਕਾਡਰ ਖਿੱਚਣ ਲਈ ਇਸ ਦਾ ਵਿਰੋਧ ਵੀ ਕਰਦੀ ਸੀ। ਦੂਸਰੇ ਪਾਸੇ ਕਮਿਊਨਿਸਟਾਂ ਲਈ ਵੀ ਇੱਕ ਸਮੱਸਿਆ ਇਹ ਸੀ ਕਿ ਕਮਿਊਨਿਸਟ ਕਿਸਾਨੀ ਵਿੱਚ ਵੀ ਕੰਮ ਕਰਦੇ ਹਨ ਅਤੇ ਕਿਸਾਨੀ ਦਾ ਖੇਤ ਮਜਦੂਰਾਂ ਨਾਲ ਮਾਲਕ ਮਜਦੂਰ ਵਾਲਾ ਰਿਸ਼ਤਾ ਬਣਦਾ ਸੀ। ਸਿਧਾਂਤਕ ਤੌਰ 'ਤੇ ਇਸ ਨੂੰ ਚਾਹੇ

---

[122] ਉਪਰੋਕਤ, ਸਫਾ 25

[123] Jangpal Singh, *Political Encyclopedia of Punjab*, p.267-268

ਕਿਵੇਂ ਨਾ ਕਿਵੇਂ ਹੱਲ ਕੀਤਾ ਜਾਂਦਾ ਸੀ ਪਰ ਅਮਲ ਦੀ ਪੱਧਰ 'ਤੇ ਇਹ ਵਿਰੋਧਤਾਈ ਮੁਸ਼ਕਿਲਾਂ ਖੜ੍ਹੀਆਂ ਕਰਦੀ ਰਹੀ ਹੈ। ਜਾਤ ਆਧਾਰਿਤ ਰਾਜਨੀਤੀ ਕਰਨ ਵਿੱਚ ਇਹ ਮੁਸ਼ਕਿਲ ਪੇਸ਼ ਨਹੀਂ ਆਉਂਦੀ। ਇਸ ਤੋਂ ਇਲਾਵਾ ਦਲਿਤ ਵਰਗ ਦਾ ਵੱਡਾ ਹਿੱਸਾ ਕਾਂਗਰਸ ਨਾਲ ਜੁੜਿਆ ਰਿਹਾ ਕਿਉਂਕਿ ਆਜਾਦੀ ਬਾਅਦ ਕਾਂਗਰਸ ਕੋਲ ਸੱਤਾ ਹੋਣ ਕਾਰਣ ਉਹ ਦਲਿਤ ਵਰਗ ਨੂੰ ਕੁਝ ਸਹੂਲਤਾਂ ਪ੍ਰਦਾਨ ਕਰ ਸਕੀ। ਚਾਹੇ ਇਹ ਸਹੂਲਤਾਂ ਪੈਦਾਵਾਰੀ ਸਾਧਨਾਂ ਵਿੱਚ ਇਨ੍ਹਾਂ ਦਾ ਹਿੱਸਾ ਨਹੀਂ ਪਵਾ ਸਕੀਆਂ ਜਾਂ ਵਰਗ ਦੀ ਆਰਥਿਕ ਹਾਲਤ ਨੂੰ ਬੁਨਿਆਦੀ ਤੌਰ 'ਤੇ ਤਬਦੀਲ ਨਹੀਂ ਕਰ ਸਕੀਆਂ ਪਰ ਰਿਜ਼ਰਵੇਸ਼ਨ, ਵਜੀਫਿਆਂ ਅਤੇ ਕੁਝ ਹੋਰ ਭਲਾਈ ਸਕੀਮਾਂ ਸਦਕਾ ਦਲਿਤ ਵਰਗ ਦੇ ਇੱਕ ਹਿੱਸੇ ਨੂੰ ਆਪਣੀਆਂ ਮਾੜੀਆਂ ਹਾਲਤਾਂ ਵਿਚੋਂ ਨਿਕਲ ਸਕਣ ਦਾ ਰਾਹ ਮਿਲਦਾ ਰਿਹਾ। ਦੂਸਰਾ ਕਾਂਗਰਸ ਨਾਲ ਰਲ ਕੇ ਉਨ੍ਹਾਂ ਨੂੰ ਅਕਾਲੀਆਂ ਦੇ ਨਿਰੋਲ ਜਗੀਰੂ ਦਾਬੇ ਖਿਲਾਫ਼ ਖੜ੍ਹਨ ਦਾ ਮੌਕਾ ਵੀ ਮਿਲਦਾ ਸੀ।

ਆਮ ਰੂਪ ਵਿੱਚ ਦਲਿਤ ਚੇਤਨਾ ਸਮੁੱਚੇ ਸਮਾਜਿਕ ਵਿਕਾਸ ਨੂੰ ਆਪਣੇ ਕਲਾਵੇ ਵਿੱਚ ਲੈਣ ਦੀ ਬਜਾਏ ਆਪਣੇ ਪੜ੍ਹੇ ਲਿਖੇ ਵਰਗ ਲਈ ਨੌਕਰੀਆਂ ਅਤੇ ਤਰੱਕੀਆਂ ਲੈਣ ਵਿੱਚ ਵਧੇਰੇ ਰੁੱਝੀ ਰਹੀ। ਇਸ ਨਾਲ ਦਲਿਤ ਸਮਾਜ ਦੇ ਪੜ੍ਹੇ ਲਿਖੇ ਵਰਗ ਦੀ ਆਪਣੀ ਜਾਤੀ ਨਾਲ ਭਾਵਕ ਹਮਦਰਦੀ ਤਾਂ ਬਣੀ ਰਹੀ ਪਰ ਉਸ ਨਾਲ ਜਥੇਬੰਦਕ ਜਾਂ ਰਾਜਨੀਤਕ ਖੇਤਰ ਦੀ ਸਾਂਝ ਨਹੀਂ ਬਣੀ। ਸਾਰੇ ਦਲਿਤ ਅੰਦੋਲਨ ਭਾਰਤ ਦੇ ਸੰਵਿਧਾਨ ਨੂੰ ਪਵਿੱਤਰ ਮੰਨਦੇ ਹੋਏ ਸੰਵਿਧਾਨਕ ਦਾਇਰੇ ਵਿੱਚ ਹੀ ਚਲਦੇ ਰਹੇ ਹਨ ਅਤੇ ਇਨਕਲਾਬੀ ਤਾਕਤਾਂ ਨਾਲ ਹੱਥ ਮਿਲਾਉਣ ਤੋਂ ਦੂਰ ਰਹਿੰਦੇ ਰਹੇ ਹਨ। ਇਸੇ ਕਰਕੇ ਨਿਰੋਲ ਦਲਿਤ ਚੇਤਨਾ ਦੇ ਆਧਾਰ 'ਤੇ ਸ਼ੁਰੂ ਹੋਈਆਂ ਲਹਿਰਾਂ ਕਿਸੇ ਠੋਸ ਸਿੱਟੇ 'ਤੇ ਪਹੁੰਚ ਕੇ ਕੋਈ ਵੱਡੀ ਆਰਥਿਕ ਜਾਂ ਰਾਜਨੀਤਕ ਤਬਦੀਲੀ ਲਿਆਉਣ ਤੋਂ ਉਰੇ ਹੀ ਮੁੱਕ ਜਾਂਦੀਆਂ ਰਹੀਆਂ ਹਨ। ਜੇ ਆਦਿ-ਧਰਮ ਵਰਗੀਆਂ ਲਹਿਰਾਂ ਧਾਰਮਿਕ-ਸਮਾਜਿਕ ਖੇਤਰ ਵਿੱਚ ਸਿਮਟ ਕੇ ਖਤਮ ਹੋ ਗਈਆਂ ਤਾਂ ਕਿਸੇ ਸਪਸ਼ਟ ਆਰਥਿਕ, ਸਿਧਾਂਤਕ ਵਿਚਾਰਧਾਰਾ ਤੋਂ ਸੱਖਣੀ ਬਹੁਜਨ ਸਮਾਜ ਪਾਰਟੀ ਬੇਅਸੂਲੇ ਗੱਠਜੋੜਾਂ ਵਾਲੀ ਸਾਧਾਰਣ ਜਿਹੀ ਰਾਜਨੀਤਕ ਪਾਰਟੀ ਬਣ ਕੇ ਰਹਿ ਗਈ।

-----

# ਪੰਜਾਬ ਦੇ ਇਤਿਹਾਸਕ ਵਿਕਾਸ ਉੱਤੇ ਪੁਨਰਝਾਤ

ਇਸ ਪੁਸਤਕ ਦਾ ਖੇਤਰ ਆਧੁਨਿਕ ਸਮੇਂ ਦੇ ਪੰਜਾਬ ਦਾ ਇਤਿਹਾਸ ਹੈ ਜਿਸ ਦਾ ਸ਼ੁਰੂਆਤੀ ਬਿੰਦੂ 1849 ਵਿੱਚ ਅੰਗਰੇਜ਼ਾਂ ਦੇ ਪੰਜਾਬ ਉੱਤੇ ਕਬਜਾ ਹੋਣ ਨੂੰ ਮੰਨਿਆ ਹੈ, ਕਿਉਂਕਿ ਇਸ ਤੋਂ ਬਾਅਦ ਹੀ ਪੰਜਾਬ ਦਾ ਆਧੁਨਿਕਤਾ ਨਾਲ ਵਾਹ ਪੈਣ ਲੱਗਿਆ। ਇਸ ਆਧੁਨਿਕ ਦੌਰ ਦਾ ਇਤਿਹਾਸ, ਇਸ ਪੁਸਤਕ ਵਿੱਚ ਵੱਖ ਵੱਖ ਲਹਿਰਾਂ ਅਤੇ ਘਟਨਾਵਾਂ ਦੇ ਰੂਪ ਵਿੱਚ ਵੱਖ ਵੱਖ ਚੈਪਟਰਾਂ ਵਿੱਚ ਬਿਆਨਿਆ ਗਿਆ ਹੈ। ਇਸ ਤੋਂ ਅੱਗੇ ਵਿਚਾਰਨਯੋਗ ਨੁਕਤਾ ਇਹ ਹੈ ਕਿ ਇਹ ਲਹਿਰਾਂ ਚੱਲ ਹਟੀਆਂ, ਘਟਨਾਵਾਂ ਘਟ ਹਟੀਆਂ, ਪਰ ਇਤਿਹਾਸ ਵਿੱਚ ਜੋ ਕੁਝ ਵਾਪਰਦਾ ਹੈ ਉਹ ਆਉਣ ਵਾਲੇ ਸਮਿਆਂ ਉੱਤੇ ਆਪਣਾ ਅਸਰ ਛੱਡੇ ਬਿਨਾਂ ਖਤਮ ਨਹੀਂ ਹੁੰਦਾ। ਵਰਤਮਾਨ ਇਤਿਹਾਸ ਦਾ ਹੀ ਜਾਰੀ ਰੂਪ ਹੈ। ਸੋ ਇਸ ਚੈਪਟਰ ਵਿੱਚ ਇਹ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿ ਆਧੁਨਿਕ ਦੌਰ ਦੇ ਇਸ ਇਤਿਹਾਸ ਨੇ ਪੰਜਾਬ ਦੇ ਅਰਥਚਾਰੇ, ਸਮਾਜ, ਸਭਿਆਚਾਰ ਅਤੇ ਰਾਜਨੀਤੀ ਨੂੰ ਕਿਵੇਂ ਪ੍ਰਭਾਵਿਤ ਕੀਤਾ ਅਤੇ ਇਸ ਤੋਂ ਵੀ ਵੱਧ ਮਹੱਤਵਪੂਰਨ - ਇਸ ਨੇ ਪੰਜਾਬੀ ਮਨੁੱਖ ਦੀ ਮਾਨਸਿਕਤਾ ਨੂੰ ਕਿਵੇਂ ਸਿਰਜਿਆ ਹੈ?

ਪਰ ਪੰਜਾਬ ਦੇ ਆਧੁਨਿਕ ਇਤਿਹਾਸ ਨੂੰ ਉਸ ਤੋਂ ਪਹਿਲੇ ਸਮਿਆਂ ਦੇ ਇਤਿਹਾਸ ਨਾਲੋਂ ਤੋੜ ਕੇ ਨਹੀਂ ਦੇਖਿਆ ਜਾ ਸਕਦਾ। ਸੋ ਗੱਲ ਅੱਗੇ ਤੋਰਨ ਤੋਂ ਪਹਿਲਾਂ ਪੰਜਾਬ ਦੇ ਆਦਿਕਾਲੀ ਅਤੇ ਮੱਧਕਾਲੀ ਇਤਿਹਾਸ ਨੇ ਕਿਹੋ ਜਿਹਾ ਪੰਜਾਬ ਸਿਰਜਿਆ ਸੀ, ਉਸ ਬਾਰੇ ਸੰਖੇਪ ਵਿੱਚ ਕੁਝ ਗੱਲ ਕਰਨੀ ਜਰੂਰੀ ਹੈ।

ਪੰਜਾਬ ਬਾਰੇ ਇਹ ਆਮ ਜਾਣੇ ਜਾਂਦੇ ਤੱਥ ਹਨ ਕਿ ਪੰਜਾਬ ਦੀ ਜ਼ਮੀਨ ਉਪਜਾਊ ਸੀ, ਜਿਸ ਨੂੰ ਹਿਮਾਲਿਆ ਤੋਂ ਸਦਾ ਵਹਿਣ ਵਾਲੇ ਦਰਿਆਵਾਂ ਦੇ ਪਾਣੀ ਦੀ ਨਿਆਮਤ ਮਿਲੀ ਹੋਈ ਸੀ ਅਤੇ ਸਮੁੱਚਾ ਪੌਣ-ਪਾਣੀ ਜੀਵਨ ਦੇ ਅਨੁਕੂਲ ਸੀ। ਦੂਸਰਾ ਤੱਥ ਇਹ ਕਿ ਪੰਜਾਬ ਭਾਰਤੀ ਉਪ-ਮਹਾਂਦੀਪ ਦੀ ਉਤਰ ਪੱਛਮੀ ਹੱਦ 'ਤੇ ਸਥਿਤ ਸੀ ਅਤੇ ਬਾਕੀ ਸੰਸਾਰ ਦਾ ਥਲ ਰਸਤੇ ਭਾਰਤ ਨਾਲ ਸਬੰਧ ਇਸ ਪ੍ਰਦੇਸ਼ ਦੇ ਵਿਚੋਂ ਲੰਘ ਕੇ ਹੀ ਜੁੜਦਾ ਸੀ। ਇਨ੍ਹਾਂ ਦੋਹਵਾਂ ਗੱਲਾਂ ਨੇ ਪੰਜਾਬ ਦੇ ਸਭਿਆਚਾਰ ਅਤੇ ਇਥੋਂ ਦੀ ਸਮੂਹਿਕ ਸੋਚ ਉੱਤੇ ਬਹੁਤ ਵੱਡਾ ਅਸਰ ਪਾਇਆ। ਚੰਗੀ ਜ਼ਮੀਨ ਅਤੇ ਚੰਗਾ ਪੌਣਪਾਣੀ ਹੋਣ ਕਰਕੇ ਇਥੇ ਪਸ਼ੂਆਂ ਦੇ ਪਾਲਣ ਲਈ ਭਰਪੂਰ ਜੰਗਲ, ਬੇਲੇ, ਚਰਾਗਾਹਾਂ ਸਨ ਅਤੇ ਖੇਤੀ ਵਿੱਚ ਅਨਾਜ ਦੀ ਕਾਫੀ ਮਾਤਰਾ ਪੈਦਾ ਹੋ ਜਾਂਦੀ ਸੀ। ਇਸੇ ਕਰਕੇ ਧਰਤੀ ਦੇ ਹੋਰ ਹਿੱਸਿਆਂ ਵਿਚੋਂ ਵਿਭਿੰਨ ਜਾਤੀਆਂ ਦੇ ਲੋਕ, ਜਿਨ੍ਹਾਂ ਵਿੱਚ ਮੱਧ ਏਸ਼ੀਆ ਦੇ ਆਰੀਆਂ ਤੋਂ ਲੈ ਕੇ ਯੂਨਾਨੀ, ਮੰਗੋਲ, ਸ਼ੱਕ, ਹੂਣ ਆਦਿ ਚਰਾਗਾਹਾਂ, ਅਨਾਜ ਅਤੇ ਚੰਗੇ ਜੀਵਨ ਦੀ ਭਾਲ ਵਿੱਚ ਏਧਰ ਨੂੰ ਆਉਂਦੇ ਰਹੇ। ਇਥੇ ਪਹਿਲਾਂ ਵਸ ਚੁੱਕੇ ਲੋਕ ਨਵੇਂ ਆਉਣ ਵਾਲਿਆਂ ਦਾ ਵਿਰੋਧ ਕਰਦੇ ਪਰ ਰੱਜੇ ਪੁੱਜੇ, ਸੌਖਾ ਜੀਵਨ ਜਿਉਂ ਰਹੇ ਲੋਕ ਮਰਨ ਮਾਰਨ ਵਾਲੀ ਖੇਡ ਖੇਡਣੀ ਪਸੰਦ ਨਹੀਂ ਕਰਦੇ, ਇਸ ਲਈ ਥੋੜ੍ਹੀਆਂ ਬਹੁਤੀਆਂ ਝੜਪਾਂ ਬਾਅਦ ਨਵੇਂ ਆਏ ਲੋਕ ਵੀ ਇਥੇ ਹੀ ਵਸ ਜਾਂਦੇ। ਬਾਹਰੋਂ ਜਿਹੜੇ ਹਮਲਾਵਰ ਕੇਵਲ ਧਨ ਦੌਲਤ ਲੁੱਟਣ ਆਉਂਦੇ ਉਹ ਵੀ ਆਰਾਮ ਨਾਲ ਲੁੱਟ ਕੇ ਮੁੜਦੇ ਰਹੇ। ਆਰੀਆਂ ਦੇ ਆਉਣ ਤੋਂ ਲੈ ਕੇ ਮੱਧਕਾਲ ਤੱਕ ਇਹੀ ਵਰਤਾਰਾ ਚਲਦਾ ਰਿਹਾ। ਇਸ ਅਮਲ ਵਿੱਚ ਵੱਖ ਵੱਖ ਪੂਜਾ-ਵਿਧੀਆਂ ਅਤੇ ਸਭਿਆਚਾਰਾਂ ਦਾ ਇਥੇ ਮਿਲਣ ਹੁੰਦਾ ਰਿਹਾ ਜਿਸ ਕਰਕੇ ਭਾਰਤ ਦੇ ਬਾਕੀ ਭਾਗਾਂ ਦੇ ਮੁਕਾਬਲੇ ਇਥੇ ਸਨਾਤਨੀ ਪੂਜਾ-ਵਿਧੀਆਂ, ਰੀਤੀ ਰਿਵਾਜਾਂ, ਜਾਤਪਾਤੀ ਪ੍ਰਬੰਧ ਆਦਿ ਵਿੱਚ ਕੱਟੜਤਾ ਘੱਟ ਸੀ ਅਤੇ ਨਵੇਂ ਵਿਚਾਰਾਂ ਪ੍ਰਤੀ ਕੁਝ ਵਧੇਰੇ ਖੁੱਲ੍ਹਾਪਣ ਸੀ। ਦੂਜੇ ਪਾਸੇ ਇਥੇ ਜੀਵਨ ਲੋੜਾਂ ਸੌਖਿਆਂ ਪੂਰੀਆਂ ਹੋ ਜਾਣ ਕਰਕੇ ਇਥੋਂ ਦੇ ਵਸਨੀਕਾਂ ਨੂੰ ਨਵੀਆਂ ਧਰਤੀਆਂ ਗਾਹੁਣ ਦਾ ਕੋਈ ਉਦਮ ਕਰਨ ਦੀ ਲੋੜ ਨਹੀਂ ਪੈਂਦੀ ਰਹੀ ਅਤੇ ਨਾ ਹੀ ਆਪਣੀ ਪੈਦਾਵਾਰ ਵਿੱਚ ਸੁਧਾਰ ਕਰਨ ਲਈ ਕੋਈ ਨਵੀਆਂ ਖੋਜਾਂ ਕਰਨ ਵੱਲ ਧਿਆਨ ਦੇਣ ਦੀ ਕੋਸ਼ਿਸ਼ ਕੀਤੀ ਗਈ। ਸਿੱਟੇ ਵਜੋਂ ਕਈ ਸਦੀਆਂ ਤੱਕ ਉਹੀ ਪੈਦਾਵਾਰੀ ਢੰਗ ਚਲਦਾ ਰਿਹਾ।

ਇੱਕ ਹਜਾਰ ਸਾਲ ਪਹਿਲਾਂ, ਮੌਜੂਦਾ ਅਫਗਾਨਿਸਤਾਨ ਅਤੇ ਉਸ ਤੋਂ ਪਰਲੇ ਪਾਸੇ ਦੇ ਸ਼ਾਸਕਾਂ ਵੱਲੋਂ ਹਮਲੇ ਸ਼ੁਰੂ ਹੋਏ, ਜੋ ਪਹਿਲਾਂ ਇਥੋਂ ਧਨ ਦੌਲਤ ਲੁੱਟ ਕੇ ਮੁੜਦੇ ਰਹੇ ਅਤੇ ਫਿਰ ਦਿੱਲੀ ਦੇ ਤਖ਼ਤ 'ਤੇ ਕਾਬਜ ਹੋ ਗਏ। ਇਹ ਸਾਰੇ ਹਮਲਾਵਰ ਮੁਸਲਿਮ

ਧਰਮ ਨਾਲ ਸਬੰਧਿਤ ਸਨ ਸਿੱਟੇ ਵਜੋਂ ਇਨ੍ਹਾਂ ਦੇ ਆਉਣ ਨਾਲ ਇਸਲਾਮ ਧਰਮ ਅਤੇ ਮੁਸਲਿਮ ਸਭਿਆਚਾਰ ਦੇ ਅੰਸ਼ ਪੰਜਾਬ ਵਿੱਚ ਵੱਡੀ ਪੱਧਰ 'ਤੇ ਦਾਖਲ ਹੋ ਗਏ।

ਇਸ ਤੋਂ ਅਗਲੀ ਘਟਨਾ ਪੰਜਾਬ ਵਿੱਚ ਸਿੱਖ ਧਰਮ ਦਾ ਸਥਾਪਿਤ ਹੋਣਾ ਸੀ। ਸਿੱਖ ਧਰਮ ਇੱਕ ਪਾਸੇ ਭਗਤੀ ਲਹਿਰ ਨਾਲ ਸਾਂਝ ਰਖਦਾ ਸੀ ਦੂਜੇ ਪਾਸੇ ਇਹ ਹਿੰਦੂ ਧਰਮ ਵਿੱਚ ਪੂਜੇ ਜਾਂਦੇ ਵੱਖ ਵੱਖ ਦੇਵੀ ਦੇਵਤਿਆਂ ਅਤੇ ਉਨ੍ਹਾਂ ਦੀ ਮੂਰਤੀ ਪੂਜਾ ਨੂੰ ਨਕਾਰਦਾ ਹੋਇਆ ਇਸਲਾਮ ਵਾਂਗ ਇੱਕ ਪ੍ਰਮਾਤਮਾ ਨੂੰ ਮੰਨਦਾ ਸੀ। ਭਗਤੀ ਲਹਿਰ ਵਾਂਗ ਹੀ ਸਿੱਖ ਧਰਮ ਪ੍ਰੋਹਿਤਵਾਦ ਨੂੰ ਰੱਦ ਕਰਕੇ ਸਿੱਧੀ ਪ੍ਰਮਾਤਮਾ ਦੀ ਭਗਤੀ 'ਤੇ ਜੋਰ ਦਿੰਦਾ ਸੀ ਜੋ ਹਰ ਕੋਈ ਕਰ ਸਕਦਾ ਸੀ ਅਤੇ ਇਸ ਤਰ੍ਹਾਂ ਪ੍ਰਮਾਤਮਾ ਨੂੰ ਪਾਉਣ ਦੇ ਮਾਮਲੇ ਵਿੱਚ ਇਹ ਜਾਤਪਾਤ ਨੂੰ ਅੜਿੱਕਾ ਨਹੀਂ ਮੰਨਦਾ ਸੀ। ਪਰ ਸਿੱਖ ਧਰਮ ਇੱਕ ਧਾਰਮਿਕ-ਸੁਧਾਰਕ ਲਹਿਰ ਤੱਕ ਸੀਮਿਤ ਨਾ ਰਿਹਾ। ਪ੍ਰਭਾਵ ਵਧਣ ਦੇ ਨਾਲ ਹੀ ਇਹ ਇੱਕ ਰਾਜਨੀਤਕ ਸ਼ਕਤੀ ਵਜੋਂ ਸਥਾਪਿਤ ਹੋਣਾ ਸ਼ੁਰੂ ਹੋ ਗਿਆ। ਜਿੱਥੇ ਪਹਿਲਾਂ ਇਸ ਵਿੱਚ ਮੁੱਖ ਤੌਰ 'ਤੇ ਖੱਤਰੀ ਵਪਾਰੀ ਵਰਗ ਅਤੇ ਦਸਤਕਾਰ ਸ਼ਾਮਲ ਸਨ ਉਥੇ ਇਸ ਦੇ ਰਾਜਨੀਤਕ ਖੇਤਰ ਵਿੱਚ ਅੱਗੇ ਵਧਣ ਨਾਲ ਪੰਜਾਬ ਦੀ ਜੱਟ ਕਿਸਾਨੀ ਇਸ ਵਿੱਚ ਵੱਡੀ ਗਿਣਤੀ ਵਿੱਚ ਸ਼ਾਮਲ ਹੋਣ ਲੱਗੀ। ਗੁਰੂ ਕਾਲ ਤੋਂ ਬਾਅਦ ਦੇ ਸਮੇਂ ਵਿੱਚ ਮੁਗ਼ਲ ਦਰਬਾਰ ਦੀ ਸੱਤਾ ਪੰਜਾਬ ਉਤੋਂ ਕਮਜੋਰ ਪੈਣ ਲੱਗੀ, ਪੱਛਮ ਵੱਲੋਂ ਨਾਦਰ ਸ਼ਾਹ ਅਤੇ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨੇ ਇਸ ਨੂੰ ਹੋਰ ਤੋੜ ਦਿੱਤਾ। ਕੇਂਦਰੀ ਸੱਤਾ ਕਮਜੋਰ ਹੋਣ ਦੀ ਹਾਲਤ ਵਿੱਚ ਅਕਸਰ ਸਥਾਨਕ ਸੂਬੇਦਾਰ ਅਤੇ ਸਰਦਾਰ ਆਪਣੀ ਸੱਤਾ ਸਥਾਪਿਤ ਕਰਨ ਲਗਦੇ ਹਨ। ਸੋ ਅਠਾਰਵੀਂ ਸਦੀ ਦੇ ਸ਼ੁਰੂ ਹੁੰਦਿਆਂ ਪੰਜਾਬ ਵਿੱਚ ਦਿੱਲੀ ਦੇ ਮੁਗ਼ਲ ਰਾਜ ਦੀ ਸੱਤਾ ਕੇਵਲ ਨਾਮ ਦੀ ਰਹਿ ਗਈ ਸੀ। ਇੱਕ ਪਾਸੇ ਸੱਤਾ ਸਥਾਨਕ ਸੂਬੇਦਾਰਾਂ ਦੇ ਹੱਥ ਸੀ ਅਤੇ ਦੂਜੇ ਪਾਸੇ ਸਿੱਖਾਂ ਦੇ ਹਥਿਆਰਬੰਦ ਜੱਥੇ ਮਿਸਲਾਂ ਦੇ ਰੂਪ ਵਿੱਚ ਆਪਣੀ ਸਰਦਾਰੀ ਸਥਾਪਿਤ ਕਰ ਰਹੇ ਸਨ। ਇਸ ਸਮੇਂ ਦੌਰਾਨ ਪੰਜਾਬ ਦੇ ਜਿਹੜੇ ਲੋਕ ਤਲਵਾਰ ਚਲਾਉਣ ਦਾ ਮਾਦਾ ਰਖਦੇ ਸਨ ਭਾਵ ਹਥਿਆਰਬੰਦ ਲੜਾਈਆਂ ਵਿੱਚ ਸ਼ਾਮਲ ਹੋ ਕੇ ਮਰਨ ਮਾਰਨ ਦੀ ਪ੍ਰਵਿਰਤੀ ਰਖਦੇ ਸਨ, ਉਹ ਸਿੱਖ ਜੱਥਿਆਂ ਨਾਲ ਜੁੜਦੇ ਗਏ। ਇਸ ਤਰ੍ਹਾਂ ਪੰਜਾਬ ਵਿਚੋਂ ਲੜਨ ਵਾਲੇ ਬੰਦਿਆਂ ਲਈ ਸਿੱਖ ਜੱਥਿਆਂ ਨਾਲ ਰਲ ਕੇ ਮੱਲਾਂ ਮਾਰਨ ਦਾ ਰਾਹ ਖੁੱਲ੍ਹ ਗਿਆ ਅਤੇ ਸਿੱਖ ਧਰਮ ਵਿੱਚ ਭਗਤੀ ਨਾਲੋਂ ਸ਼ਕਤੀ ਦੀ ਮਹੱਤਤਾ ਵਧਦੀ ਗਈ। ਜਿਹੜੇ ਬੰਦੇ ਆਪਣੇ ਪਰਿਵਾਰਾਂ ਵਿੱਚ ਰਹਿ ਕੇ ਸਾਧਾਰਣ ਜੀਵਨ ਜਿਉਣ ਦੇ ਆਦੀ ਸਨ ਉਹ ਆਪਣੇ ਪਿਤਾ ਪੁਰਖੀ ਕਿੱਤਿਆਂ ਵਿੱਚ ਲੱਗੇ ਹੋਏ ਲੋਕ ਧਰਮ ਦੀਆਂ ਰੀਤਾਂ ਨੂੰ ਮੰਨਦੇ ਰਹੇ। ਇਨ੍ਹਾਂ ਹਥਿਆਰਬੰਦ ਜੱਥਿਆਂ ਦੀ ਸੱਤਾ ਦਾ ਕੋਈ ਮਾਨਤਾ ਪ੍ਰਾਪਤ ਨਿਸਚਿਤ ਇਲਾਕਾ ਨਹੀਂ ਹੁੰਦਾ ਸੀ ਸੋ ਇਹ ਮੁਗ਼ਲ ਸਰਕਾਰ ਵੱਲੋਂ ਥਾਪੇ ਸੂਬੇਦਾਰਾਂ ਅਤੇ ਬਾਹਰੋਂ ਆਉਣ ਵਾਲੇ ਅਹਿਮਦ ਸ਼ਾਹ ਅਬਦਾਲੀ ਵਰਗੇ ਧਾੜਵੀਆਂ ਖਿਲਾਫ਼ ਗੁਰੀਲਾ ਲੜਾਈ ਲੜਦੇ ਰਹੇ। ਇਸ ਦੇ ਸਿੱਟੇ ਵਜੋਂ ਪੰਜਾਬ ਦੇ ਪੇਂਡੂ ਖੇਤਰ ਦੇ ਵੱਡੇ ਹਿੱਸੇ ਉੱਤੇ ਮੁਗ਼ਲ ਰਾਜ ਦੇ ਸੂਬੇਦਾਰਾਂ ਦੀ ਸੱਤਾ ਨਹੀਂ ਮੰਨੀ ਜਾਂਦੀ ਸੀ ਅਤੇ ਧਾੜਵੀਆਂ 'ਤੇ ਵੀ ਅਕਸਰ ਗੁਰੀਲਾ ਹਮਲੇ ਕਰਕੇ ਲੁੱਟ ਦਾ ਮਾਲ ਖੋਹ ਲਿਆ ਜਾਂਦਾ ਸੀ। ਲਗਪੱਗ ਸਾਰੀ ਅਠਾਰਵੀਂ ਸਦੀ ਇਹੀ ਅਮਲ ਚਲਦਾ ਰਿਹਾ।

ਕਿਸਾਨ ਲੋਕ ਕਿਉਂਕਿ ਸਖਤ ਜੀਵਨ ਜਿਉਣ ਅਤੇ ਲੜਨ ਭਿੜਨ ਦੇ ਆਦੀ ਹੁੰਦੇ ਹਨ ਇਸ ਲਈ ਇਸ ਸਾਰੇ ਜੰਗਜੂ ਅਮਲ ਦੌਰਾਨ ਜੱਟ ਇਨ੍ਹਾਂ ਸਿੱਖ ਜੱਥਿਆਂ ਵਿੱਚ ਭਾਰੂ ਪੁਜੀਸ਼ਨ ਅਖਤਿਆਰ ਕਰ ਗਏ। ਤਾਕਤ ਹੱਥ ਵਿੱਚ ਆਉਣ ਕਰਕੇ ਜੱਟਾਂ ਦਾ ਪੰਜਾਬ ਵਿੱਚ ਸਮਾਜਿਕ ਰੁਤਬਾ ਬਹੁਤ ਵਧ ਗਿਆ। ਪੁਰਾਤਨ ਭਾਰਤੀ ਜਾਤ ਪ੍ਰਣਾਲੀ ਵਿੱਚ ਜੱਟਾਂ ਨੂੰ ਸ਼ੂਦਰਾਂ ਅਤੇ ਵੈਸ਼ਾਂ ਦੇ ਵਿਚਕਾਰ ਜਿਹੇ ਮੰਨਿਆ ਜਾਂਦਾ ਸੀ ਪਰ ਇਸ ਦੌਰ ਵਿੱਚ ਸਿੱਖੀ ਨਾਲ ਜੁੜ ਕੇ ਹਾਸਲ ਕੀਤੀ ਸ਼ਕਤੀ ਸਦਕਾ ਜੱਟਾਂ ਨੇ ਆਪਣੇ ਆਪ ਨੂੰ ਸਭ ਤੋਂ ਉਪਰ ਮੰਨਣਾ ਸ਼ੁਰੂ ਕਰ ਦਿੱਤਾ ਅਤੇ ਉਨ੍ਹਾਂ ਦੀ ਲੜਾਕੂ ਰਾਜਸੀ ਤਾਕਤ ਅਤੇ ਜ਼ਮੀਨ ਉਪਰ ਮਾਲਕੀ ਨੇ ਇਸ ਉਪਰਲੇ ਦਰਜੇ ਵਾਲੀ ਧਾਰਨਾ ਨੂੰ ਸਮਾਜਿਕ ਮਾਨਤਾ ਵੀ ਦਿਵਾ ਦਿੱਤੀ। ਜੱਟਾਂ ਦੀ ਇਸ ਭਾਰੂ ਸਥਿਤੀ ਬਾਰੇ ਵਾਰਿਸ ਸ਼ਾਹ ਦੀਆਂ ਇਹ ਸਤਰਾਂ ਵੀ ਸਪਸ਼ਟ ਸੰਕੇਤ ਕਰਦੀਆਂ ਹਨ -

ਅਸ਼ਰਾਫ ਖ਼ਰਾਬ ਕਮੀਣ ਤਾਜ਼ਾ, ਜ਼ੀਮੀਂਦਾਰ ਨੂੰ ਵੱਡੀ ਬਹਾਰ ਹੋਈ।

ਜਦੋਂ ਦੇਸ਼ 'ਤੇ ਜੱਟ ਸਰਦਾਰ ਹੋਏ, ਘਰੋ ਘਰੀਂ ਜਾ ਨਵੀਂ ਸਰਕਾਰ ਹੋਈ।

ਇਸ ਸਾਰੀ ਸਦੀ ਦੀ ਸਿਆਸੀ ਅਸਥਿਰਤਾ, ਲੁੱਟ ਮਾਰ ਦਾ ਮਾਹੌਲ, ਘੋੜਿਆਂ ਦੀ ਦਗੜ-ਦਗੜ ਅਤੇ ਤਲਵਾਰਾਂ ਦੀ ਖਣਕਾਰ ਨੇ ਪੰਜਾਬੀਆਂ ਦੀ ਮਾਨਸਿਕਤਾ ਉੱਤੇ ਵੱਡੇ ਅਸਰ ਛੱਡੇ। ਇਸ ਮਾਹੌਲ ਵਿੱਚ ਨਾ ਜ਼ਿੰਦਗੀ ਦਾ ਕੋਈ ਭਰੋਸਾ ਸੀ ਅਤੇ ਨਾ ਧਨ ਦੌਲਤ ਦਾ, 'ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ' ਵਾਲੀ ਮਾਨਸਿਕਤਾ ਵਿਚੋਂ ਨਾ ਤਾਂ ਨਿੱਜੀ ਪੱਧਰ 'ਤੇ ਅਤੇ ਨਾ ਹੀ ਸਮੂਹਿਕ ਪੱਧਰ 'ਤੇ ਕੋਈ ਭਵਿੱਖਮੁਖੀ ਵੱਡੀਆਂ ਯੋਜਨਾਵਾਂ ਬਣਾਈਆਂ ਜਾ ਸਕਦੀਆਂ ਸਨ। ਸਿੱਟੇ ਵਜੋਂ ਕਲਾ, ਇਮਾਰਤਸਾਜ਼ੀ, ਗਿਆਨ-ਵਿਗਿਆਨ, ਤਕਨੀਕੀ ਸੰਦਾਂ, ਪੈਦਾਵਾਰੀ ਸਾਧਨਾਂ ਵਿੱਚ ਵਿਕਾਸ ਆਦਿ ਪੱਖਾਂ ਤੋਂ ਕੋਈ ਪ੍ਰਾਪਤੀ ਨਾ ਹੋਈ। ਸਮਾਜਿਕ ਰਾਜਨੀਤਕ ਖੇਤਰ ਵਿੱਚ ਨਵੀਆਂ ਸ਼ਕਤੀਆਂ ਦੇ ਉਭਾਰ ਅਤੇ ਸਮੁੱਚੇ ਪੰਜਾਬ ਦੀ ਸਥਿਤੀ ਬਾਰੇ ਬੁੱਲ੍ਹੇ ਸ਼ਾਹ ਦੇ ਸ਼ਬਦਾਂ ਵਿੱਚ ਇਉਂ ਬਿਆਨ ਕੀਤਾ ਮਿਲਦਾ ਹੈ -

ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ। ਬੁਰਾ ਹਾਲ ਹੋਇਆ ਪੰਜਾਬ ਦਾ।

ਭੂਰਿਆਂ ਵਾਲੇ ਰਾਜੇ ਕੀਤੇ। ਮੁਗ਼ਲਾਂ ਜ਼ਹਿਰ ਪਿਆਲੇ ਪੀਤੇ।

ਇਸ ਦੌਰ ਦਾ ਖਾਤਮਾ ਮਹਾਰਾਜਾ ਰਣਜੀਤ ਸਿੰਘ ਵੱਲੋਂ ਪਹਿਲਾਂ ਬਾਕੀ ਮਿਸਲਾਂ ਨੂੰ ਪਛਾੜ ਕੇ ਅਤੇ ਫਿਰ ਹੋਰ ਸਥਾਨਿਕ ਰਾਜਿਆਂ/ਨਵਾਬਾਂ ਨੂੰ ਮਾਤ ਦੇ ਕੇ ਆਪਣਾ ਸਾਮਰਾਜ ਸਥਾਪਿਤ ਕਰ ਲੈਣ ਨਾਲ ਹੁੰਦਾ ਹੈ। ਪਰ ਇਹ ਦੌਰ ਵੀ ਜੰਗਾਂ ਦਾ ਦੌਰ ਹੀ ਰਿਹਾ, ਫਰਕ ਏਨਾ ਕੁ ਪਿਆ ਕਿ ਸਾਮਰਾਜ ਦੇ ਸਥਾਪਿਤ ਹੋ ਜਾਣ ਬਾਅਦ ਇਨ੍ਹਾਂ ਜੰਗਾਂ ਦਾ ਮੁਹਾਨ ਪੰਜਾਬ ਤੋਂ ਬਾਹਰ ਵੱਲ ਨੂੰ ਹੋ ਗਿਆ। ਇਸੇ ਦੌਰ ਦੇ ਯੌਰਪ ਉਤੇ ਝਾਤ ਮਾਰੀਏ ਤਾਂ ਜੰਗਾਂ ਚਾਹੇ ਯੌਰਪ ਵਿੱਚ ਵੀ ਲੜੀਆਂ ਜਾਂਦੀਆਂ ਰਹੀਆਂ ਸਨ ਪਰ ਜੰਗਾਂ ਯੁੱਧਾਂ ਦੇ ਨਾਲ ਨਾਲ ਉਥੇ ਗਿਆਨ ਵਿਗਿਆਨ ਅਤੇ ਤਕਨੀਕ ਦੇ ਖੇਤਰ ਵਿੱਚ ਨਵੀਆਂ ਮੱਲਾਂ ਮਾਰੀਆਂ ਜਾ ਰਹੀਆਂ ਸਨ ਜਿਨ੍ਹਾਂ ਦੇ ਸਿੱਟੇ ਵਜੋਂ, ਕੁਝ ਦਹਾਕਿਆਂ ਬਾਅਦ, ਉਹ ਪੰਜਾਬੀਆਂ ਦੀ ਇਸ ਸਾਰੀ ਬਹਾਦਰੀ ਦੇ ਬਾਵਜੂਦ ਇਸ ਨੂੰ ਗੁਲਾਮ ਬਨਾਉਣ ਵਿੱਚ ਸਫਲ ਹੋ ਜਾਂਦੇ ਹਨ।

ਜੇ ਰਣਜੀਤ ਸਿੰਘ ਦੇ ਉਤਰ-ਅਧਿਕਾਰੀ ਹੀ ਰਾਜ ਭਾਗ 'ਤੇ ਕਾਬਜ ਰਹਿੰਦੇ ਅਤੇ ਅੰਗਰੇਜ਼ਾਂ ਦੀ ਦਖਲਅੰਦਾਜੀ ਨਾ ਹੁੰਦੀ ਤਾਂ ਕੀ ਪੰਜਾਬ ਇੱਕ ਉਨਤ ਖਿੱਤਾ ਬਣ ਜਾਂਦਾ? ਕੀ ਇਥੇ ਆਧੁਨਿਕ ਗਿਆਨ ਵਿਗਿਆਨ ਅਤੇ ਪੈਦਾਵਾਰੀ ਸਾਧਨਾਂ ਦਾ ਵਿਕਾਸ ਹੁੰਦਾ? ਜਾਂ ਪੰਜਾਬ ਅਫਗਾਨਿਸਤਾਨ ਵਾਂਗ ਮੱਧਯੁਗੀ ਕਬੀਲਾਈ ਦੌਰ ਵਿੱਚ ਹੀ ਅਟਕਿਆ ਰਹਿੰਦਾ? ਇਨ੍ਹਾਂ ਸਵਾਲਾਂ ਬਾਰੇ ਵਿਦਵਾਨਾਂ ਦੇ ਵਿਚਾਰ ਵੱਖ ਵੱਖ ਹੋ ਸਕਦੇ ਹਨ। ਅੱਜ ਇਨ੍ਹਾਂ ਸਵਾਲਾਂ 'ਤੇ ਬੌਧਿਕ ਕਸਰਤ ਹੀ ਹੋ ਸਕਦੀ ਹੈ, ਪਰ ਇਹ ਸਵਾਲ ਫਜ਼ੂਲ ਨਹੀਂ ਹਨ। ਇਤਿਹਾਸ ਤਾਂ ਏਨਾ ਹੀ ਦਸਦਾ ਹੈ ਕਿ ਆਧੁਨਿਕ ਗਿਆਨ-ਵਿਗਿਆਨ ਅਤੇ ਤਕਨੀਕ ਨਾਲ ਲੈਸ ਅੰਗਰੇਜ਼ਾਂ ਨੇ ਪੰਜਾਬ ਨੂੰ ਆਪਣੇ ਅਧੀਨ ਕਰ ਲਿਆ - ਸਤਲੁਜ ਤੋਂ ਉਤਰ ਵੱਲ ਦੇ ਇਲਾਕੇ ਉਪਰ ਅੰਗਰੇਜ਼ਾਂ ਦਾ ਸਿੱਧਾ ਰਾਜ ਅਤੇ ਸਤਲੁਜ ਦੇ ਦੱਖਣ ਵੱਲ ਰਿਆਸਤੀ ਰਾਜਿਆਂ ਰਾਹੀਂ ਅਸਿੱਧਾ ਰਾਜ ਸਥਾਪਿਤ ਹੋ ਗਿਆ ਅਤੇ ਇਸ ਤੋਂ ਅਗਲਾ ਵਿਕਾਸ ਅੰਗਰੇਜ਼ਾਂ ਦੇ ਅਨੁਸਾਰ ਹੀ ਹੋਇਆ।

- 0 - 0 -

ਅੰਗਰੇਜ਼ਾਂ ਦੇ ਕਾਬਜ ਹੋ ਜਾਣ ਨਾਲ ਪੰਜਾਬ ਦਾ ਵਾਹ ਆਧੁਨਿਕਤਾ ਨਾਲ ਪਿਆ ਜਿਸ ਦੇ ਇਸ ਉਪਰ ਬਹੁਪੱਖੀ ਅਸਰ ਪਏ। ਪੰਜਾਬ ਮੁੱਢ ਤੋਂ ਹੀ ਖੇਤੀ ਪ੍ਰਧਾਨ ਖਿੱਤਾ ਸੀ, ਇਥੇ ਕੋਈ ਅਜਿਹੀ ਦਸਤਕਾਰੀ ਪ੍ਰਫੁਲਤ ਨਹੀਂ ਸੀ ਜਿਸ ਨੂੰ ਅੰਗਰੇਜ਼ਾਂ ਹੱਥੋਂ ਤਬਾਹ ਹੋਣਾ ਪਿਆ ਹੋਵੇ, ਜਿਵੇਂ ਕਿ ਬੰਗਾਲ ਵਿੱਚ ਹੋਇਆ, ਯਾਨੀ ਕਿ ਅੰਗਰੇਜ਼ਾਂ ਦੇ ਕਾਬਜ ਹੋਣ ਨਾਲ ਪੰਜਾਬ ਦੀ ਆਮ ਕਿਸਾਨੀ ਲਈ ਅਜਿਹਾ ਕੁਝ ਨਹੀਂ ਵਾਪਰਿਆ ਕਿ ਉਹ ਨਵੇਂ ਹਾਕਮਾਂ ਖਿਲਾਫ਼ ਬਗਾਵਤ ਦੇ ਰਾਹ ਪਵੇ। ਪੰਜਾਬ ਵਿੱਚ ਖੇਤੀ ਅੰਗਰੇਜ਼ਾਂ ਲਈ ਮਾਲੀਏ ਦਾ ਸਾਧਨ ਸੀ ਅਤੇ ਇਥੋਂ ਦੀ ਕਿਸਾਨੀ ਉਸ ਦੀ ਫੌਜ ਨੂੰ ਸਿਪਾਹੀ ਮੁਹਈਆ ਕਰਨ ਦਾ ਸੋਮਾ ਸੀ। ਸੋ ਅੰਗਰੇਜ਼ਾਂ ਨੇ ਪੰਜਾਬ ਦੀ ਖੇਤੀ ਪੈਦਾਵਾਰ ਲਈ ਨਹਿਰਾਂ ਕੱਢ ਕੇ ਪੱਛਮੀ ਪੰਜਾਬ ਦੇ ਇਲਾਕੇ ਨੂੰ ਉਪਜਾਊ ਬਨਾਉਣ ਲਈ ਇੱਕ ਵੱਡ-ਅਕਾਰੀ ਯੋਜਨਾ ਬਣਾਈ ਜਿੱਥੇ

ਲਗਪੱਗ 10 ਲੱਖ ਕਿਸਾਨਾਂ ਨੂੰ ਵਸਾਇਆ ਗਿਆ। ਇਨ੍ਹਾਂ ਨਹਿਰੀ ਯੋਜਨਾਵਾਂ ਨਾਲ ਉਥੇ ਜਾ ਕੇ ਵਸਣ ਵਾਲੇ ਕਿਸਾਨਾਂ ਦੇ ਆਰਥਿਕ ਪੱਧਰ ਵਿੱਚ ਵੀ ਫਰਕ ਪਿਆ ਅਤੇ ਐਡੀ ਗਿਣਤੀ ਵਿੱਚ ਕਿਸਾਨਾਂ ਦੇ ਕੇਂਦਰੀ ਪੰਜਾਬ ਵਿਚੋਂ ਇਨ੍ਹਾਂ ਨਵੀਆਂ ਕਲੋਨੀਆਂ ਵਿੱਚ ਚਲੇ ਜਾਣ ਨਾਲ ਇਧਰ ਜ਼ਮੀਨ ਉਪਰੋਂ ਬੋਝ ਵੀ ਕੁਝ ਹਲਕਾ ਹੋਇਆ। ਇਸ ਸਾਰੇ ਅਮਲ ਦੇ ਸਿੱਟੇ ਵਜੋਂ ਅੰਗਰੇਜ਼ ਹਾਕਮਾਂ ਅਤੇ ਪੰਜਾਬੀ ਕਿਸਾਨਾਂ ਵਿੱਚ ਸਹਿਯੋਗ ਅਤੇ ਵਿਰੋਧ ਦੋਹਵੇਂ ਚਲਦੇ ਰਹੇ। ਪਹਿਲਾਂ ਬਿਆਨੇ ਕਾਰਣਾਂ ਕਰਕੇ ਸਹਿਯੋਗ ਵਾਲਾ ਪੱਖ ਵੱਧ ਭਾਰੂ ਰਿਹਾ ਜਦ ਕਿ ਵਿਰੋਧ ਵਾਲਾ ਪੱਖ ਕੁਝ ਖਾਸ ਸਮਿਆਂ ਅਤੇ ਖਾਸ ਥਾਵਾਂ 'ਤੇ ਹੀ ਲਾਗੂ ਹੋਇਆ। ਇਨ੍ਹਾਂ ਦੋਹਵਾਂ ਪੱਖਾਂ ਨੇ ਹੀ ਪੰਜਾਬ ਵਿੱਚ ਅੰਗਰੇਜ਼ੀ ਦੌਰ ਦੇ ਇਤਿਹਾਸ ਨੂੰ ਸਿਰਜਿਆ। ਇਹ ਵੱਖਰੀ ਗੱਲ ਹੈ ਕਿ ਪੰਜਾਬੀ ਇਤਿਹਾਸਕਾਰ ਕੇਵਲ ਵਿਰੋਧ ਵਾਲੀਆਂ ਘਟਨਾਵਾਂ ਨੂੰ ਹੀ ਉਭਾਰ ਕੇ ਪੇਸ਼ ਕਰ ਦਿੰਦੇ ਹਨ ਅਤੇ ਸਹਿਯੋਗੀ ਰੁਝਾਨ ਬਾਰੇ ਬਸਤੀਵਾਦੀ ਨਜ਼ਰੀਏ ਦਾ ਠੱਪਾ ਲਾਕੇ ਗੱਲ ਨੱਪ ਦਿੱਤੀ ਜਾਂਦੀ ਹੈ। ਅੰਗਰੇਜ਼ੀ ਪ੍ਰਬੰਧ ਬਾਰੇ ਪੇਂਡੂ ਕਿਸਾਨੀ ਦੇ ਭਾਵਾਂ ਦਾ ਪ੍ਰਗਟਾਵਾ ਆਜਾਦੀ ਤੋਂ ਬਾਅਦ ਵੀ ਹੁੰਦਾ ਰਿਹਾ ਜਦ ਪੁਰਾਣੇ ਬਜ਼ੁਰਗ ਅਕਸਰ ਇਹ ਕਹਿੰਦੇ ਸੁਣੇ ਜਾਂਦੇ ਸਨ ਕਿ ਏਦੂੰ ਤਾਂ ਅੰਗਰੇਜ਼ਾਂ ਦਾ ਰਾਜ ਹੀ ਚੰਗਾ ਸੀ। ਇਹ ਸ਼ਬਦ ਨਵੀਂ ਪੀੜ੍ਹੀ ਨੂੰ ਬਹੁਤ ਚੁਭਦੇ ਸਨ ਪਰ ਇਸ ਸੋਚ ਦੀਆਂ ਜੜ੍ਹਾਂ ਅੰਗਰੇਜ਼ੀ ਸਮੇਂ ਦੇ ਪ੍ਰਬੰਧ ਅਤੇ ਕਿਸਾਨੀ ਨਾਲ ਉਸ ਦੇ ਸਬੰਧਾਂ ਵਿੱਚ ਪਈਆਂ ਸਨ।

ਸੋ ਪੰਜਾਹ ਕੁ ਸਾਲ ਇਸੇ ਤਰ੍ਹਾਂ ਦਾ ਸਹਿਯੋਗੀ ਅਤੇ ਸ਼ਾਂਤ ਮਾਹੌਲ ਚਲਦਾ ਰਿਹਾ, ਪਰ ਇਹ ਸਦਾ ਲਈ ਨਹੀਂ ਚੱਲਣਾ ਸੀ ਕਿਉਂਕਿ ਇਸ ਵਰਤਾਰੇ ਦਾ ਦੂਸਰਾ ਵਿਰੋਧੀ ਪੱਖ ਵੀ ਸੀ। ਇਹ ਦੂਸਰਾ ਪੱਖ ਇਹ ਸੀ ਕਿ ਅੰਗਰੇਜ਼ ਆਪਣੇ ਘਰਾਂ ਤੋਂ ਹਜਾਰਾਂ ਮੀਲ ਦੂਰ ਇਥੋਂ ਦੀ ਝੁਲਸਦੀ ਗਰਮੀ ਅਤੇ ਧੂੜ ਮਿੱਟੀ ਨਾਲ ਭਰੇ ਵਾਤਾਵਰਣ ਨੂੰ ਇਸ ਲਈ ਨਹੀਂ ਝੱਲ ਰਹੇ ਸਨ ਕਿ ਉਨ੍ਹਾਂ ਨੂੰ ਇਥੋਂ ਦੇ ਲੋਕਾਂ ਦੀ ਭਲਾਈ ਕਰਨ ਦਾ ਕੋਈ ਸ਼ੌਂਕ ਜਾਗਿਆ ਸੀ। ਉਨ੍ਹਾਂ ਦਾ ਮੁੱਖ ਮਕਸਦ ਤਾਂ ਇਥੋਂ ਦੀ ਪੈਦਾਵਾਰ ਵਿਚੋਂ ਵੱਧ ਤੋਂ ਵੱਧ ਹਿੱਸਾ ਲੁੱਟ ਕੇ ਆਪਣੇ ਦੇਸ਼ ਲਿਜਾਣਾ ਸੀ। ਇਹ ਵੱਖਰੀ ਗੱਲ ਹੈ ਕਿ ਜੇ ਇਥੇ ਪੈਦਾਵਾਰ ਵਧਦੀ ਸੀ ਤਾਂ ਉਨ੍ਹਾਂ ਦਾ ਹਿੱਸਾ ਵੀ ਵਧਦਾ ਸੀ, ਇਸੇ ਕਰਕੇ ਉਨ੍ਹਾਂ ਵੱਲੋਂ ਖੇਤੀ ਪੈਦਾਵਾਰ ਵਧਾਉਣ ਲਈ ਕੁਝ ਕਦਮ ਚੁੱਕੇ ਗਏ ਜਿਨ੍ਹਾਂ ਵਿੱਚ ਨਹਿਰਾਂ ਕੱਢ ਕੇ ਨਹਿਰੀ ਕਲੋਨੀਆਂ ਵਸਾਉਣਾ ਇੱਕ ਵੱਡਾ ਕਦਮ ਸੀ। ਰਵਾਇਤੀ ਖੇਤੀ ਵਿੱਚ ਕਿਸਾਨਾਂ ਦਾ ਸਰਕਾਰ ਨਾਲ ਸਿੱਧਾ ਵਾਹ ਬਹੁਤ ਘੱਟ ਪੈਂਦਾ ਹੈ ਕਿਉਂਕਿ ਖੇਤੀ ਕੁਦਰਤ ਉੱਤੇ ਨਿਰਭਰ ਹੁੰਦੀ ਹੈ ਅਤੇ ਕਿਸਾਨ ਪੁਸ਼ਤਾਂ ਤੋਂ ਉਥੇ ਖੇਤੀ ਕਰਦੇ ਆ ਰਹੇ ਹੁੰਦੇ ਹਨ। ਪਰ ਨਹਿਰੀ ਕਲੋਨੀਆਂ ਕਿਉਂਕਿ ਅੰਗਰੇਜ਼ ਸਰਕਾਰ ਨੇ ਵਸਾਈਆਂ ਸਨ ਅਤੇ ਉਥੋਂ ਦੀ ਖੇਤੀ ਸਰਕਾਰ ਦੁਆਰਾ ਕੱਢੀਆਂ ਨਹਿਰਾਂ 'ਤੇ ਨਿਰਭਰ ਸੀ, ਸੋ ਉਥੋਂ ਦੀ ਕਿਸਾਨੀ ਦਾ ਸਿੱਧਾ ਵਾਹ ਅੰਗਰੇਜ਼ ਸਰਕਾਰ ਵੱਲੋਂ ਬਣਾਏ ਜਾਂਦੇ ਕਾਨੂੰਨਾਂ ਅਤੇ ਨਿਯਮਾਂ ਨਾਲ ਪੈਂਦਾ ਸੀ। ਇਸ ਕਰਕੇ ਜਦ ਕਿਸਾਨਾਂ ਨੂੰ ਇਨ੍ਹਾਂ ਨਿਯਮਾਂ ਤੋਂ ਕੋਈ ਹਾਨੀ ਹੁੰਦੀ ਸੀ ਤਾਂ ਉਨ੍ਹਾਂ ਦਾ ਸਰਕਾਰ ਨਾਲ ਟਕਰਾ ਦਾ ਆਧਾਰ ਪੈਦਾ ਹੋ ਜਾਂਦਾ ਸੀ। ਵੀਹਵੀਂ ਸਦੀ ਦੇ ਮੁਢਲੇ ਸਾਲਾਂ ਵਿੱਚ ਅਜਿਹਾ ਕੁਝ ਹੀ ਵਾਪਰਿਆ ਅਤੇ ਇਸ ਟਕਰਾ ਵਿਚੋਂ ਹੀ ਇਨ੍ਹਾਂ ਇਲਾਕਿਆਂ ਵਿੱਚ ਰਾਜਨੀਤਕ ਚੇਤਨਾ ਪੈਦਾ ਹੋਈ।

ਇੰਗਲੈਂਡ ਵਿੱਚ ਜ਼ਮੀਨ ਦਾ ਮਾਲਕ ਕੇਵਲ ਵੱਡਾ ਲੜਕਾ ਹੀ ਹੁੰਦਾ ਸੀ ਤਾਂ ਜੋ ਪੀੜ੍ਹੀ ਦਰ ਪੀੜ੍ਹੀ ਜ਼ਮੀਨ ਛੋਟੇ ਛੋਟੇ ਟੋਟਿਆਂ ਵਿੱਚ ਨਾ ਵੰਡੀ ਜਾਵੇ ਅਤੇ ਬਾਕੀ ਬੱਚੇ ਕੋਈ ਹੋਰ ਉੱਦਮ ਕਰਨ। ਅੰਗਰੇਜ਼ਾਂ ਨੇ ਨਹਿਰੀ ਕਲੋਨੀਆਂ ਵਿੱਚ ਵੀ ਇਹੀ ਕਾਨੂੰਨ ਲਾਗੂ ਕਰਨ ਦੀ ਕੋਸ਼ਿਸ਼ ਕੀਤੀ, ਪਰ ਇਥੋਂ ਦਾ ਸਮਾਜੀ ਢਾਂਚਾ ਵੱਖਰੀ ਤਰ੍ਹਾਂ ਦਾ ਹੋਣ ਕਰਕੇ ਇਸ ਦਾ ਜੋਰਦਾਰ ਵਿਰੋਧ ਹੋਇਆ। ਇਸੇ ਤਰ੍ਹਾਂ ਸਰਕਾਰ ਦੀ ਕੋਸ਼ਿਸ਼ ਸੀ ਕਿ ਜਿਨ੍ਹਾਂ ਨੂੰ ਜ਼ਮੀਨਾਂ ਅਲਾਟ ਹੋਈਆਂ ਹਨ, ਉਹ ਉਥੇ ਰਹਿ ਕੇ ਖੇਤੀ ਕਰਨ ਨਾ ਕਿ ਅੱਗੇ ਠੇਕੇ 'ਤੇ ਦੇਣ, ਪਰ ਕੁਝ ਰਸੂਖ ਵਾਲੇ ਜਿਮੀਂਦਾਰ ਇਸ ਨੂੰ ਲਾਗੂ ਨਹੀਂ ਹੋਣ ਦੇਣਾ ਚਾਹੁੰਦੇ ਸਨ। ਕੁਝ ਫੈਸਲੇ ਲੋਕਾਂ ਦੇ ਭਲੇ ਲਈ ਹੀ ਸਨ ਜਿਵੇਂ ਪਹਿਲਾਂ ਉਹ ਜੰਗਲੀ ਇਲਾਕਾ ਸੀ ਪਰ ਜ਼ਮੀਨਾਂ ਖੇਤੀ ਹੇਠ ਲਿਆਉਣ ਨਾਲ ਉਥੋਂ ਸਾਰੇ ਦਰਖਤ ਕੱਟੇ ਗਏ, ਅੰਗਰੇਜ਼ ਸਰਕਾਰ ਨੇ ਨਿਯਮ ਬਣਾਇਆ ਕਿ ਹਰ ਕਿਸਾਨ ਦੇ ਖੇਤ ਵਿੱਚ ਪ੍ਰਤੀ ਏਕੜ ਦੋ ਦਰਖਤ ਜਰੂਰ ਹੋਣੇ ਚਾਹੀਦੇ ਹਨ।[124] ਇਸੇ ਤਰ੍ਹਾਂ ਆਲਾ ਦੁਆਲਾ ਸਾਫ ਰੱਖਣ ਸਬੰਧੀ ਵੀ ਕੁਝ ਨਿਯਮ ਬਣਾਏ ਗਏ ਜਿਨ੍ਹਾਂ ਦੀ ਉਲੰਘਣਾ ਕਰਨ 'ਤੇ ਭਾਰੀ ਜੁਰਮਾਨੇ ਕੀਤੇ ਜਾਂਦੇ ਸਨ। ਜਦ ਸਰਕਾਰ

---

[124] Imran Ali, *The Punjab under imperialism,* p. 214

ਵੱਲੋਂ ਜ਼ਮੀਨ ਦਾ ਮਾਲੀਆ ਅਤੇ ਨਹਿਰੀ ਪਾਣੀ ਦਾ ਆਬਿਆਨਾ ਵਧਾ ਦਿੱਤਾ ਗਿਆ ਤਾਂ ਉਸ ਪ੍ਰਤੀ ਕਿਸਾਨਾਂ ਵਿੱਚ ਜੋ ਰੋਹ ਪੈਦਾ ਹੋਇਆ, ਉਸ ਵਿੱਚ ਇਨ੍ਹਾਂ ਨਿਯਮਾਂ ਅਤੇ ਕਾਨੂੰਨਾਂ ਪ੍ਰਤੀ ਰੋਸ ਵੀ ਸ਼ਾਮਲ ਹੋ ਗਿਆ, ਇਸ ਦੇ ਸਿੱਟੇ ਵਜੋਂ ਨਹਿਰੀ ਕਲੋਨੀਆਂ ਵਾਲੀ ਕਿਸਾਨੀ ਵਿੱਚ ਸਰਕਾਰ ਵਿਰੋਧੀ ਜੋਰਦਾਰ ਲਹਿਰ ਚੱਲੀ ਜਿਸ ਨੂੰ ਇਤਿਹਾਸ ਵਿੱਚ 'ਪਗੜੀ ਸੰਭਾਲ ਜੱਟਾ' ਲਹਿਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਲਹਿਰ ਨੂੰ ਸ਼ਹਿਰੀ ਮੱਧਵਰਗ ਦਾ ਵੀ ਸਾਥ ਮਿਲਿਆ ਜਿਸ ਦੇ ਅੰਗਰੇਜ਼ ਸਰਕਾਰ ਨਾਲ ਆਪਣੇ ਵਿਰੋਧ ਪੈਦਾ ਹੋ ਚੁੱਕੇ ਸਨ। ਅੰਗਰੇਜ਼ ਪੰਜਾਬ ਦੀ ਕਿਸਾਨੀ ਨੂੰ ਆਪਣੀਆਂ ਵਿਰੋਧੀ ਸਫਾਂ ਵਿੱਚ ਖੜ੍ਹਾ ਨਹੀਂ ਕਰਨਾ ਚਾਹੁੰਦੇ ਸਨ, ਸੋ ਉਨ੍ਹਾਂ ਨੇ ਲੈਂਡ ਕਲੋਨਾਈਜੇਸ਼ਨ ਬਿੱਲ ਵਾਪਸ ਲੈ ਲਿਆ ਅਤੇ ਜ਼ਮੀਨ/ਪਾਣੀ ਦੇ ਟੈਕਸ ਵੀ ਘਟਾ ਦਿੱਤੇ। ਇਸ ਐਜੀਟੇਸ਼ਨ ਨੇ ਕਿਸਾਨੀ ਵਿੱਚ ਰਾਜਨੀਤਕ ਚੇਤਨਤਾ ਕਾਫੀ ਫੈਲਾਈ। ਇਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਇਹ ਲਹਿਰ, ਜੋ ਨਿਰੋਲ ਤੌਰ 'ਤੇ ਕਿਸਾਨੀ ਦੇ ਆਰਥਿਕ ਮਸਲਿਆਂ ਨਾਲ ਸਬੰਧਿਤ ਸੀ, ਪੰਜਾਬ ਦੇ ਇੱਕ ਹਿੱਸੇ (ਨਵੀਆਂ ਵਸਾਈਆਂ ਨਹਿਰੀ ਕਲੋਨੀਆਂ) ਤੱਕ ਹੀ ਸੀਮਿਤ ਸੀ, ਕੇਂਦਰੀ ਪੰਜਾਬ ਇਸ ਤੋਂ ਅਭਿੱਜ ਸੀ ਅਤੇ ਮਾਲਵੇ ਦੇ ਕਿਸਾਨ ਦਾ ਤਾਂ ਇਸ ਨਾਲ ਕੋਈ ਵਾਹ ਵਾਸਤਾ ਹੀ ਨਹੀਂ ਸੀ।

ਅੰਗਰੇਜ਼ਾਂ ਨੇ ਪੰਜਾਬ ਵਿੱਚ ਖੇਤੀ ਪੈਦਾਵਾਰ ਵਧਾਉਣ ਲਈ ਨਹਿਰਾਂ ਕੱਢਣ ਅਤੇ ਜ਼ਮੀਨਾਂ ਅਲਾਟ ਕਰਨ ਵਾਲੇ ਜੋ ਕਦਮ ਪੁੱਟੇ ਉਸ ਨੂੰ ਹੋਰ ਡੂੰਘਾਈ ਨਾਲ ਵੇਖਿਆ ਜਾਵੇ ਤਾਂ ਪਤਾ ਚਲਦਾ ਹੈ ਕਿ ਇਸ ਦਾ ਲਾਭ ਪੰਜਾਬ ਦੇ ਕਿਸਾਨਾਂ ਨਾਲੋਂ ਅੰਗਰੇਜ਼ ਹਾਕਮਾਂ ਨੂੰ ਕਿਤੇ ਵੱਧ ਹੋਇਆ। ਇਹ ਲਾਭ ਆਰਥਿਕ ਵੀ ਸੀ ਅਤੇ ਰਾਜਨੀਤਕ ਵੀ। ਆਰਥਿਕ ਤੌਰ 'ਤੇ ਇਹ ਨਹਿਰਾਂ ਬਨਾਉਣ ਅਤੇ ਉਨ੍ਹਾਂ ਦੀ ਸਾਂਭ ਸੰਭਾਈ ਉੱਤੇ ਜੋ ਖਰਚ ਹੋਇਆ ਸਰਕਾਰ ਵੱਲੋਂ ਉਸ ਤੋਂ ਕਈ ਗੁਣਾਂ ਵੱਧ ਕਿਸਾਨਾਂ ਪਾਸੋਂ ਵਸੂਲਿਆ ਗਿਆ। ਇਸ ਪ੍ਰਸੰਗ ਵਿੱਚ ਦੋ ਨਹਿਰਾਂ ਦੇ ਅੰਕੜੇ ਵਾਚੇ ਜਾ ਸਕਦੇ ਹਨ - ਲੋਅਰ ਬਾਰੀ ਦੁਆਬ ਨਹਿਰ ਤੋਂ ਅੰਗਰੇਜ਼ ਸਰਕਾਰ ਨੇ 1915 ਤੋਂ 1945 ਤੱਕ ਦੇ 30 ਸਾਲਾਂ ਦੌਰਾਨ 18 ਕਰੋੜ 18 ਲੱਖ 47 ਹਜਾਰ ਰੁਪਏ ਮੁਨਾਫ਼ਾ ਖੱਟਿਆ ਜੋ ਇਸ ਦੀ ਲਾਗਤ ਤੋਂ ਸਾਢੇ ਸੱਤ ਗੁਣਾਂ ਵੱਧ ਸੀ। ਇਵੇਂ ਲੋਅਰ ਚਨਾਬ ਨਹਿਰ ਦੁਆਰਾ ਸਿੰਜੀ ਜਾਂਦੀ ਜ਼ਮੀਨ ਤੋਂ ਇਸੇ ਅਰਸੇ ਵਿੱਚ 58 ਕਰੋੜ 78 ਲੱਖ 6 ਹਜਾਰ ਰੁਪਏ ਲਗਾਨ ਵਸੂਲਿਆ ਗਿਆ ਜੋ ਇਸ 'ਤੇ ਲਗਾਈ ਰਾਸ਼ੀ ਦਾ 12 ਗੁਣਾਂ ਸੀ।[125] ਬਾਕੀ ਨਹਿਰਾਂ ਤੋਂ ਵੀ ਥੋੜ੍ਹੇ ਬਹੁਤੇ ਫਰਕ ਨਾਲ ਇਵੇਂ ਮੁਨਾਫ਼ੇ ਬਟੋਰੇ ਗਏ। ਇਹ ਮੁਨਾਫ਼ੇ ਇਸ ਗੱਲ ਦੇ ਬਾਵਜੂਦ ਹਾਸਲ ਹੋਏ ਕਿ 1907 ਦੀ ਕਿਸਾਨ ਐਜੀਟੇਸ਼ਨ ਨੇ ਅੰਗਰੇਜ਼ਾਂ ਨੂੰ ਮਨਮਰਜੀ ਦੇ ਰੇਟ ਲਾਗੂ ਕਰਨ ਤੋਂ ਰੋਕ ਦਿੱਤਾ ਸੀ।

ਇਸ ਸਾਰੇ ਅਮਲ ਦੇ ਸਮਾਜਿਕ-ਰਾਜਨੀਤਕ ਸਿੱਟਿਆਂ ਬਾਰੇ ਪਾਕਿਸਤਾਨੀ ਵਿਦਵਾਨ ਇਮਰਾਨ ਅਲੀ ਇੱਕ ਮੰਨਣਯੋਗ ਵਿਸ਼ਲੇਸ਼ਣ ਪੇਸ਼ ਕਰਦਾ ਹੈ। ਉਸ ਮੁਤਾਬਿਕ ਇਸ ਗੱਲ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਅੰਗਰੇਜ਼ੀ ਰਾਜ ਦੌਰਾਨ ਪੰਜਾਬ ਵਿੱਚ ਖੇਤੀ ਪੈਦਾਵਾਰ ਦਾ ਵਿਕਾਸ ਹੋਇਆ ਪਰ ਸਵਾਲ ਪੈਦਾ ਹੁੰਦਾ ਹੈ ਕਿ ਇਹ ਲਾਭ ਲੈਣ ਦੇ ਬਾਵਜੂਦ ਪੰਜਾਬ ਹੋਰ ਆਰਥਿਕ ਅਤੇ ਸਮਾਜਿਕ ਤਬਦੀਲੀਆਂ ਦੇ ਰਾਹ ਪੈ ਕੇ ਵਿਕਸਿਤ ਖਿੱਤਾ ਕਿਉਂ ਨਹੀਂ ਬਣਿਆ? ਖੇਤੀ ਪੈਦਾਵਾਰ ਵਿੱਚ ਵਾਧੇ ਨੇ ਤਾਂ ਸਗੋਂ ਇਸ ਦੀ ਸਮਾਜਿਕ-ਆਰਥਿਕ ਖੜੋਤ ਨੂੰ ਹੋਰ ਪੱਕਾ ਕੀਤਾ। ਉਹ ਲਿਖਦੇ ਹਨ-

ਕਲੋਨੀਆਂ ਦੀ ਜ਼ਮੀਨ ਮੁੱਖ ਤੌਰ 'ਤੇ ਭੂਮੀ ਮਾਲਕ ਜਮਾਤਾਂ ਨੂੰ ਹੀ ਅਲਾਟ ਕੀਤੀ ਗਈ ਜਿਸ ਨੇ ਉਨ੍ਹਾਂ ਦੀ ਭਾਰੂ ਪੁਜੀਸ਼ਨ ਨੂੰ ਹੋਰ ਪੱਕਿਆਂ ਕੀਤਾ। ਭੂਮੀਹੀਣ ਜਮਾਤਾਂ ਨੂੰ ਉਥੇ ਰੁਜ਼ਗਾਰ ਤਾਂ ਮਿਲਿਆ ਪਰ ਜ਼ਮੀਨ ਨਹੀਂ। ਇਸ ਨਾਲ ਸਮਾਜਿਕ ਦਰਜਾਬੰਦੀ ਹੋਰ ਮਜਬੂਤ ਹੋਈ। ਇਥੋਂ ਤੱਕ ਕਿ ਸਰਮਾਏਦਾਰੀ ਜਮਾਤ, ਜਿਹੜੀ ਕਿ ਹੋਰ ਭਾਗਾਂ ਵਿੱਚ ਸਨਅਤੀ ਇਨਕਲਾਬ ਲਿਆਉਂਦੀ ਹੈ, ਪੰਜਾਬ ਵਿੱਚ ਪੇਂਡੂਕਰਨ (ruralisation) ਦਾ ਸ਼ਿਕਾਰ ਹੋ ਗਈ। ਖੇਤੀਬਾੜੀ ਦੇ ਫੈਲਾਅ ਨੇ ਇਸ ਜਮਾਤ ਨੂੰ ਕਿਸਾਨੀ ਸਮਾਜ ਦੀਆਂ ਕਦਰਾਂ ਨਾਲ ਹੋਰ ਨੇੜਿਉਂ ਜੋੜ ਦਿੱਤਾ, ਜਿਸ ਨਾਲ ਨਵੇਂ ਨਵੇਂ ਰੂਪਾਂ ਵਿੱਚ ਆਰਥਿਕ ਸਰਗਰਮੀ ਕਰਨ ਵਾਲਾ ਇਸ ਦਾ ਗੁਣ ਬਹੁਤ ਕਮਜੋਰ

---

[125] Imran Ali, *The Punjab under imperialism,* pp.166-167

ਹੋ ਗਿਆ। ਖੇਤੀ ਫੈਲਾਅ ਨੇ ਤੇਜ ਤਰੱਕੀ ਲਈ ਲਾਹੇਵੰਦ ਸਮਾਜਿਕ ਆਧਾਰ ਤਿਆਰ ਨਹੀਂ ਕੀਤਾ, ਬਲਕਿ ਮੌਜੂਦਾ ਜਮਾਤੀ ਬਣਤਰ ਨੂੰ ਹੋਰ ਮਜਬੂਤ ਕਰ ਦਿੱਤਾ, ਜੋ ਕਿ ਆਰਥਿਕ ਤਬਦੀਲੀ ਲਈ ਘਾਤਕ ਸਿੱਧ ਹੋਈ।[126]

ਅਜਿਹੇ ਫੈਕਟਰਾਂ ਕਾਰਣ ਪੰਜਾਬ ਵਿੱਚ ਕੌਮੀ ਭਾਵਨਾਵਾਂ ਮੁੱਖ ਤੌਰ ਮੱਧ-ਵਰਗੀ ਵਰਤਾਰਾ ਹੀ ਰਹੀਆਂ। ਪੰਜਾਬ ਦੀ ਕਿਸਾਨੀ ਬਾਰੇ ਬਿਆਨੇ ਉਪਰੋਕਤ ਨੁਕਤਿਆਂ ਤੋਂ ਇਲਾਵਾ ਇਸ ਦੇ ਵੀ ਹੋਰ ਵੀ ਕਈ ਕਾਰਣ ਸਨ। ਕੌਮ ਦਾ ਸੰਕਲਪ ਸਰਮਾਏਦਾਰੀ ਦੇ ਵਿਕਾਸ ਨਾਲ ਜੁੜਿਆ ਹੁੰਦਾ ਹੈ ਅਤੇ ਇਥੇ ਸਰਮਾਏਦਾਰੀ ਜਮਾਤ ਉਸ ਹੱਦ ਤੱਕ ਵਿਕਸਿਤ ਨਹੀਂ ਹੋਣ ਦਿੱਤੀ ਗਈ ਕਿ ਇਹ ਸਾਮਰਾਜ ਦੇ ਵਿਰੋਧ ਵਿੱਚ ਅਜਿਹੀ ਮੁੱਖ ਧਿਰ ਬਣ ਜਾਵੇ ਜਿਸ ਦੀ ਅਗਵਾਈ ਵਿੱਚ ਬਾਕੀ ਜਮਾਤਾਂ ਵੀ ਆ ਜਾਣ। ਪੰਜਾਬ ਵਿੱਚ ਤਾਂ ਇਸ ਜਮਾਤ ਦਾ ਕਿਸਾਨੀ ਨਾਲੋਂ ਧਾਰਮਿਕ ਵਖਰੇਵਾਂ ਵੀ ਬਣ ਜਾਂਦਾ ਸੀ ਕਿਉਂਕਿ ਕਿਸਾਨੀ ਜਿਆਦਾਤਰ ਸਿੱਖ ਅਤੇ ਮੁਸਲਿਮ ਸੀ, ਜਦ ਕਿ ਉਠ ਰਹੀ ਸਰਮਾਏਦਾਰੀ ਜਮਾਤ ਮੁੱਖ ਤੌਰ 'ਤੇ ਹਿੰਦੂ ਧਰਮ ਨਾਲ ਸਬੰਧਿਤ ਸੀ, ਜਾਂ ਕੁਝ ਕੁ ਸਿੱਖਾਂ ਦੀ ਅਰੋੜਾ ਬਰਾਦਰੀ ਨਾਲ ਸਬੰਧਿਤ ਸੀ ਜੋ ਕਿ ਹਿੰਦੂ ਖੱਤਰੀਆਂ ਦੇ ਹੀ ਨਜ਼ਦੀਕੀ ਸਨ। ਜਿਵੇਂ ਕਿ ਉਠ ਰਹੀ ਸਰਮਾਏਦਾਰੀ ਹੁੰਦੀ ਹੈ, ਇਹੀ ਜਮਾਤ ਵੱਧ ਪੜ੍ਹੀ ਲਿਖੀ ਅਤੇ ਚੇਤਨ ਸੀ, ਜਿਸ ਕਰਕੇ ਇਹ ਸੱਤਾ ਵਿਚੋਂ ਹਿੱਸਾ ਚਾਹੁੰਦੀ ਸੀ ਅਤੇ ਇਸੇ ਕਰਕੇ ਇਸ ਦਾ ਅੰਗਰੇਜ਼ ਸਾਮਰਾਜ ਨਾਲ ਵਿਰੋਧ ਬਣ ਜਾਂਦਾ ਸੀ। ਉਂਜ ਇਸ ਸਰਮਾਏਦਾਰੀ ਵਰਗ ਦਾ ਵੀ ਇੱਕ ਹਿੱਸਾ ਹੀ ਅੰਗਰੇਜ਼ ਸਰਕਾਰ ਦਾ ਵਿਰੋਧੀ ਸੀ ਕਿਉਂਕਿ ਇੱਕ ਹੋਰ ਹਿੱਸਾ ਜੋ ਠੇਕੇਦਾਰੀ ਕਰਦਾ ਸੀ, ਉਹ ਸਰਕਾਰ ਉੱਤੇ ਨਿਰਭਰ ਸੀ ਅਤੇ ਸਰਕਾਰ ਨਾਲ ਬਣਾ ਕੇ ਰਖਦਾ ਸੀ (ਉਦਾਹਰਣ ਵਜੋਂ ਉੱਘੇ ਲੇਖਕ ਖੁਸ਼ਵੰਤ ਸਿੰਘ ਦੇ ਪਿਤਾ ਸਰ ਸੋਭਾ ਸਿੰਘ ਵਰਗੇ ਲੋਕ) ਇਸੇ ਤਰ੍ਹਾਂ ਆਬਾਦੀ ਦਾ ਇੱਕ ਵੱਡਾ ਹਿੱਸਾ ਦਲਿਤ ਵਰਗ ਨਾਲ ਸਬੰਧਿਤ ਸੀ ਅਤੇ ਇਸ ਵਰਗ ਦਾ ਪਹਿਲਾ ਵਿਰੋਧ ਉਚ ਜਾਤੀਆਂ ਦੇ ਸਮਾਜਿਕ ਅਤੇ ਆਰਥਿਕ ਦਾਬੇ ਦੇ ਖਿਲਾਫ਼ ਸੀ, ਇਸ ਕਰਕੇ ਉਸ ਲਈ ਮੁੱਦਾ ਅੰਗਰੇਜ਼ ਨਾਲ ਲੜਨਾ ਨਹੀਂ ਸਗੋਂ ਉੱਚ ਜਾਤੀਆਂ ਖਿਲਾਫ਼ ਲੜਾਈ ਵਿੱਚ ਅੰਗਰੇਜ਼ ਹਾਕਮਾਂ ਤੋਂ ਸਹਾਇਤਾ ਲੈਣਾ ਸੀ। ਇਸ ਤੋਂ ਇਲਾਵਾ ਰਾਜਨੀਤਕ ਪ੍ਰਬੰਧ ਦੇ ਪੱਖੋਂ ਵੀ ਪੰਜਾਬ ਦੋ ਹਿੱਸਿਆਂ ਵਿੱਚ ਵੰਡਿਆ ਹੋਇਆ ਸੀ- ਇੱਕ ਹਿੱਸੇ ਉੱਤੇ ਅੰਗਰੇਜ਼ਾਂ ਦਾ ਸਿੱਧਾ ਅਧਿਕਾਰ ਸੀ ਜਦ ਕਿ ਦੂਸਰੇ ਉੱਤੇ ਰਿਆਸਤੀ ਰਾਜਿਆਂ ਦਾ ਸ਼ਾਸਨ ਸੀ ਜਿਸ ਕਰਕੇ ਰਿਆਸਤੀ ਲੋਕਾਂ ਦੀ ਲੜਾਈ ਵੀ ਸਿੱਧੇ ਰੂਪ ਵਿੱਚ ਅੰਗਰੇਜ਼ਾਂ ਨਾਲ ਨਹੀਂ ਹੁੰਦੀ ਸੀ।

ਇਨ੍ਹਾਂ ਸਾਰੇ ਕਾਰਣਾਂ ਕਰਕੇ ਕੌਮੀ ਆਜਾਦੀ ਲਹਿਰ ਵਿੱਚ ਸਮੂਹ ਪੰਜਾਬੀਆਂ ਦੀ ਕੋਈ ਸਾਂਝੀ ਭਾਵਨਾ ਵਾਲੀ ਸ਼ਮੂਲੀਅਤ ਨਾ ਹੋ ਸਕੀ। 1919-20 ਵਿੱਚ ਵੀ ਜੋ ਅੰਗਰੇਜ਼ ਵਿਰੋਧੀ ਉਬਾਲ ਉਠਿਆ ਉਸ ਵਿੱਚ ਵੀ ਪੇਂਡੂ ਜਨਤਾ ਦੀ ਸ਼ਮੂਲੀਅਤ ਬਹੁਤ ਘੱਟ ਸੀ, ਰਿਆਸਤੀ ਇਲਾਕਾ ਉਵੇਂ ਹੀ ਸੁੱਤਾ ਹੋਇਆ ਸੀ ਅਤੇ ਮੁਸਲਮਾਨ ਵੀ ਖ਼ਿਲਾਫਤ ਲਹਿਰ ਦੇ ਅਸਰ ਅਧੀਨ ਹੀ ਸ਼ਾਮਲ ਹੋਏ ਸਨ। ਅੰਗਰੇਜ਼ ਸਾਮਰਾਜ ਖਿਲਾਫ਼ ਲੜਾਈ ਤਾਂ ਚੱਲਣੀ ਹੀ ਸੀ ਕਿਉਂਕਿ ਇਤਿਹਾਸ ਦਾ ਆਪਣਾ ਵਹਿਣ ਹੁੰਦਾ ਹੈ, ਜੋ ਵੀਹਵੀਂ ਸਦੀ ਵਿੱਚ ਸਾਮਰਾਜਾਂ ਦੇ ਖਿਲਾਫ਼ ਚੱਲ ਰਿਹਾ ਸੀ, ਪਰ ਇਸ ਲੜਾਈ ਵਿਚੋਂ ਕੋਈ ਸਾਂਝੀ ਕੌਮੀ ਭਾਵਨਾ ਨਾ ਬਣ ਸਕੀ ਅਤੇ ਨਾ ਹੀ ਸਾਂਝੀ ਪੰਜਾਬੀਅਤ ਉਭਰ ਸਕੀ। ਸਾਂਝੀ ਪੰਜਾਬੀਅਤ ਨਾ ਉਭਰ ਸਕਣ ਕਰਕੇ ਪੰਜਾਬ, ਪਹਿਲਾਂ ਭਾਰਤ ਅਤੇ ਪਾਕਿਸਤਾਨ ਵਿਚਕਾਰ ਵੰਡਿਆ ਗਿਆ ਅਤੇ ਫਿਰ ਬਾਕੀ ਬਚੇ ਪੰਜਾਬ ਵਿੱਚ ਵੀ ਪੰਜਾਬੀਅਤ ਦੇ ਜਜ਼ਬੇ ਦੀ ਬਜਾਏ ਹਿੰਦੂ-ਸਿੱਖ ਫਿਰਕੂ ਨਜ਼ਰੀਆ ਹੀ ਭਾਰੂ ਰਿਹਾ।

ਅੰਗਰੇਜ਼ਾਂ ਖਿਲਾਫ਼ ਸਮੂਹ ਪੰਜਾਬੀਆਂ ਨੂੰ ਸਾਂਝੇ ਮੰਚ ਤੋਂ ਜਥੇਬੰਦ ਨਾ ਕਰ ਸਕਣ ਕਰਕੇ ਸੰਘਰਸ਼ ਦੀਆਂ ਵੱਖ ਵੱਖ ਧਾਰਾਵਾਂ ਚਲਦੀਆਂ ਰਹੀਆਂ ਜੋ ਆਪੋ ਆਪਣੇ ਦਾਇਰਿਆਂ ਨੂੰ ਸੰਬੋਧਿਤ ਹੁੰਦੀਆਂ ਰਹੀਆਂ ਅਤੇ ਇਸੇ ਕਰਕੇ ਪੰਜਾਬ ਵਿੱਚ ਵੱਡੇ ਜਨਤਕ ਉਭਾਰ ਉੱਠਣ ਦੀ ਬਜਾਏ ਵਿਅਕਤੀਗਤ ਕੁਰਬਾਨੀਆਂ ਦੇ ਦੌਰ ਚਲਦੇ ਰਹੇ। ਇੱਕ ਧਾਰਾ ਅਕਾਲੀ ਲਹਿਰ ਵਾਲੀ ਸੀ ਜਿਸ ਦਾ

---

[126] Imran Ali, *The Punjab under imperialism,* p.242

ਅੰਗਰੇਜ਼ ਸਰਕਾਰ ਨਾਲ ਵਿਰੋਧ ਇਸ ਕਰਕੇ ਸ਼ੁਰੂ ਹੋਇਆ ਕਿ ਸਰਕਾਰ ਗੁਰਦਵਾਰਿਆਂ 'ਤੇ ਕਾਬਜ ਮਹੰਤਾਂ ਦੀ ਮਦਦ ਕਰਦੀ ਸੀ, ਇਸ ਉਪਰੰਤ ਅਕਾਲੀ ਸਿਆਸਤ ਦਾ ਧੁਰਾ ਅੰਗਰੇਜ਼ਾਂ ਤੋਂ ਆਜਾਦੀ ਲੈ ਕੇ ਇਥੇ ਕੋਈ ਵਿਕਸਿਤ ਸਮਾਜ ਸਿਰਜਣ ਦੀ ਬਜਾਏ ਸਿੱਖ ਹਿਤਾਂ ਦੀ ਰਾਖੀ ਕਰਨਾ ਹੀ ਰਿਹਾ। ਸਿੱਖ ਹਿਤਾਂ ਤੋਂ ਭਾਵ ਵੀ ਕੋਈ ਸਿੱਖ ਕਿਸਾਨੀ ਦੇ ਮਸਲਿਆਂ ਨੂੰ ਲੈ ਕੇ ਸੰਘਰਸ਼ ਕਰਨਾ ਨਹੀਂ ਹੁੰਦਾ ਸੀ, ਇਹ ਕੇਵਲ ਅੰਗਰੇਜ਼ਾਂ ਵੱਲੋਂ ਬਣਾਏ ਰਾਜਨੀਤਕ ਅਦਾਰਿਆਂ ਵਿੱਚ ਸਿੱਖਾਂ ਲਈ ਗਿਣਤੀ ਵਧਾਉਣ ਤੋਂ ਹੁੰਦਾ ਸੀ ਜੋ ਇਸ ਸਿਆਸਤ ਤਹਿਤ ਕੰਮ ਕਰ ਰਹੇ ਆਗੂਆਂ ਅਤੇ ਸਿੱਖ ਸਰਦਾਰਾਂ ਦੀ ਆਪਣੀ ਲੋੜ ਸੀ। ਮੁਸਲਮਾਨ ਪੰਜਾਬ ਦੀ ਆਬਾਦੀ ਦਾ ਸਭ ਤੋਂ ਵੱਡਾ ਹਿੱਸਾ ਸਨ (53%) ਪਰ ਉਹ ਵੀ ਯੂਨੀਅਨਿਸਟ ਪਾਰਟੀ ਅਤੇ ਬਾਅਦ ਵਿੱਚ ਮੁਸਲਿਮ ਲੀਗ ਦੇ ਅਸਰ ਹੇਠ ਆਪਣੇ ਫਿਰਕੇਦਾਰਾਨਾ ਹਿਤਾਂ ਲਈ ਹੀ ਥੋੜ੍ਹਾ ਬਹੁਤ ਸਰਗਰਮ ਹੋਏ। ਸ਼ਹਿਰੀ ਮੱਧ-ਵਰਗੀ ਤਬਕਾ ਦੇਸ਼ ਦੀ ਕੌਮੀ ਲਹਿਰ ਨਾਲ ਤਾਂ ਜੁੜਦਾ ਰਿਹਾ ਪਰ ਉਹ ਬਾਕੀ ਪੰਜਾਬੀਆਂ ਤੋਂ ਟੁਟਦਾ ਰਿਹਾ ਯਾਨੀ ਇਹ ਤਬਕਾ ਆਪਣੀ ਕੌਮੀ ਭਾਵਨਾ ਅਤੇ ਪੰਜਾਬੀਅਤ ਨੂੰ ਇਕੱਠਾ ਨਹੀਂ ਕਰ ਸਕਿਆ।

ਇਸ ਪ੍ਰਸੰਗ ਵਿੱਚ ਕਿੰਤੂ ਕੀਤਾ ਜਾ ਸਕਦਾ ਹੈ ਕਿ ਆਜਾਦੀ ਸੰਘਰਸ਼ ਤੋਂ ਭਾਵ ਕਾਂਗਰਸ ਦੀ ਅਗਵਾਈ ਵਾਲਾ ਸੰਘਰਸ਼ ਹੀ ਨਹੀਂ ਸੀ। ਇਹ ਵੀ ਧਾਰਨਾ ਹੈ ਕਿ ਆਜਾਦੀ ਕੇਵਲ ਕਾਂਗਰਸ ਦੇ ਅਹਿੰਸਾਮਈ ਸਤਿਆਗ੍ਰਹਾਂ ਨਾਲ ਨਹੀਂ ਆਈ। ਇੱਕ ਪੱਖ ਤੋਂ ਇਹ ਗੱਲ ਠੀਕ ਹੋ ਸਕਦੀ ਹੈ ਕਿ ਆਜਾਦੀ ਪਿੱਛੇ ਦੂਜੀ ਸੰਸਾਰ ਜੰਗ ਪਿਛੋਂ ਅੰਗਰੇਜ਼ ਸਾਮਰਾਜ ਦਾ ਕਮਜੋਰ ਹੋ ਜਾਣਾ, ਭਾਰਤ ਵਿੱਚ ਵੱਖ ਵੱਖ ਵਰਗਾਂ ਦੇ ਲਗਾਤਾਰ ਉਠ ਰਹੇ ਸੰਘਰਸ਼, ਨੇਵੀ ਦੀ ਬਗਾਵਤ  ਅਤੇ ਸੰਸਾਰ ਪੱਧਰ 'ਤੇ ਹੀ ਦੂਜੇ ਦੇਸ਼ਾਂ ਨੂੰ ਗੁਲਾਮ ਬਣਾ ਕੇ ਰੱਖਣ ਖਿਲਾਫ਼ ਬਣੀ ਲੋਕ ਰਾਇ, ਆਦਿ ਕਾਰਣਾਂ ਨੇ ਵੀ ਕੰਮ ਕੀਤਾ ਪਰ ਇਸ ਗੱਲ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਕਿ ਦੇਸ਼ ਪੱਧਰ ਉੱਤੇ ਲੱਖਾਂ ਲੋਕਾਂ ਦੇ ਮਨਾਂ ਵਿੱਚ ਆਜਾਦੀ ਦਾ ਸੰਕਲਪ ਪੈਦਾ ਕਰਨ ਅਤੇ ਉਨ੍ਹਾਂ ਨੂੰ ਕਿਸੇ ਨਾ ਕਿਸੇ ਰੂਪ ਦੇ ਸੰਘਰਸ਼ ਵਿੱਚ ਸਰਗਰਮ ਕਰਨ ਦੇ ਕਾਰਜ ਵਿੱਚ ਮੁੱਖ ਅਗਵਾਈ ਕਾਂਗਰਸ ਦੀ ਹੀ ਰਹੀ ਹੈ। ਆਜਾਦੀ ਸੰਘਰਸ਼ ਵਿੱਚ ਪੰਜਾਬ ਦੇ ਆਮ ਲੋਕਾਂ ਵੱਲੋਂ ਪਾਏ ਹਿੱਸੇ ਦਾ ਉਪਰੋਕਤ ਮੁਲਅੰਕਣ ਇਸ ਦੇਸ਼-ਪੱਧਰੀ ਆਜਾਦੀ ਲਹਿਰ ਦੇ ਸੰਦਰਭ ਵਿੱਚ ਹੀ ਕੀਤਾ ਜਾ ਰਿਹਾ ਹੈ।

ਪੰਜਾਬ ਦੇ ਅੰਦਰੋਂ ਕੋਈ ਅਗਾਂਹਵਧੂ ਚੇਤਨਤਾ ਪੈਦਾ ਨਾ ਹੋਣ ਦੀ ਹਾਲਤ ਵਿੱਚ ਗ਼ਦਰ ਲਹਿਰ ਬਾਹਰੋਂ ਵਿਕਸਿਤ ਚੇਤਨਾ ਦੇ ਬੀਜ ਲੈ ਕੇ ਆਈ ਪਰ ਇਸ ਦਾ ਪਹਿਲਾ ਹੱਲਾ ਤਾਂ ਪੰਜਾਬੀਆਂ ਦੀ ਪੱਛੜੀ ਚੇਤਨਾ ਨੇ ਕਰੰਡ ਕਰ ਦਿੱਤਾ। ਬਾਅਦ ਵਿੱਚ ਇਹ ਮਾਰਕਸੀ ਵਿਚਾਰਧਾਰਾ ਨਾਲ ਜੁੜ ਕੇ ਪੰਜਾਬ ਵਿੱਚ ਧਰਮਾਂ ਅਤੇ ਫਿਰਕਿਆਂ ਦੀਆਂ ਵਲਗਣਾਂ ਨੂੰ ਉਲੰਘ ਕੇ ਫੈਲਰਣ ਲੱਗੀ ਤਾਂ ਇਥੋਂ ਦੇ ਲੋਕਾਂ ਦੀ ਚੇਤਨਤਾ ਅਤੇ ਹਾਲਤਾਂ ਦੇ ਅਨੁਸਾਰੀ ਨੀਤੀਆਂ ਘੜਨ ਵਿੱਚ ਅਸਫਲ ਰਹਿਣ ਕਰਕੇ ਇਹ ਬਹੁਤ ਕੁਰਬਾਨੀਆਂ ਕਰਕੇ ਵੀ ਕਿਸਾਨਾਂ ਮਜਦੂਰਾਂ ਦੇ ਵਿਸ਼ਾਲ ਹਿੱਸਿਆਂ ਨੂੰ ਆਪਣੇ ਕਲਾਵੇ ਵਿੱਚ ਨਾ ਲੈ ਸਕੀ ਅਤੇ ਕੌਮੀ ਜਮਹੂਰੀ ਲਹਿਰ ਦੀ ਅਗਵਾਈ ਸਾਂਭਣ ਤੋਂ ਅਸਮਰਥ ਰਹਿ ਗਈ।

- 0 - 0 - 0 -

ਪੰਜਾਬੀ ਜਨਸਮੂਹ ਦੀ ਚੇਤਨਾ ਪਛੜੀ ਹੋਣ ਅਤੇ ਬਹੁਗਿਣਤੀ ਪੰਜਾਬੀਆਂ ਦੀ ਸ਼ਮੂਲੀਅਤ ਨਾ ਹੋਣ ਦੇ ਬਾਵਜੂਦ ਆਜਾਦੀ ਸੰਗਰਾਮ ਵਿੱਚ ਜਾਨਾਂ ਵਾਰਨ ਪੱਖੋਂ ਪੰਜਾਬ ਸਭ ਤੋਂ ਮੂਹਰੇ ਆ ਖੜ੍ਹਦਾ ਹੈ। ਇਹ ਗੱਲ ਵਿਰੋਧਾਭਾਸੀ ਲੱਗ ਸਕਦੀ ਹੈ ਪਰ ਅਸਲ ਵਿੱਚ ਜਨਸਮੂਹ ਦੀ ਪਛੜੀ ਚੇਤਨਾ ਹੀ ਸ਼ਹੀਦੀਆਂ ਦੀ ਬਹੁਤਾਤ ਲਈ ਮਾਹੌਲ ਤਿਆਰ ਕਰਦੀ ਹੈ। ਜਦ ਆਮ ਲੋਕਾਂ ਨੂੰ ਸੰਘਰਸ਼ ਵਿੱਚ ਤੋਰਨ ਦੇ ਯਤਨ ਸਫਲ ਨਹੀਂ ਹੁੰਦੇ ਤਾਂ ਵਿਕਸਿਤ ਚੇਤਨਾ ਵਾਲੇ ਵਿਅਕਤੀ ਆਪਣੀ ਕੁਰਬਾਨੀ ਨਾਲ ਉਨ੍ਹਾਂ ਨੂੰ ਜਗਾਉਣ ਦੀ ਕੋਸ਼ਿਸ਼ ਕਰਦੇ ਹਨ ਜਿਸ ਲਈ ਉਹ ਚੇਤਨ ਬੰਦਿਆਂ ਦੇ ਆਪਣੇ ਛੋਟੇ ਗਰੁੱਪ 'ਤੇ ਟੇਕ ਰੱਖ ਕੇ ਕੋਈ ਵੱਡਾ ਐਕਸ਼ਨ ਕਰਦੇ ਹਨ ਅਤੇ ਖ਼ੁਦ ਕੁਰਬਾਨੀ ਦੇਣ ਦਾ ਆਦਰਸ਼ ਪੇਸ਼ ਕਰ ਜਾਂਦੇ ਹਨ। ਭਗਤ ਸਿੰਘ ਹੋਰਾਂ ਦੇ ਐਕਸ਼ਨ ਅਤੇ ਸ਼ਹਾਦਤ ਇਸ ਦੀ ਉਘੜਵੀਂ ਮਿਸਾਲ ਹੈ। ਜਨ-ਸਮੂਹ ਦੀ ਪਛੜੀ ਚੇਤਨਾ ਇੱਕ ਹੋਰ ਪਾਸਿਓਂ ਵੀ ਸਰਗਰਮ ਕਾਰਕੁੰਨਾਂ ਨੂੰ ਮੌਤ ਦੇ ਮੂੰਹ ਵੱਲ ਧੱਕ ਦਿੰਦੀ ਹੈ। ਅਜਿਹਾ

ਜਨ-ਸਮੂਹ ਸਰਗਰਮ ਕਾਰਕੁੰਨਾਂ ਦੀ ਰੱਖਿਆਤਮਕ ਢਾਲ ਨਹੀਂ ਬਣਦਾ ਅਤੇ ਉਨ੍ਹਾਂ ਨੂੰ ਹਕੂਮਤੀ ਜਬਰ ਦਾ ਸ਼ਿਕਾਰ ਬਣਨ ਲਈ ਇਕੱਲਾ ਛੱਡ ਦਿੰਦਾ ਹੈ। ਵਿਦੇਸ਼ੋਂ ਪਰਤੇ ਗ਼ਦਰੀਆਂ ਅਤੇ ਬੱਬਰ ਅਕਾਲੀਆਂ ਨਾਲ ਇਵੇਂ ਹੀ ਹੋਇਆ।

ਅਸਲ ਵਿੱਚ ਪੇਂਡੂ ਜਨਸਮੂਹ ਅਤੇ ਅੰਗਰੇਜ਼ਾਂ ਖਿਲਾਫ਼ ਲੜ ਰਹੇ ਆਜਾਦੀ ਸੰਗਰਾਮੀਆਂ ਵਿੱਚ ਚੇਤਨਤਾ ਦਾ ਵੱਡਾ ਪਾੜਾ ਸੀ। ਜਿਸ ਤਰ੍ਹਾਂ ਗ਼ਦਰ ਲਹਿਰ ਦੇ ਕਾਰਕੁੰਨ ਅਮਰੀਕਾ, ਕੈਨੇਡਾ ਵਰਗੇ ਵਿਕਸਿਤ ਦੇਸ਼ਾਂ ਦਾ ਪ੍ਰਬੰਧ ਵੇਖ ਚੁੱਕੇ ਸਨ। ਇਸ ਤੋਂ ਇਲਾਵਾ ਉਥੇ ਉਨ੍ਹਾਂ ਨੂੰ ਹੋਰ ਦੇਸ਼ਾਂ ਵਿੱਚ ਚੱਲ ਰਹੀਆਂ ਲਹਿਰਾਂ ਬਾਰੇ ਵੀ ਜਾਣਕਾਰੀ ਹੋਈ। ਉਨ੍ਹਾਂ ਨੂੰ ਰਾਜਨੀਤਕ ਆਜਾਦੀ ਦੇ ਨਾਲ ਨਾਲ ਜਮਹੂਰੀਅਤ, ਧਰਮ ਨਿਰਪੱਖਤਾ ਅਤੇ ਸਮਾਜਵਾਦ ਵਰਗੇ ਉੱਚੇ ਆਦਰਸ਼ਾਂ ਦੀ ਸਮਝ ਪਈ ਹੋਈ ਸੀ। ਇਸੇ ਤਰ੍ਹਾਂ ਜਿਹੜੇ ਪੰਜਾਬੀ ਫੌਜ ਵਿੱਚ ਭਰਤੀ ਹੋ ਕੇ ਹੋਰ ਦੇਸ਼ਾਂ ਵਿੱਚ ਘੁੰਮ ਆਏ ਸਨ ਉਨ੍ਹਾਂ ਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਦੁਨੀਆ ਕਿੱਥੇ ਪਹੁੰਚ ਚੁੱਕੀ ਹੈ ਅਤੇ ਇਹ ਵੀ ਕਿ ਅੰਗਰੇਜ਼ ਹੀ ਸਭ ਤੋਂ ਸ਼ਕਤੀਸ਼ਾਲੀ ਅਤੇ ਸਿਆਣੇ ਨਹੀਂ ਹਨ, ਹੋਰ ਕੌਮਾਂ ਵੀ ਇਨ੍ਹਾਂ ਦੇ ਮੁਕਾਬਲੇ ਖੜ੍ਹੀਆਂ ਹਨ। ਇਹ ਵਧੀ ਚੇਤਨਤਾ ਉਨ੍ਹਾਂ ਵਿੱਚ ਆਤਮ-ਵਿਸ਼ਵਾਸ ਭਰਦੀ ਸੀ ਅਤੇ ਉਨ੍ਹਾਂ ਨੂੰ ਆਜਾਦੀ ਲਈ ਲੜਨ ਵਾਸਤੇ ਪ੍ਰੇਰਦੀ ਸੀ। ਇਸ ਦੇ ਮੁਕਾਬਲੇ ਪੰਜਾਬ ਦੀ ਪੇਂਡੂ ਕਿਸਾਨੀ ਦੀ ਜਾਣਕਾਰੀ ਅਤੇ ਮਾਨਸਿਕਤਾ ਖੂਹ ਦੇ ਡੱਡੂ ਵਾਲੀ ਹੀ ਸੀ। ਉਹ ਕਿਸੇ ਧਾਰਮਿਕ ਮੁੱਦੇ ਉੱਤੇ ਤਾਂ ਲੜ ਸਕਦੀ ਸੀ, ਜਿਵੇਂ ਕਿ ਅਕਾਲੀ ਲਹਿਰ ਵੇਲੇ ਹੋਇਆ, ਪਰ ਆਰਥਿਕ ਸਮਾਜਿਕ ਮੁੱਦਿਆਂ 'ਤੇ ਲੜਨ ਵਾਲੀ ਰਾਜਨੀਤਕ ਚੇਤਨਤਾ ਉਸ ਵਿੱਚ ਨਹੀਂ ਸੀ।

- 0 - 0 - 0 -

ਆਜਾਦੀ ਉਪਰੰਤ ਇਥੇ ਰਾਜਨੀਤਕ ਪ੍ਰਬੰਧ ਲਈ ਲੋਕਰਾਜੀ ਪ੍ਰਣਾਲੀ ਲਾਗੂ ਹੋ ਗਈ। ਵੋਟਾਂ ਪਾ ਕੇ ਸਰਕਾਰ ਚੁਣਨ ਦਾ ਇਹ ਢੰਗ ਪੱਛਮੀ ਦੇਸ਼ਾਂ ਵਿੱਚ ਤਾਂ ਸਨਅਤੀਕਰਨ ਦੇ ਨਾਲ ਨਾਲ ਵਿਕਸਿਤ ਹੋਇਆ ਸੀ। ਸਨਅਤੀਕਰਨ ਦੇ ਨਾਲ ਆਰਥਿਕਤਾ ਵਿੱਚ ਖੇਤੀ ਸੈਕਟਰ ਦਾ ਹਿੱਸਾ ਅਤੇ ਮਹੱਤਵ ਘਟਦਾ ਗਿਆ ਜਿਸ ਦੇ ਸਿੱਟੇ ਵਜੋਂ ਰਾਜ-ਸੱਤਾ ਵੀ ਜ਼ਮੀਨਾਂ ਅਤੇ ਰਿਆਸਤਾਂ ਦੇ ਮਾਲਕ ਜਾਗੀਰਦਾਰੀ ਵਰਗ ਪਾਸੋਂ ਖੁੱਸ ਕੇ ਸਰਮਾਏਦਾਰੀ ਵਰਗ ਕੋਲ ਆਉਣੀ ਸੁਭਾਵਿਕ ਸੀ। ਇਹ ਤਾਂ ਹੀ ਆ ਸਕਦੀ ਸੀ ਜੇ ਚਲਦੀ ਆ ਰਹੀ ਪਿਤਾ ਪੁਰਖੀ ਸੱਤਾ ਨੂੰ ਰੱਦ ਕਰਕੇ ਸ਼ਾਸ਼ਕ ਚੁਣਨ ਦਾ ਹੱਕ ਲੋਕਾਂ ਕੋਲ ਆਵੇ। ਸਨਅਤੀ ਇਕਾਈਆਂ ਵਿੱਚ ਕੰਮ ਕਰਨ ਅਤੇ ਸ਼ਹਿਰੀਕਰਨ ਹੋਣ ਨਾਲ ਆਮ ਕਾਮਿਆਂ ਵਿੱਚ ਵੀ ਚੇਤਨਤਾ ਦਾ ਪੱਧਰ, ਦੂਰਦੁਰਾਡੇ ਖੇਤਾਂ ਵਿੱਚ ਕੰਮ ਕਰਦੇ ਕਿਸਾਨਾਂ ਨਾਲੋਂ ਵੱਧ ਵਿਕਸਿਤ ਹੁੰਦਾ ਹੈ। ਸੋ ਉਥੇ ਇਹ ਸਿਸਟਮ, ਉਥੋਂ ਦੇ ਆਰਥਿਕ ਢਾਂਚੇ ਦੇ ਰਾਜਨੀਤਕ ਉਸਾਰ ਵਜੋਂ ਵਿਕਸਿਤ ਹੋਇਆ ਜਿਸ ਕਰਕੇ ਰਾਜਨੀਤਕ ਆਗੂਆਂ ਵੱਲੋਂ ਚੁਣੇ ਜਾਣ ਲਈ ਆਰਥਿਕ ਨੀਤੀਆਂ, ਲੋਕਾਂ ਨੂੰ ਦਿੱਤੀਆਂ ਜਾਣ ਵਾਲੀਆਂ ਸ਼ਹਿਰੀ ਸਹੂਲਤਾਂ, ਆਰਥਿਕ ਨੀਤੀਆਂ ਅਤੇ ਪ੍ਰਬੰਧਕੀ ਸੁਧਾਰਾਂ ਦੇ ਪ੍ਰੋਗਰਾਮਾਂ ਦੇ ਆਧਾਰ 'ਤੇ ਵੋਟਰਾਂ ਨੂੰ ਆਪਣੇ ਨਾਲ ਜੋੜਿਆ ਜਾਣ ਲੱਗਾ। ਇਸ ਦੇ ਮੁਕਾਬਲੇ ਭਾਰਤ ਵਿੱਚ ਇਹ ਚੁਣਾਵੀ ਰਾਜਨੀਤਕ ਮਾਡਲ ਤਾਂ ਲਾਗੂ ਕਰ ਦਿੱਤਾ ਗਿਆ ਪਰ ਪੈਦਾਵਾਰ ਦਾ ਆਰਥਿਕ ਆਧਾਰ ਇਸ ਦੇ ਅਨੁਸਾਰੀ ਨਹੀਂ ਸੀ। ਪੰਜਾਬ ਤਾਂ ਖਾਸ ਤੌਰ 'ਤੇ ਖੇਤੀ ਪ੍ਰਧਾਨ ਸੂਬਾ ਹੀ ਰਿਹਾ ਜਿੱਥੇ ਸਨਅਤੀਕਰਨ ਦਾ ਪੱਧਰ ਬਹੁਤ ਹੀ ਨੀਵਾਂ ਸੀ। ਸਿੱਟੇ ਵਜੋਂ ਇਸ ਪਛੜੇ ਆਰਥਿਕ ਆਧਾਰ ਨੇ ਰਾਜਨੀਤਕ ਮਾਡਲ ਨੂੰ ਆਪਣੇ ਅਨੁਸਾਰ ਢਾਲਣਾ ਸ਼ੁਰੂ ਕਰ ਦਿੱਤਾ। ਚੋਣਾਂ ਵਿੱਚ ਆਰਥਿਕ ਨੀਤੀਆਂ, ਨਾਗਰਿਕ ਸਹੂਲਤਾਂ ਜਾਂ ਪ੍ਰਬੰਧਕੀ ਸੁਧਾਰਾਂ ਦੀ ਬਜਾਏ ਧਰਮ, ਜਾਤ-ਬਰਾਦਰੀ, ਬੋਲੀ, ਭਾਈਚਾਰਾ, ਜਾਤੀ ਦੁਸ਼ਮਣੀਆਂ ਆਦਿ ਪੱਖ ਭਾਰੂ ਹੋ ਗਏ। ਸੋ ਪੰਜਾਬ ਵਿੱਚ ਕੋਈ ਨੀਤੀ ਆਧਾਰਿਤ ਰਾਜਨੀਤੀ ਹੋਣ ਦੀ ਬਜਾਏ ਸ਼ੁਰੂ ਤੋਂ ਹੀ ਧਰਮ-ਆਧਾਰਿਤ ਰਾਜਨੀਤੀ ਭਾਰੂ ਹੋ ਗਈ। ਕਿਸੇ ਉਮੀਦਵਾਰ ਨੂੰ ਵੋਟਾਂ ਪੈਣ ਵਿੱਚ ਉਸ ਦੇ ਧਰਮ ਦਾ ਰੋਲ ਵੱਡਾ ਹੋਣ ਕਰਕੇ ਅਕਾਲੀ ਦਲ ਨੂੰ ਲੱਗਿਆ ਕਿ ਉਹ ਰਾਜ-ਸੱਤਾ ਤਦ ਹੀ ਹਾਸਲ ਕਰ ਸਕਦੇ ਹਨ ਜੇ ਪੰਜਾਬ ਵਿੱਚ ਸਿੱਖਾਂ ਦੀ ਬਹੁਗਿਣਤੀ ਹੋਵੇ। ਚਾਹੇ ਮੁਸਲਮਾਨਾਂ ਦੇ ਪਾਕਿਸਤਾਨ ਚਲੇ ਜਾਣ ਨਾਲ ਪੰਜਾਬ ਦੇ ਕੁਝ ਜਿਲ੍ਹਿਆਂ ਵਿੱਚ ਸਿੱਖ ਬਹੁਗਿਣਤੀ ਵਿੱਚ ਹੋ ਗਏ ਸਨ ਪਰ ਉਸ ਸਮੇਂ ਦੇ ਸਮੁੱਚੇ ਪੰਜਾਬ ਬਹੁਗਿਣਤੀ ਹਿੰਦੂਆਂ ਦੀ ਹੀ ਬਣਦੀ ਸੀ। ਸੋ ਅਕਾਲੀਆਂ ਨੇ ਆਜਾਦੀ ਤੋਂ ਕੁਝ ਸਮਾਂ ਬਾਅਦ ਹੀ ਪੰਜਾਬੀ ਸੂਬੇ ਦੀ ਮੰਗ ਚੁੱਕ ਲਈ, ਚਾਹੇ ਇਸ ਦਾ ਆਧਾਰ ਪੰਜਾਬੀ ਬੋਲੀ ਨੂੰ ਬਣਾਇਆ ਗਿਆ ਪਰ ਇਸ ਦੇ ਪਿੱਛੇ ਅਸਲ ਮਕਸਦ ਸਿੱਖ ਬਹੁਗਿਣਤੀ ਵਾਲਾ

ਸੂਬਾ ਬਨਾਉਣਾ ਸੀ। ਪੰਜਾਬ ਦੀਆਂ ਬਦਲਦੀਆਂ ਭੂਗੋਲਿਕ ਹਦਬੰਦੀਆਂ ਦੌਰਾਨ ਸਿੱਖਾਂ ਦੀ ਆਬਾਦੀ ਦੇ ਅੰਕੜੇ ਇਸ ਗੱਲ ਨੂੰ ਸਪਸ਼ਟ ਕਰਦੇ ਹਨ - ਦੇਸ਼ ਵੰਡ ਤੋਂ ਪਹਿਲਾਂ 1941 ਵਿੱਚ ਅਣਵੰਡੇ ਪੰਜਾਬ ਵਿੱਚ ਸਿੱਖਾਂ ਦੀ ਆਬਾਦੀ 13.22% ਸੀ ਤਾਂ ਵੰਡ ਤੋਂ ਬਾਅਦ ਇਹ 38.5% ਹੋ ਗਈ ਜਦ ਕਿ ਪੰਜਾਬੀ ਸੂਬਾ ਬਣਨ ਉਪਰੰਤ ਇਹ 60.25% ਹੋ ਗਈ।

ਦੂਜੇ ਪਾਸੇ ਪੰਜਾਬ ਦੇ ਹਿੰਦੂਆਂ ਨੂੰ ਲੱਗਿਆ ਕਿ ਪੰਜਾਬੀ ਸੂਬੇ ਵਾਲੀ ਮੰਗ ਮੰਨੇ ਜਾਣ ਨਾਲ ਉਹ ਸਿੱਖਾਂ ਦੇ ਥੱਲੇ ਲੱਗ ਜਾਣਗੇ, ਉਨ੍ਹਾਂ ਨੇ ਪੰਜਾਬੀ ਸੂਬੇ ਦੀ ਵਿਰੋਧਤਾ ਸ਼ੁਰੂ ਕਰ ਦਿੱਤੀ ਅਤੇ ਇਸ ਦੇ ਲਈ ਉਹ ਪੰਜਾਬੀ ਨੂੰ ਆਪਣੀ ਮਾਤਭਾਸ਼ਾ ਮੰਨਣ ਤੋਂ ਵੀ ਮੁਨਕਰ ਹੋ ਗਏ। ਹਾਲਾਂ ਕਿ ਪੰਜਾਬ ਦੇ ਇੱਕ ਸਾਬਕਾ ਪੁਲੀਸ ਅਫ਼ਸਰ ਮੁਤਾਬਿਕ, ਜੇ ਉਹ ਪੰਜਾਬੀ ਬੋਲੀ ਦਾ ਤਿਆਗ ਨਾ ਕਰਦੇ ਤਾਂ ਪੰਜਾਬੀ ਹਿੰਦੂ ਆਪਣੀ ਬਹੁਗਿਣਤੀ ਉੱਤੇ ਆਧਾਰਿਤ ਸੋਨੀਪਤ ਤੱਕ ਪੰਜਾਬੀ ਸੂਬਾ ਬਣਾ ਸਕਦੇ ਸਨ।[127] ਇਸ ਨਾਲ ਹਿੰਦੂ ਸਿੱਖ ਪਾੜਾ ਵਧਣ ਲੱਗਾ। ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁੱਕਾ ਹੈ ਹਿੰਦੂ ਸਿੱਖ ਪਾੜੇ ਦੀ ਸ਼ੁਰੂਆਤ ਤਾਂ ਉਨ੍ਹੀਵੀਂ ਸਦੀ ਦੇ ਆਖਰੀ ਦਹਾਕਿਆਂ ਵਿੱਚ ਚੱਲੀਆਂ ਧਾਰਮਿਕ ਸ਼ੁਧਤਾ ਦੀਆਂ ਲਹਿਰਾਂ, ਆਰੀਆ ਸਮਾਜੀ ਅਤੇ ਸਿੰਘ ਸਭਾ ਲਹਿਰ, ਨਾਲ ਹੋ ਚੁੱਕੀ ਸੀ, ਹਿੰਦੂ ਸਿੱਖ ਆਬਾਦੀ ਵਿੱਚ ਕਿੱਤਿਆਂ ਦੇ ਵਖਰੇਵੇਂ ਨੇ ਇਸ ਨੂੰ ਆਰਥਿਕ ਆਧਾਰ ਬਖਸ਼ਿਆ, ਪਰ ਪੰਜਾਬੀ ਭਾਸ਼ਾ ਅਤੇ ਪੰਜਾਬੀ ਸੂਬੇ ਦੇ ਵਿਰੋਧ ਨੇ ਤਾਂ ਇਸ ਨੂੰ ਪੂਰਾ ਡੂੰਘਾ ਕਰ ਦਿੱਤਾ। ਪੰਜਾਬੀ ਸੂਬੇ ਦੇ ਮਾਮਲੇ ਵਿੱਚ ਕੇਂਦਰ ਦੀ ਕਾਂਗਰਸ ਸਰਕਾਰ ਦੇ ਆਪਣੇ ਖਦਸ਼ੇ ਸਨ ਕਿ ਇਹ ਸਰਹੱਦੀ ਸੂਬਾ ਹੈ ਅਤੇ ਸਿੱਖਾਂ ਵਿੱਚ ਸਿੱਖ ਰਾਜ ਦੀ ਭਾਵਨਾ ਅਕਸਰ ਪ੍ਰਗਟ ਹੁੰਦੀ ਰਹਿੰਦੀ ਹੈ, ਇਨ੍ਹਾਂ ਡਰਾਂ ਕਾਰਣ ਨਹਿਰੂ ਸਰਕਾਰ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਮੰਗ ਮੰਨਣ ਤੋਂ ਲੰਮਾ ਸਮਾਂ ਟਲਦੀ ਰਹੀ। ਇਸ ਨਾਲ ਅਕਾਲੀ ਲੀਡਰਸ਼ਿੱਪ ਨੇ ਕਾਂਗਰਸ ਸਰਕਾਰ ਨੂੰ ਸਿੱਖ ਵਿਰੋਧੀ ਪ੍ਰਚਾਰ ਦਿੱਤਾ ਅਤੇ ਇਸ ਤੋਂ ਬਾਅਦ ਤਾਂ ਅਕਾਲੀਆਂ ਦੀ ਰਾਜਨੀਤੀ ਕੇਂਦਰ ਸਰਕਾਰ ਖਿਲਾਫ਼ ਸਿੱਖ ਭਾਵਨਾਵਾਂ ਨੂੰ ਸੁਲਗਾਈ ਰੱਖਣ ਅਤੇ ਪੇਂਡੂ ਜੱਟ ਕਿਸਾਨੀ ਨੂੰ ਛੋਟੀਆਂ ਮੋਟੀਆਂ ਰਿਆਇਤਾਂ ਦੇ ਕੇ ਆਪਣੇ ਮਗਰ ਲਾਈ ਰੱਖਣ ਦੀ ਰਹੀ।

ਸਿੱਖ ਰਾਜਨੀਤੀ ਦੇ ਪ੍ਰਭਾਵ ਹੇਠ ਜੇ ਇਸ ਖਿੱਤੇ ਵਿੱਚ ਬਾਕੀ ਭਾਰਤ ਨਾਲੋਂ ਕੁਝ ਵੱਖਰੇਪਣ ਅਤੇ ਕਦੇ ਕਦੇ ਵਿਰੋਧ ਵਾਲੀ ਭਾਵਨਾ ਪਣਪਦੀ ਰਹੀ ਤਾਂ ਦੂਜੇ ਪਾਸੇ ਹਿੰਦੀ ਸਿਨੇਮਾ ਅਤੇ ਟੀ.ਵੀ. ਚੈਨਲਾਂ, ਆਵਾਜਾਈ ਅਤੇ ਸੰਚਾਰ ਦੇ ਵਿਕਸਿਤ ਹੋ ਚੁੱਕੇ ਸਾਧਨਾਂ, ਕੌਮੀ ਰਾਜਨੀਤੀ ਅਤੇ ਫੌਜੀ ਸੇਵਾਵਾਂ ਵਿੱਚ ਪੰਜਾਬੀਆਂ ਦੀ ਵੱਡੀ ਸ਼ਮੂਲੀਅਤ ਅਤੇ ਪੰਜਾਬੀਆਂ ਦੀਆਂ ਦੇਸ਼ ਦੇ ਦੂਸਰੇ ਹਿੱਸਿਆਂ ਵਿੱਚ ਫੈਲੀਆਂ ਕਾਰੋਬਾਰੀ ਤੰਦਾਂ ਨੇ ਇਸ ਨੂੰ ਬਾਕੀ ਭਾਰਤ ਨਾਲ ਇੱਕਮਿਕਤਾ ਵਾਲੇ ਰਾਹ ਵੀ ਤੋਰੀ ਰੱਖਿਆ। ਇਸ ਤਰ੍ਹਾਂ ਪੰਜਾਬ ਵਿੱਚ ਦੋ ਵਿਰੋਧੀ ਵਰਤਾਰੇ ਚਲਦੇ ਆ ਰਹੇ ਹਨ ਜਿਨ੍ਹਾਂ ਵਿਚੋਂ ਭਾਰੂ ਪੱਖ ਭਾਰਤੀਕਰਨ ਵੱਲ ਹੈ ਜਦ ਕਿ ਇਸ ਦਾ ਉਲਟ ਪੱਖ, ਕਦੇ ਕਦੇ, ਸਿੱਖ ਮੂਲਵਾਦ ਦੇ ਰੂਪ ਵਿੱਚ ਹੀ ਪ੍ਰਗਟ ਹੁੰਦਾ ਹੈ ਨਾ ਕਿ ਸਮੂਹ ਪੰਜਾਬੀਆਂ ਦੀ ਕਿਸੇ ਸਾਂਝੀ ਭਾਵਨਾ ਦੇ ਰੂਪ ਵਿੱਚ।

ਪੰਜਾਬੀ ਸੂਬਾ ਬਣਨ ਤੋਂ ਬਾਅਦ, ਪੰਜਾਬ ਦੀ ਸਿਆਸਤ ਵਿੱਚ ਮਾਲਵਾ ਸਭ ਤੋਂ ਵੱਧ ਮਹੱਤਤਾ ਹਾਸਲ ਕਰ ਗਿਆ। ਇਸ ਦੇ ਦੋ ਕਾਰਣ ਸਨ ; ਇੱਕ ਤਾਂ ਪੰਜਾਬੀ ਸੂਬਾ ਬਣਨ ਨਾਲ, ਜੋ ਮੁਢਲੇ ਪੰਜਾਬ ਦਾ ਸੱਤਵਾਂ ਹਿੱਸਾ ਹੀ ਰਹਿ ਗਿਆ, ਇਸ ਵਿੱਚ ਮਾਲਵੇ ਦਾ ਹਿੱਸਾ ਅੱਧ ਤੋਂ ਵੀ ਵੱਧ ਬਣਦਾ ਸੀ (ਏਰੀਆ-65%, ਆਬਾਦੀ-58%)। ਦੂਸਰਾ ਮਾਲਵਾ, ਚਾਹੇ ਵੀਹਵੀਂ ਸਦੀ ਦੇ ਤੀਜੇ ਦਹਾਕੇ ਤੱਕ ਰਾਜਨੀਤਕ ਤੌਰ 'ਤੇ ਸੁੱਤਾ ਹੀ ਰਿਹਾ ਸੀ, ਪਰ ਵੀਹਵੀਂ ਸਦੀ ਦਾ ਚੌਥਾ ਅਤੇ ਪੰਜਵਾਂ ਦਹਾਕਾ ਇਥੇ ਭਰਪੂਰ ਰਾਜਨੀਤਕ ਸਰਗਰਮੀ ਦੇ ਰਹੇ। ਪਰਜਾ ਮੰਡਲ ਲਹਿਰ ਅਤੇ ਫਿਰ ਮੁਜ਼ਾਰਾ ਲਹਿਰ ਨੇ ਮਾਲਵੇ ਦੀ ਆਮ ਜਨਤਾ ਨੂੰ ਰਾਜਨੀਤਕ ਸਰਗਰਮੀ ਵਿੱਚ ਖਿੱਚ ਲਿਆਂਦਾ। ਇਨ੍ਹਾਂ ਦਾ ਬਾਕੀ ਪੰਜਾਬ ਵਿੱਚ ਚਲਦੀਆਂ ਰਹੀਆਂ ਲਹਿਰਾਂ ਨਾਲੋਂ ਇੱਕ ਵੱਡਾ ਫਰਕ ਇਹ ਵੀ ਸੀ ਕਿ ਮਾਲਵੇ ਵਿੱਚ ਚੱਲੀਆਂ ਉਕਤ ਲਹਿਰਾਂ ਧਰਮ ਆਧਾਰਿਤ ਨਾ ਹੋ ਕੇ ਰਾਜਨੀਤਕ ਅਤੇ ਆਰਥਿਕ ਮੁੱਦਿਆਂ ਉੱਤੇ ਕੇਂਦਰਿਤ ਸਨ। ਉਪਰੋਕਤ ਲਹਿਰਾਂ

---

[127] ਭਗਵਾਨ ਸਿੰਘ ਦਾਨੇਵਾਲੀਆ, *20ਵੀਂ ਸਦੀ ਦਾ ਪੰਜਾਬ*, ਸਫਾ 222

ਦੇ ਲੋਕਮੁਖੀ ਹੋਣ ਸਦਕਾ ਇਸ ਖੇਤਰ ਵਿੱਚ ਜੋ ਰਾਜਨੀਤਕ ਚੇਤਨਤਾ ਆਈ ਉਸ ਵਿੱਚ ਬਰਾਬਰੀ ਅਤੇ ਭਾਈਚਾਰੇ ਦੇ ਸੰਕਲਪ ਵੀ ਆਮ ਲੋਕਾਂ ਦੀ ਸੂਝਬੂਝ ਵਿੱਚ ਸ਼ਾਮਲ ਹੋ ਗਏ। ਇਸੇ ਕਰਕੇ ਮਾਲਵਾ ਬਾਅਦ ਵਿੱਚ ਵੀ ਅਗਾਂਹਵਧੂ ਵਿਚਾਰਾਂ ਦੇ ਪ੍ਰਭਾਵ ਨੂੰ ਮੁਕਾਬਲਤਨ ਵੱਧ ਮੰਨਦਾ ਹੈ। ਨਾ ਸਿਰਫ ਰਾਜਨੀਤੀ ਸਗੋਂ ਸਾਹਿਤਕ-ਸਭਿਆਚਾਰਕ ਖੇਤਰ ਵਿੱਚ ਵੀ ਮਾਲਵੇ ਦੀ ਮਹੱਤਤਾ ਵਧਦੀ ਗਈ ਅਤੇ ਇਹ ਖਿੱਤਾ ਪੰਜਾਬੀ ਸਿਆਸਤ ਦੇ ਅਤੇ ਮਲਵਈ ਭਾਸ਼ਾ ਪੰਜਾਬੀ ਸਾਹਿਤ ਦੇ ਕੇਂਦਰ ਵਿੱਚ ਆਉਂਦੀ ਗਈ।

- 0 - 0 - 0 -

ਪੰਜਾਬ ਦੇ ਆਧੁਨਿਕ ਇਤਿਹਾਸ ਵਿੱਚ ਜੋ ਲਹਿਰਾਂ ਚੱਲੀਆਂ, ਜੋ ਰਾਜਨੀਤਕ ਸਰਗਰਮੀਆਂ ਹੋਈਆਂ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਦੀ ਪ੍ਰੇਰਕ ਸ਼ਕਤੀ ਮਾਰਕਸਵਾਦੀ ਵਿਚਾਰਧਾਰਾ ਸੀ। ਇਨ੍ਹਾਂ ਰਾਜਨੀਤਕ ਲਹਿਰਾਂ ਅਤੇ ਸਰਗਰਮੀਆਂ ਤੋਂ ਇਲਾਵਾ ਮਾਰਕਸੀ ਵਿਚਾਰਾਂ ਦਾ ਪੰਜਾਬ ਦੇ ਸਾਹਿਤਕ ਮਾਹੌਲ, ਸਭਿਆਚਾਰਕ ਸਰਗਰਮੀਆਂ ਅਤੇ ਪੰਜਾਬ ਦੇ ਸਮੁੱਚੇ ਬੌਧਿਕ ਵਿਕਾਸ ਉੱਤੇ ਕਾਫੀ ਵੱਡਾ ਅਸਰ ਪਿਆ। ਪਰ ਇਥੋਂ ਦੇ ਕਮਿਊਨਿਸਟਾਂ ਵਿੱਚ ਇੱਕ ਵੱਡੀ ਕਮਜੋਰੀ ਇਹ ਬਣੀ ਰਹੀ ਕਿ ਉਹ ਪੰਜਾਬ ਅਤੇ ਭਾਰਤ ਦੀਆਂ ਹਾਲਤਾਂ ਦਾ ਵਿਸ਼ਲੇਸ਼ਣ ਕਰਕੇ ਖ਼ੁਦ ਨਿਰਣੇ ਕਰਨ ਦੀ ਬਜਾਏ ਕੌਮਾਂਤਰੀ ਕਮਿਊਨਿਸਟ ਲਹਿਰ ਦੇ ਨੀਤੀ ਨਿਰਣਿਆਂ ਉੱਤੇ ਬਹੁਤਾ ਨਿਰਭਰ ਰਹੇ। ਇਸੇ ਕਰਕੇ ਉਹ 1942 ਵਿੱਚ ਅੰਗਰੇਜ਼ ਸਰਕਾਰ ਦਾ ਸਾਥ ਦੇਣ ਵਾਲੇ ਮੁੱਦੇ 'ਤੇ ਲੋਕਾਂ ਤੋਂ ਨਿਖੇੜੇ ਵਿੱਚ ਪਏ ਅਤੇ ਇਸੇ ਕਰਕੇ ਉਹ ਲੋਕ-ਭਾਵਨਾਵਾਂ ਦਾ ਖਿਆਲ ਰੱਖੇ ਬਿਨਾਂ, ਕਾਂਗਰਸ ਦੇ ਕਦੇ ਅੰਨ੍ਹੇ ਵਿਰੋਧ ਅਤੇ ਕਦੇ ਪੂਰਨ ਸਹਿਯੋਗ ਦੀ ਰਾਹ 'ਤੇ ਤੁਰਦੇ ਰਹੇ। ਸ਼ਾਇਦ ਇਸ ਪਿੱਛੇ ਉਨ੍ਹਾਂ ਦੀ ਬੌਧਿਕ ਸੀਮਤਾਈ ਵੀ ਸੀ ਕਿਉਂਕਿ ਕਿਸੇ ਲਹਿਰ ਦੇ ਆਗੂਆਂ ਦੀ ਬੌਧਿਕ ਸਮਰੱਥਾ ਸਮੁੱਚੇ ਸਮਾਜ ਨਾਲੋਂ ਬਹੁਤੀ ਉਪਰ ਨਹੀਂ ਜਾ ਸਕਦੀ ਅਤੇ ਪੰਜਾਬ ਵਿੱਚ ਆਧੁਨਿਕ ਗਿਆਨ ਵਿਗਿਆਨ ਦਾ ਪਾਸਾਰਾ ਨਾ ਹੋਣ ਕਰਕੇ ਬੌਧਿਕ ਪਛੜੇਵਾਂ ਬਣਿਆ ਹੋਇਆ ਸੀ ਜਿਸ ਨੂੰ ਕਮਿਊਨਿਸਟ ਆਗੂ ਬਾਹਰੋਂ ਹਾਸਲ ਕੀਤੀ ਜਾਣਕਾਰੀ ਨਾਲ ਪੂਰਾ ਕਰਨ ਦੀ ਕੋਸ਼ਿਸ਼ ਕਰਦੇ ਸਨ। ਇਸ ਬਾਰੇ ਪੰਜਾਬ ਦੀ ਕਮਿਊਨਿਸਟ ਲਹਿਰ ਦੇ ਇੱਕ ਸੂਝਵਾਨ ਆਗੂ ਕਾ. ਸੁਰਜੀਤ ਗਿੱਲ ਨੇ 1977 ਵਿੱਚ 'ਸੇਧ' ਮੈਗ਼ਜ਼ੀਨ ਵਿੱਚ 'ਪੰਜਾਬ ਵਿੱਚ ਮਾਰਕਸਵਾਦ ਦਾ ਬੂਟਾ ਕਿਉਂ ਨਹੀਂ ਤੁਰਿਆ' ਵਿਸ਼ੇ 'ਤੇ ਚੱਲੀ ਬਹਿਸ ਵਿੱਚ ਹਿੱਸਾ ਲੈਂਦਿਆ ਲਿਖਿਆ ਸੀ -

ਪੰਜਾਬ ਵਿੱਚ ਮਾਰਕਸੀ ਲਹਿਰ ਦੇ ਬਹੁਤੇ ਮੋਢੀ ਉਤਸ਼ਾਹੀ, ਸਿਰੜੀ ਅਤੇ ਅਣਥੱਕ ਅਮਲੀ ਕਾਮੇ ਸਨ। ਪ੍ਰੰਤੂ ਉਨ੍ਹਾਂ ਦੇ ਕਿਸਾਨੀ ਪਿਛੋਕੜ ਕਾਰਣ ਸਿਧਾਂਤਕ ਗੁੰਝਲਾਂ ਸੁਲਝਾਉਣ ਅਤੇ ਤੱਤ ਕੱਢਣ ਦਾ ਨਾ ਉਨ੍ਹਾਂ ਕੋਲ ਸਮਾਂ ਸੀ ਅਤੇ ਨਾ ਹੀ ਸਮਰੱਥਾ। ਮੈਂ ਇਸ ਦਾ ਕਾਰਣ ਪੰਜਾਬੀਆਂ ਦੀ ਕੌਮੀ ਤੌਰ ਉੱਤੇ ਬੌਧਿਕ ਵਿਰਸੇ ਦੀ ਕੰਗਾਲੀ ਅਤੇ ਪਾਰਟੀ ਉੱਤੇ ਕਿਸਾਨੀ ਸੋਚ ਦੇ ਗਲਬੇ ਨੂੰ ਸਮਝਦਾ ਹਾਂ। .......ਦਰਮਿਆਨੀ ਕਿਸਾਨੀ ਇਸ ਵਿੱਚ ਗੁਣ ਅਤੇ ਗਿਣਾਤਮਕ ਤੌਰ ਉੱਤੇ ਭਾਰੂ ਰਹੀ ਹੈ, ਜਿਸ ਕਾਰਣ ਇਹ ਬੌਧਿਕ ਤੌਰ 'ਤੇ ਕਮਜੋਰ ਸੀ, ਕਿਉਂਕਿ ਕਿਸਾਨੀ ਪੜ੍ਹਨ ਪੜ੍ਹਾਉਣ ਤੇ ਬੌਧਿਕ ਕੰਮ ਤੋਂ ਦੂਰ ਹੀ ਰਹੀ ਹੈ। ਜੇਕਰ ਕਿਸਾਨੀ ਦੇ ਕੁਝ ਹਿੱਸੇ ਨੇ ਅੱਖਰਬੋਧ ਪ੍ਰਾਪਤ ਵੀ ਕੀਤਾ ਤਾਂ ਉਹ ਕਮਿਊਨਿਸਟ ਲਹਿਰ ਵਿੱਚ ਆਉਣ ਦੀ ਥਾਂ ਮੁਲਾਜਮਤ ਵੱਲ ਵਧ ਗਿਆ। .... ਜਿਹੜੇ ਥੋੜ੍ਹੇ ਬਹੁਤ ਕਿਸਾਨੀ ਅਤੇ ਸ਼ਹਿਰੀ ਮੱਧ ਸ਼੍ਰੇਣੀ ਦੇ ਪੜ੍ਹੇ ਲਿਖੇ ਵਿਅਕਤੀ ਸਵੈ ਚਿੰਤਨ ਪਿਛੋਂ ਕਮਿਊਨਿਸਟ ਲਹਿਰ ਦੇ ਨੇੜੇ ਆਏ ਵੀ ਹਨ ਉਨ੍ਹਾਂ ਵਿਚੋਂ ਬਹੁਤ ਥੋੜ੍ਹੇ ਆਪਣੇ ਆਪ ਨੂੰ ਪ੍ਰਸਥਿਤੀਆਂ ਅਨੁਕੂਲ ਢਾਲ ਸਕੇ ਹਨ। ਬਹੁਤੇ ਬੌਧਿਕ ਤੌਰ ਉੱਤੇ ਅਸੰਤੁਸ਼ਟ ਹੋ ਕੇ ਵਾਪਸ ਮੁੜ ਗਏ ਹਨ। ਜਿਹੜੇ ਰਹਿ ਵੀ ਗਏ ਉਨ੍ਹਾਂ ਨੇ ਬੌਧਿਕ ਕੰਮ ਕਰਨ ਦੀ ਥਾਂ ਅਮਲੀ ਕਾਮੇ ਬਣ ਕੇ ਆਪਣੇ ਆਪ ਨੂੰ ਸਥਿਤੀ ਦੇ ਅਨੁਕੂਲ ਬਣਾਇਆ, ਕਿਉਂਕਿ ਪਾਰਟੀ ਅੰਦਰ ਸਦਾ ਹੀ ਬੌਧਿਕ ਕੰਮ ਦੀ ਥਾਂ ਅਮਲੀ ਕੰਮ ਕਰਨ ਨੂੰ ਤਰਜੀਹ ਦਿੱਤੀ ਜਾਂਦੀ ਰਹੀ ਹੈ।[128]

---

[128] ਭਗਵਾਨ ਜੋਸ਼, *ਪੰਜਾਬ ਵਿੱਚ ਕਮਿਊਨਿਸਟ ਲਹਿਰ* ਪੁਸਤਕ ਦੀ ਅੰਤਕਾ ਵਿਚੋਂ

ਪੰਜਾਬੀ ਸਮਾਜ ਦੇ ਆਧੁਨਿਕ ਗਿਆਨ ਵਿਗਿਆਨ ਵਿੱਚ ਪਛੜੇ ਹੋਣ ਕਾਰਣ ਵਿਗਿਆਨਕ ਫਲਸਫ਼ੇ ਨੂੰ ਸਮਝਣ ਅਤੇ ਲਾਗੂ ਕਰਨ ਦਾ ਢੰਗ ਵੀ ਧਾਰਮਿਕ ਸ਼ਰਧਾ ਵਾਲਾ ਹੀ ਰਿਹਾ। ਇਸੇ ਕਰਕੇ ਕਮਿਊਨਿਸਟ ਫਲਸਫ਼ੇ ਦੇ ਮੋਢੀਆਂ ਵੱਲੋਂ ਯੌਰਪ ਦੇ ਸੰਦਰਭ ਵਿੱਚ ਸੌ-ਡੇਢ ਸੌ ਸਾਲ ਪਹਿਲਾਂ ਲਿਖੀਆਂ ਲਿਖਤਾਂ ਨੂੰ ਭਾਰਤ ਦੇ ਮਾਰਕਸਵਾਦੀਆਂ ਵੱਲੋਂ ਧਾਰਮਿਕ ਗ੍ਰੰਥਾਂ ਵਾਂਗ ਹੀ ਪੜ੍ਹਿਆ ਅਤੇ ਭਾਰਤ ਦੀਆਂ ਅੱਜ ਦੀਆਂ ਹਾਲਤਾਂ ਵਿੱਚ ਲਾਗੂ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਰਹੀਆਂ ਹਨ।

ਇਸ ਦੇ ਬਾਵਜੂਦ ਪੰਜਾਬ ਵਿੱਚ ਕਮਿਊਨਿਸਟਾਂ ਨੇ ਮੁਜ਼ਾਰਾ ਲਹਿਰ ਦੀ ਸਫਲ ਅਗਵਾਈ ਕੀਤੀ, ਮਜ਼ਦੂਰਾਂ ਦੇ ਕਾਫੀ ਘੋਲ ਲੜੇ, ਮੱਧਵਰਗੀ ਮੁਲਾਜ਼ਮਾਂ ਵਿੱਚ ਚੰਗਾ ਆਧਾਰ ਬਣਾਇਆ ਅਤੇ ਉਨ੍ਹਾਂ ਦੀਆਂ ਤਨਖਾਹਾਂ ਅਤੇ ਸੇਵਾ-ਹਾਲਤਾਂ ਵਿੱਚ ਸੁਧਾਰ ਲਿਆਂਦਾ, ਬੁੱਧੀਜੀਵੀ ਵਰਗ ਨੂੰ ਕਾਫੀ ਪ੍ਰਭਾਵਿਤ ਕੀਤਾ ਅਤੇ ਪੰਜਾਬੀ ਸੋਚ ਵਿੱਚ ਸਮਾਨਤਾ ਅਤੇ ਧਰਮ-ਨਿਰਪੱਖਤਾ ਦੇ ਸੰਕਲਪਾਂ ਨੂੰ ਸਥਾਪਿਤ ਕਰਨ ਵਿੱਚ ਵੱਡਾ ਹਿੱਸਾ ਪਾਇਆ।

ਆਜਾਦੀ ਤੋਂ ਬਾਅਦ ਕਮਿਊਨਿਸਟਾਂ ਵਾਸਤੇ ਸਿਧਾਂਤਕ ਮਸਲੇ ਹੋਰ ਗੁੰਝਲਦਾਰ ਹੋ ਗਏ। ਜਿੱਥੇ ਆਜਾਦੀ ਤੋਂ ਪਹਿਲਾਂ ਬ੍ਰਿਟਿਸ਼ ਸਾਮਰਾਜ ਲੋਕਾਂ ਦਾ ਸਪਸ਼ਟ ਦੁਸ਼ਮਣ ਸੀ ਉਥੇ ਆਜਾਦੀ ਤੋਂ ਬਾਅਦ ਮੁੱਖ ਦੁਸ਼ਮਣ ਜਮਾਤ ਦਾ ਨਿਰਣਾ ਕਰਨਾ ਕਾਫੀ ਔਖਾ ਹੋ ਗਿਆ। ਮਾਰਕਸੀ ਫਲਸਫ਼ਾ ਦੋ ਵਿਰੋਧੀ ਜਮਾਤਾਂ ਵਿਚਕਾਰ ਸੰਘਰਸ਼ ਨੂੰ ਰਾਜਨੀਤਕ ਤਬਦੀਲੀ ਦਾ ਆਧਾਰ ਬਣਾਉਂਦਾ ਹੈ। ਪਰ ਭਾਰਤ ਜਿਸ ਤਰ੍ਹਾਂ ਦੀਆਂ ਭਿੰਨਤਾਵਾਂ ਨਾਲ ਭਰਿਆ ਵਿਸ਼ਾਲ ਦੇਸ਼ ਹੈ ਉਸ ਵਿੱਚ ਇਹ ਵਿਰੋਧੀ ਜਮਾਤਾਂ ਦੀ ਪਛਾਣ ਨੂੰ ਨਿਸਚਿਤ ਕਰਨਾ ਅਤੇ ਇਨਕਲਾਬ ਲਈ ਸਾਂਝੀ ਯੁੱਧਨੀਤੀ ਬਨਾਉਣੀ ਸੌਖਾ ਕਾਰਜ ਨਹੀਂ ਸੀ। ਪੰਜਾਬ ਵਿੱਚ ਤਾਂ ਸਨਅਤੀ ਮਜਦੂਰ ਜਮਾਤ ਵੱਡੀ ਗਿਣਤੀ ਵਿੱਚ ਹੈ ਹੀ ਨਹੀਂ ਅਤੇ ਜਾਗੀਰਦਾਰੀ ਪ੍ਰਬੰਧ ਵੀ ਇਥੇ ਵੱਡੀ ਪੱਧਰ 'ਤੇ ਸਥਾਪਿਤ ਨਹੀਂ ਸੀ। ਜਾਗੀਰਦਾਰੀ ਨੂੰ ਪਹਿਲਾਂ ਸਿੱਖ ਮਿਸਲਾਂ ਵਾਲੇ ਦੌਰ ਵਿੱਚ ਸੱਟ ਵੱਜੀ, ਫਿਰ ਅੰਗਰੇਜ਼ਾਂ ਨੇ ਸਿੱਖ ਰਾਜ ਦੇ ਜਾਗੀਰਦਾਰਾਂ ਤੋਂ ਜਾਗੀਰਾਂ ਖੋਹੀਆਂ, ਰਿਆਸਤੀ ਇਲਾਕੇ ਵਿੱਚ ਮੁਜ਼ਾਰਾ ਲਹਿਰ ਨੇ ਜਾਗੀਰਦਾਰੀ ਤੋੜੀ, ਇਸ ਕਰਕੇ ਇਥੇ ਵੱਧ ਘੱਟ ਜ਼ਮੀਨਾਂ ਵਾਲੇ ਕਿਸਾਨ ਤਾਂ ਹਨ ਪਰ ਜਾਗੀਰਦਾਰ-ਮੁਜ਼ਾਰਾ ਪ੍ਰਣਾਲੀ ਨਹੀਂ ਰਹੀ। ਇਸ ਹਾਲਤ ਵਿੱਚ ਜਮਾਤੀ ਵਿਰੋਧਤਾਈਆਂ, ਜੋ ਕਮਿਊਨਿਸਟ ਯੁੱਧਨੀਤੀ ਦਾ ਧੁਰਾ ਹਨ, ਪੰਜਾਬ ਵਿੱਚ ਉਹ ਬਹੁਤ ਧੁੰਦਲੀਆਂ ਅਤੇ ਵਾਦ-ਵਿਵਾਦੀ ਹਨ। ਇਸ ਤੋਂ ਇਲਾਵਾ ਆਜਾਦੀ ਉਪਰੰਤ ਭਾਰਤ ਵਿੱਚ ਰਾਜਸੱਤਾ ਵਿੱਚ ਤਬਦੀਲੀ ਲਈ ਜਿਸ ਤਰ੍ਹਾਂ ਲੋਕਰਾਜੀ ਸਿਸਟਮ ਵਿਕਸਿਤ ਹੋਇਆ, ਉਸ ਨੂੰ ਰੱਦ ਕੀਤਾ ਜਾਵੇ ਕਿ ਵਰਤਿਆ ਜਾਵੇ, ਵਰਤਿਆ ਜਾਵੇ ਤਾਂ ਕਿਵੇਂ ਵਰਤਿਆ ਜਾਵੇ? ਇਸ ਬਾਰੇ ਕੋਈ ਘੜਿਆ ਘੜਾਇਆ ਮਾਡਲ ਨਹੀਂ ਸੀ।

ਨਕਸਲੀ ਲਹਿਰ ਨੇ ਇਸ ਨੂੰ ਰੱਦ ਕੀਤਾ ਪਰ ਉਹ ਹਥਿਆਰਬੰਦ ਸੰਘਰਸ਼ ਕਰਕੇ ਸੱਤਾ ਦੀ ਤਬਦੀਲੀ ਵਿੱਚ ਕਾਮਯਾਬ ਨਾ ਹੋਏ। ਸੀ.ਪੀ.ਆਈ. ਅਤੇ ਸੀ.ਪੀ.ਐੱਮ. ਨੇ ਇਸ ਨੂੰ ਵਰਤਣ ਦੀ ਕੋਸ਼ਿਸ਼ ਕੀਤੀ ਪਰ ਉਹ ਚੋਣਾਂ ਵਿੱਚ ਪੈਸੇ ਵਾਲੀਆਂ ਧਿਰਾਂ ਦੀ ਨੁਮਾਇੰਦਗੀ ਕਰਦੀਆਂ ਪਾਰਟੀਆਂ ਦਾ ਮੁਕਾਬਲਾ ਕਰ ਕੇ ਸੱਤਾ ਹਾਸਲ ਕਰਨ ਵਿੱਚ ਕਾਮਯਾਬ ਨਾ ਹੋ ਸਕੇ। ਇਸ ਤਰ੍ਹਾਂ ਪੰਜਾਬ ਵਿੱਚ ਸਮਾਜਵਾਦੀ ਚੇਤਨਾ ਦਾ ਤਾਂ ਕਾਫੀ ਫੈਲਾਅ ਹੋਇਆ ਪਰ ਰਾਜਨੀਤਕ ਸੱਤਾ ਹਾਸਲ ਕਰ ਕੇ ਬੁਨਿਆਦੀ ਤਬਦੀਲੀਆਂ ਕਰਨ ਵਿੱਚ ਕਾਮਯਾਬ ਨਾ ਹੋ ਸਕੀ।

- 0 - 0 - 0 -

ਪੰਜਾਬੀ ਸੂਬਾ ਬਣਨ ਦੇ ਨਾਲ ਹੀ ਇਥੇ ਹਰੀ ਕ੍ਰਾਂਤੀ ਦਾ ਵਰਤਾਰਾ ਸ਼ੁਰੂ ਹੋ ਗਿਆ ਜਿਸ ਨੇ ਕੁਝ ਸਾਲਾਂ ਵਿੱਚ ਹੀ ਖੇਤੀ ਪੈਦਾਵਾਰ ਵਿੱਚ ਬਹੁਤ ਵਾਧਾ ਕਰ ਦਿੱਤਾ। ਇਸ ਦੇ ਨਾਲ ਹੀ ਖੇਤੀ ਦਾ ਮਸ਼ੀਨੀਕਰਨ ਹੋ ਗਿਆ ਅਤੇ ਕਿਸਾਨ ਨੂੰ ਪਹਿਲੇ ਸਮਿਆਂ ਵਾਲੀ ਅਥਾਹ ਸਰੀਰਕ ਮੁਸ਼ੱਕਤ ਤੋਂ ਛੁਟਕਾਰਾ ਮਿਲ ਗਿਆ। ਚਾਹੇ ਬਾਅਦ ਵਿੱਚ ਇਸ ਦਾ ਮੁੱਲ ਵਾਤਾਵਰਣ ਵਿਗਾੜ ਦੇ ਰੂਪ ਵਿੱਚ ਚੁਕਾਉਣਾ ਪਿਆ ਅਤੇ ਥੋੜ੍ਹੀ ਜ਼ਮੀਨ ਵਾਲੇ ਕਿਸਾਨਾਂ ਨੂੰ ਵਧੀਆਂ ਹੋਈਆਂ ਖੇਤਾਂ ਲਾਗਤਾਂ ਨੇ ਕਰਜੇ ਹੇਠ ਕਰ ਦਿੱਤਾ, ਪਰ ਇਸ ਨੇ ਪੰਜਾਬ ਦੀ ਕਿਸਾਨੀ ਦਾ ਜਿਉਣ ਢੰਗ ਪੂਰੀ ਤਰ੍ਹਾਂ ਬਦਲ ਦਿੱਤਾ। ਉਸ ਨੂੰ ਨਾ ਸਿਰਫ ਪੈਦਾਵਾਰ ਵੇਚਣ ਲਈ ਸਗੋਂ ਪੈਦਾਵਾਰ ਕਰਨ

ਲਈ ਲੋੜੀਂਦੀ ਸਮੱਗਰੀ (ਬੀਜ, ਖਾਦ, ਕੀੜੇਮਾਰ ਦਵਾਈਆਂ, ਖੇਤੀ ਮਸ਼ੀਨਰੀ ਆਦਿ) ਲਈ ਵੀ ਪੂਰੀ ਤਰ੍ਹਾਂ ਮੰਡੀ ਉੱਤੇ ਨਿਰਭਰ ਕਰ ਦਿੱਤਾ। ਇਸ ਅਮਲ ਦੇ ਸਿੱਟੇ ਵਜੋਂ ਮੁਕਾਬਲਤਨ ਵੱਧ ਜ਼ਮੀਨ ਵਾਲੇ ਪਰਿਵਾਰ ਧਨੀ ਕਿਸਾਨੀ ਦੇ ਰੂਪ ਵਿੱਚ ਸ਼ਕਤੀਸ਼ਾਲੀ ਹੋ ਗਏ। ਉਹ ਖ਼ੁਦ ਖੇਤ ਵਿੱਚ ਕੰਮ ਕਰਨ ਦੀ ਬਜਾਏ ਮਸ਼ੀਨ ਅਤੇ ਉਜਰਤੀ ਲੇਬਰ ਤੋਂ ਕਰਵਾਉਣ ਲੱਗੇ। ਇਸ ਤਰ੍ਹਾਂ ਉਨ੍ਹਾਂ ਕੋਲ ਸਮਾਂ ਅਤੇ ਸਾਧਨ ਵਾਧੂ ਹੋ ਜਾਣ ਨੇ ਉਨ੍ਹਾਂ ਨੂੰ ਸਿਆਸਤ ਵਿੱਚ ਖਿੱਚ ਲਿਆਂਦਾ ਅਤੇ ਸਿੱਖ ਧਰਮ ਵਾਂਗ ਹੀ ਸਿਆਸਤ ਵਿੱਚ ਵੀ ਜੱਟ ਭਾਰੂ ਹੋ ਗਏ। ਨਾ ਸਿਰਫ ਅਕਾਲੀ ਦਲ ਸਗੋਂ ਕਾਂਗਰਸ ਦੀ ਅਗਵਾਈ ਵੀ ਜੱਟਾਂ ਦੇ ਹੱਥ ਵਿੱਚ ਆ ਗਈ ਜੋ ਹੁਣ ਖੇਤੀ ਦੇ ਨਾਲ ਨਾਲ ਹੋਰ ਧੰਦਿਆਂ ਵਿੱਚ ਵੀ ਹੱਥ ਅਜਮਾਉਣ ਲੱਗੇ ਸਨ।

ਹਰੀ ਕ੍ਰਾਂਤੀ ਦੌਰਾਨ ਆਈਆਂ ਆਧੁਨਿਕ ਖੇਤੀ ਤਕਨੀਕਾਂ ਨਾਲ ਨਾ ਸਿਰਫ ਖੇਤੀ ਕਰਨ ਦੇ ਖਰਚੇ ਹੀ ਵਧੇ ਸਗੋਂ ਬਾਜ਼ਾਰ ਨਾਲ ਜੁੜਨ ਕਰਕੇ ਕਿਸਾਨ ਦੇ ਰਹਿਣ ਸਹਿਣ ਦੇ ਖਰਚੇ ਵੀ ਵਧ ਗਏ। ਇਸ ਪੜਾਅ ਤੋਂ ਅੱਗੇ ਵਿਕਾਸ ਦਾ ਤਰਕ ਸੰਗਤ ਰਾਹ ਤਾਂ ਇਥੇ ਖੇਤੀ ਉਪਜਾਂ ਉਪਰ ਆਧਾਰਿਤ ਸਨਅਤੀਕਰਨ ਦਾ ਹੀ ਹੋਣਾ ਸੀ ਪਰ ਅਜਿਹਾ ਨਾ ਹੋਇਆ। ਇਸ ਦੇ ਸਿੱਟੇ ਵਜੋਂ ਖੇਤੀ ਦੇ ਮਸ਼ੀਨੀਕਰਨ ਨਾਲ ਵਿਹਲਾ ਹੋਇਆ ਪੜ੍ਹਿਆ ਲਿਖਿਆ ਨੌਜਵਾਨ ਵਰਗ ਉਸ ਦੀਆਂ ਉੱਚੀਆਂ ਉੱਠੀਆਂ ਇਛਾਵਾਂ ਦੇ ਅਨੁਸਾਰ ਐਡਜਸਟ ਨਾ ਹੋ ਸਕਿਆ। ਉਸਦੀ ਬੇਚੈਨੀ ਨੂੰ ਅਗਲਾ ਡੇਢ ਦਹਾਕਾ ਧਾਰਮਿਕ ਮੂਲਵਾਦ ਨੇ ਖੁੱਲ੍ਹ ਕੇ ਵਰਤਿਆ। ਇਹ ਬੇਚੈਨੀ ਕੋਈ ਚੰਗੇਰਾ ਆਰਥਿਕ ਰਾਜਨੀਤਕ ਪ੍ਰਬੰਧ ਲਿਆਉਣ ਦੀ ਬਜਾਏ ਧਾਰਮਿਕ ਮੂਲਵਾਦ ਅਤੇ ਦਹਿਸ਼ਤਗਰਦੀ  ਵਿੱਚ ਕਿਉਂ ਪਰਵਰਤਿਤ ਹੋ ਗਈ? ਇਸ ਦੇ ਬਹੁਤ ਸਾਰੇ ਕਾਰਣ ਗਿਣਾਏ ਜਾ ਸਕਦੇ ਹਨ ਜਿਵੇਂ- 1. ਹਿੰਦੂ ਸਿੱਖਾਂ ਵਿੱਚ ਫਿਰਕੂ ਭਾਵਨਾਵਾਂ ਦਾ ਆਧਾਰ ਪਿਆ ਸੀ ਜੋ ਸਿੰਘ ਸਭਾ ਅਤੇ ਆਰੀਆ ਸਮਾਜੀ ਲਹਿਰਾਂ ਨਾਲ ਸ਼ੁਰੂ ਹੋਇਆ ਅਤੇ ਪੰਜਾਬੀ ਸੂਬਾ ਮੋਰਚੇ ਦੌਰਾਨ ਹੋਰ ਪੱਕਾ ਹੋਇਆ 2. ਰਾਜਨੀਤੀ ਵੱਲੋਂ ਧਾਰਮਿਕ ਭਾਵਨਾਵਾਂ ਨੂੰ ਸੱਤਾ ਪ੍ਰਾਪਤੀ ਲਈ ਵਰਤਿਆ ਗਿਆ, ਇਸ ਪੱਖੋਂ ਕਾਂਗਰਸ ਅਤੇ ਅਕਾਲੀਆਂ ਦੋਹਵਾਂ ਦਾ ਹੀ ਰੋਲ ਬਹੁਤ ਮਾੜਾ ਰਿਹਾ 3. ਸਨਅਤੀਕਰਨ ਨਾ ਹੋਣ ਕਰਕੇ ਖੇਤੀ ਤੋਂ ਵਿਹਲੀ ਹੋਈ ਗਰੀਬ ਕਿਸਾਨੀ ਦੀ ਨੌਜਵਾਨ ਪੀੜ੍ਹੀ ਹੋਰ ਕਿੱਤਿਆਂ ਵਿੱਚ ਖਪਤ ਨਾ ਹੋ ਸਕੀ ਅਤੇ ਧਨੀ ਕਿਸਾਨੀ ਜਦ ਹੋਰ ਵਪਾਰਕ ਕਾਰੋਬਾਰਾਂ ਵਿੱਚ ਪੈਣ ਲੱਗੀ ਤਾਂ ਉਸ ਦਾ ਉਥੇ ਪਹਿਲਾਂ ਸਥਾਪਿਤ ਹਿੰਦੂ ਕਾਰੋਬਾਰੀ ਵਰਗ ਨਾਲ ਟਕਰਾ ਹੋਣ ਲੱਗਾ 4. ਸਰਹੱਦੀ ਸੂਬਾ ਹੋਣ ਕਰਕੇ ਅਤੇ ਪਾਕਿਸਤਾਨ ਨਾਲ ਦੁਸ਼ਮਣੀ ਵਾਲੇ ਸਬੰਧ ਹੋਣ ਨੇ ਅੱਤਵਾਦ ਨੂੰ ਵਧਣ ਫੁਲਣ ਵਿੱਚ ਭਰਵੀਂ ਬਾਹਰੀ ਸਹਾਇਤਾ ਕੀਤੀ 5. ਕੋਈ ਹੋਰ ਬਦਲ ਦੇ ਸਕਣ ਵਾਲੀਆਂ ਇਨਕਲਾਬੀ ਤਾਕਤਾਂ ਕਮਜੋਰ ਅਤੇ ਵਿਚਾਰਧਾਰਕ ਸੰਕਟ ਦਾ ਸ਼ਿਕਾਰ ਸਨ।

ਇਸ ਦੌਰ ਨੇ ਪੰਜਾਬ ਨੂੰ ਵਿਕਾਸ ਦੇ ਰਾਹ ਤੋਂ ਹੋਰ ਪਿੱਛੇ ਧੱਕ ਦਿੱਤਾ ਅਤੇ ਹਿੰਦੂ ਅਤੇ ਸਿੱਖ, ਦੋਹਵਾਂ ਦੀ ਸਮੂਹਿਕ ਮਾਨਸਿਕਤਾ ਉੱਤੇ ਡੂੰਘੇ ਅਸਰ ਛੱਡੇ। ਸਿੱਖਾਂ ਉਪਰ ਦਿੱਲੀ ਦੰਗਿਆਂ ਨੇ ਅਤੇ ਹਿੰਦੂਆਂ ਉਪਰ ਬੱਸਾਂ, ਗੱਡੀਆਂ ਅਤੇ ਬਾਜ਼ਾਰਾਂ ਵਿੱਚ ਦਹਿਸ਼ਤਗਰਦਾਂ ਵੱਲੋਂ ਕੀਤੇ ਕਤਲੇਆਮਾਂ ਨੇ ਭਾਵਨਾਤਮਿਕ ਤੌਰ 'ਤੇ ਮਾਰੂ ਅਸਰ ਪਾਏ ਜਿਸ ਨਾਲ ਸੰਤੁਲਿਤ ਮਾਨਵਵਾਦੀ ਸੋਚ ਨੂੰ ਵੱਡਾ ਧੱਕਾ ਲੱਗਿਆ।

ਵੀਹਵੀਂ ਸਦੀ ਦੇ ਆਖਰੀ ਦਹਾਕੇ ਦੇ ਸ਼ੁਰੂਆਤੀ ਸਾਲਾਂ ਵਿੱਚ ਦਹਿਸ਼ਤਵਾਦ ਦਾ ਖਾਤਮਾ ਕਰ ਦਿੱਤਾ ਗਿਆ ਅਤੇ ਸਿੱਖ ਮੂਲਵਾਦ ਨੂੰ ਆਧਾਰ ਬਣਾ ਚੱਲ ਰਹੀ ਕੱਟੜਵਾਦੀ ਵਿਚਾਰਧਾਰਾ ਦੀ ਰਾਜਨੀਤਕ ਸਪੇਸ ਵੀ ਬਹੁਤ ਸੁੰਗੜ ਗਈ। ਇਸੇ ਸਮੇਂ ਹੀ ਦੇਸ਼ ਭਰ ਵਿੱਚ ਨਵੀਆਂ ਆਰਥਿਕ ਨੀਤੀਆਂ ਲਾਗੂ ਕਰਨੀਆਂ ਸ਼ੁਰੂ ਕਰ ਦਿੱਤੀਆਂ ਗਈਆਂ ਜਿਨ੍ਹਾਂ ਤਹਿਤ ਸਰਕਾਰੀ ਸੈਕਟਰ ਨੂੰ ਛਾਂਗਣ ਕਾਰਣ ਨੌਜਵਾਨਾਂ ਲਈ ਸਰਕਾਰੀ ਨੌਕਰੀਆਂ ਹਾਸਲ ਕਰਨ ਦੇ ਮੌਕੇ ਹੋਰ ਸੁੰਗੜ ਗਏ। ਦੂਜੇ ਪਾਸੇ ਪ੍ਰਾਈਵੇਟ ਸੈਕਟਰ ਦਾ ਵੀ ਵਿਕਾਸ ਨਾ ਹੋਇਆ। ਇਸ ਨਾਲ ਪੰਜਾਬ ਵਿੱਚ ਬੇਚੈਨੀ ਤਾਂ ਧੁਖਦੀ ਰਹੀ ਪਰ ਇਸ ਬੇਚੈਨੀ ਨੂੰ ਹੁਣ ਸਿੱਖ ਮੂਲਵਾਦੀ ਵਰਤਣ ਤੋਂ ਅਸਮਰਥ  ਸਨ ਕਿਉਂਕਿ ਇਹ ਮੂਲਵਾਦੀ ਲਹਿਰ ਆਪਣੀਆਂ ਸਾਰੀਆਂ ਸੰਭਾਵਨਾਵਾਂ ਹੰਢਾ ਚੁੱਕੀ ਸੀ। ਇਸ ਸਥਿਤੀ ਵਿੱਚ ਕਿਸਾਨੀ ਦੇ ਹੇਠਲੇ ਵਰਗ ਦਾ ਇੱਕ ਹਿੱਸਾ ਤਾਂ ਖੱਬੇ ਪੱਖੀ ਜਥੇਬੰਦੀਆਂ ਵੱਲ ਮੋੜਾ ਕੱਟਦਾ ਹੋਇਆ ਸਰਕਾਰ ਖਿਲਾਫ਼ ਸੰਘਰਸ਼ ਦੇ ਰਾਹ ਪੈਂਦਾ ਹੈ ਪਰ ਨੌਜਵਾਨ ਵਰਗ ਦਾ ਵੱਡਾ ਹਿੱਸਾ ਪਲਾਇਨਵਾਦ ਦਾ ਸ਼ਿਕਾਰ ਹੁੰਦਾ ਹੈ। ਇਹ ਪਲਾਇਨ ਕਈ ਰੂਪਾਂ ਵਿੱਚ ਪ੍ਰਗਟ ਹੁੰਦਾ ਹੈ

ਜਿਵੇਂ ਪੰਜਾਬ ਤੋਂ ਪਲਾਇਨ (ਵਿਦੇਸ਼ਾਂ ਵਿੱਚ ਜਾਣਾ), ਜੀਵਨ ਦੀਆਂ ਹਕੀਕਤਾਂ ਤੋਂ ਪਲਾਇਨ (ਨਸ਼ਿਆਂ ਦਾ ਸ਼ਿਕਾਰ ਹੋਣਾ), ਜ਼ਿੰਦਗੀ ਤੋਂ ਪਲਾਇਨ (ਖ਼ੁਦਕਸ਼ੀਆਂ ਕਰਨਾ)। ਇਸ ਤਰ੍ਹਾਂ ਪੰਜਾਬ ਇਤਿਹਾਸ ਵਿੱਚ ਹੋਈਆਂ ਗਲਤੀਆਂ ਦਾ ਖਮਿਆਜਾ ਭੁਗਤਦਾ ਹੋਇਆ ਇੱਕੀਵੀਂ ਸਦੀ ਦੇ ਵਰਤਮਾਨ ਵਿੱਚ ਪ੍ਰਵੇਸ਼ ਕਰਦਾ ਹੈ।

-----

# Bibliography/ ਪੁਸਤਕ ਸੂਚੀ


ENGLISH

1. IMRAN ALI, The Punjab Under Imperialism 1885-1947, Oxford University Press, 1989.

2. IKRAM ALI, History of the Punjab (1799-1947), Low Price Publications Delhi,1993.

3. RAJMOHAN GANDHI, Punjab- A History from Aurangzeb to Mountbatten, Aleph Book Company, New Delhi, 2013.

4. S.S.THORBURN: The Punjab in Peace and War (1904) reprinted by Language Deptt. Punjab, 1970

5. MICHEAL ALEXANDER and SUSHILA ANAND, Queen Victoria's Maharaja-Duleep Singh, Vikas Publishing House, New Delhi, 1979

6. NARENDER K. SEHGAL and SUBODH MAHANTI, Memoirs of Ruchi Ram Sahni, Vigyan Prasar New Delhi, 1994

7. HARJOT OBEROI, The Construction of Religious Boundaries, Oxford University Press.

8. BIPAN CHANDRA et al, India's Struggle for Independence, Penguin Books India, 1989

9. Dr. GANDA SINGH, Origin of Hindu Sikh tension in the Panjab, Internet Article at sikhinstitute.org

10. LEPEL H. GRIFFIN, The Rajas of the Punjab (1873) reprinted by Language Deptt. Punjab, 1970

11. Dr. NAVTEJ SINGH (Ed.) Re-exploring Baba Ram Singh and Namdhari Movement, Publication Bureau, Pbi. University Patiala, 2010.

12. Dr. GANDA SINGH, (Ed.)The Singh Sabha and other Socio-Religious Movements in the Punjab, Publication Bureau, Punjabi University Patiala, 1997.

13. RAMESH WALIA, Praja Mandal Movement in East Punjab States, Publication Bureau, Punjabi University Patiala, 1996.

14. LOUIS E. FENECH, Martyrdom in the Sikh Tradition, Oxford University Press, 2000.

15. PATWANT SINGH, The Sikhs, Rupa Publications, New Delhi, 2015

16. ROMILA THAPAR, The Past and Prejudice, National Book Trust India

17. RAMACHANDRA GUHA, India after Gandhi, Macmillan 2007

18. SUMIT SARKAR, Modern India (1885-1947), Pearson Delhi, 2014

19. S.L. MALHOTRA, Gandhi and the Punjab, Publication Bureau, Punjab University Chandigarh, 2010

20. J.S.GREWAL & INDU BANGA (Ed.), Lala Lajpat Rai in Retrospect, Publication Bureau, Punjab University Chandigarh, 2000

21. J.S.BRAR, The Communist Party in Punjab - The Politics of Survival, National Book Organisation, New Delhi, 1989.

22. M.K.DHAR, Open Secrets, India's Intelligence Unveiled, Manas Publications New Delhi, 2005

23. VARIOUS WRITERS, The Punjab Story, Roli Books, New Delhi.

24. JANGPAL SINGH, Political Encyclopedia of Punjab, Twentyfirst Century Publications, 2013

25. PARAMJIT S. JUDGE, Insurrection to Agitation : The Naxalite Movement in Punjab, Popular Prakashan Bombay, 1992

26. SARABJIT SINGH, Operation Black Thunder - an eyewitness account of terrorism in Punjab, Sage Publications New Delhi, 2002

27. SATYAPAL DANG, Genesis of Terrorism, An analytical study of Punjab terrorists, Patriot Publishers New Delhi, 1988

28. AMOLAK SINGH, JASPAL JASSI, The Bleeding Punjab-A report to the nation, Surkh Rekha and Inqualabi Jantak Leeh Publication, 1992

ਪੰਜਾਬੀ

1. ਖੁਸ਼ਵੰਤ ਸਿੰਘ, ਸਿੱਖ ਇਤਿਹਾਸ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2006

2. ਖੁਸ਼ਵੰਤ ਸਿੰਘ, ਸਿੱਖ ਰਾਜ ਦਾ ਅੰਤ, ਯੂਨੀਸਟਾਰ ਬੁਕਸ ਚੰਡੀਗੜ੍ਹ, 2015

3. ਅਮਰਿੰਦਰ ਸਿੰਘ, ਆਖ਼ਰੀ ਲਮਹੇ ਦੀ ਦਾਸਤਾਨ, ਲਾਹੌਰ ਬੁਕਸ, ਲੁਧਿਆਣਾ, 2010

4. ਵੀਨਾ ਸਚਦੇਵਾ, ਮੁਗਲ ਰਾਜ ਦੇ ਪਤਨ ਉਪਰੰਤ ਦਾ ਪੰਜਾਬ, ਲੋਕਗੀਤ ਪ੍ਰਕਾਸ਼ਨ, 2015

5. ਕਾਰਲ ਮਾਰਕਸ, ਭਾਰਤ ਬਾਰੇ ਚੋਣਵੀਆਂ ਲਿਖਤਾਂ, 5ਆਬ ਪ੍ਰਕਾਸ਼ਨ ਜਲੰਧਰ, 2014

6. ਡਾ. ਐਸ. ਡੀ. ਗਜਰਾਨੀ, ਆਧੁਨਿਕ ਭਾਰਤ ਦਾ ਆਰਥਿਕ ਇਤਿਹਾਸ (1850-1947), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, 2012

7. ਕਿਰਪਾਲ ਸਿੰਘ ਆਜ਼ਾਦ, ਸਿੱਖ ਮੂਲਵਾਦ ਬਾਰੇ, ਪੰਜਾਬ ਬੁੱਕ ਸੈਂਟਰ ਚੰਡੀਗੜ੍ਹ।

8. ਡਾ. ਮਹਿੰਦਰ ਸਿੰਘ, ਅਕਾਲੀ ਲਹਿਰ, ਨੈਸ਼ਨਲ ਬੁੱਕ ਟਰਸਟ, ਇੰਡੀਆ, 2009

9. ਡਾ. ਮਹਿੰਦਰ ਸਿੰਘ, ਬਾਬਾ ਖੜਕ ਸਿੰਘ, ਨੈਸ਼ਨਲ ਬੁੱਕ ਟਰਸਟ, ਇੰਡੀਆ, 2005

10. ਸੰਪਾਦਨ, ਸਿੰਘ ਸਭਾ ਲਹਿਰ, ਸਿੱਖ ਮਿਸ਼ਨਰੀ ਕਾਲਜ ਲੁਧਿਆਣਾ, 1989

11. ਸੋਹਨ ਸਿੰਘ ਜੋਸ਼, ਅਕਾਲੀ ਮੋਰਚਿਆਂ ਦਾ ਇਤਿਹਾਸ,

12. ਸੋਹਨ ਸਿੰਘ ਜੋਸ਼, ਹਿੰਦੁਸਤਾਨ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ, ਚੇਤਨਾ ਪ੍ਰਕਾਸ਼ਨ ਲੁਧਿਆਣਾ, 2013

13. ਸੋਹਣ ਸਿੰਘ ਜੋਸ਼, ਸਾਕਾ ਕਾਮਾਗਾਟਾ ਮਾਰੂ, ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, 2014

14. ਬਖਸ਼ੀਸ਼ ਸਿੰਘ ਨਿੱਝਰ, ਬੱਬਰ ਅਕਾਲੀਆਂ ਦਾ ਇਤਿਹਾਸ, ਲਾਹੌਰ ਬੁੱਕ ਸ਼ਾਪ, ਲੁਧਿਆਣਾ 2004

15. ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਨਵਯੁੱਗ ਪਬਲਿਸ਼ਰਜ਼ ਦਿੱਲੀ, 1986

16. ਪੰਡਤ ਦੇਬੀ ਪ੍ਰਸਾਦ, ਗੁਲਸ਼ਨ-ਏ-ਪੰਜਾਬ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, 2003

17. ਸ਼ਮਸੁਲ ਇਸਲਾਮ, 1857 ਦੇ ਬਾਗ਼ੀ ਸਿੱਖ, ਦੀਪਕ ਪਬਲਿਸ਼ਰਜ਼ ਜਲੰਧਰ, 2011

18. ਭਾਈ ਕਾਨ੍ਹ ਸਿੰਘ ਨਾਭਾ, ਹਮ ਹਿੰਦੂ ਨਹੀਂ, ਸਿੰਘ ਬਰਦਰਜ਼ ਅੰਮ੍ਰਿਤਸਰ, 2013

19. ਰੌਣਕੀ ਰਾਮ, ਦਲਿਤ ਪਛਾਣ-ਮੁਕਤੀ ਅਤੇ ਸ਼ਕਤੀਕਰਨ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, 2012

20. ਐੱਸ. ਐੱਲ. ਵਿਰਦੀ, ਪੰਜਾਬ ਦਾ ਦਲਿਤ ਇਤਿਹਾਸ, ਦਲਿਤ ਸਾਹਿਤ ਅਕੈਡਮੀ ਪੰਜਾਬ, ਫਗਵਾੜਾ, 2000

21. ਬਾਬਾ ਹਰਜਾਪ ਸਿੰਘ ਜੇਲ੍ਹ ਡਾਇਰੀ ਅਤੇ ਹੋਰ ਲਿਖਤਾਂ, ਪੰਜ ਆਬ ਪ੍ਰਕਾਸ਼ਨ ਜਲੰਧਰ, 2015

22. ਜਗਜੀਤ ਸਿੰਘ, ਸਿੱਖ ਇਨਕਲਾਬ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, 2012

23. ਜਗਜੀਤ ਸਿੰਘ, ਗ਼ਦਰ ਪਾਰਟੀ ਲਹਿਰ, ਨਵਯੁੱਗ ਪ੍ਰਕਾਸ਼ਨ ਨਵੀਂ ਦਿੱਲੀ, 2000

24. ਰਾਮ ਸਿੰਘ ਮਜੀਠਾ, ਹਿੰਦੁਸਤਾਨ ਦੀ ਆਜਾਦੀ ਦੀ ਲੜਾਈ ਵਿੱਚ ਪੰਜਾਬ, ਪੰਜਾਬ ਸਟੇਟ ਫਰੀਡਮ ਫਾਈਟਰਜ਼ ਆਰਗੇਨਾਈਜੇਸ਼ਨ, ਮੋਗਾ, 1988

25. ਸੋਹਣ ਸਿੰਘ ਭਕਨਾ, ਮੇਰੀ ਆਪ-ਬੀਤੀ, ਕੌਪਰ ਕੋਇਨ ਪਬਲਿੰਸ਼ਗ ਗਾਜ਼ੀਆਬਾਦ, 2014

26. ਸੋਹਣ ਸਿੰਘ ਭਕਨਾ, ਮੇਰੀ ਰਾਮ ਕਹਾਣੀ, ਸੰਗਮ ਪਬਲੀਕੇਸ਼ਨਜ਼ ਸਮਾਣਾ, 2013

27. ਡਾ. ਤਜਿੰਦਰ ਵਿਰਲੀ, ਭਾਈ ਸੰਤੋਖ ਸਿੰਘ ਕਿਰਤੀ -ਇਨਕਲਾਬੀ ਸੂਝ ਦਾ ਸਫ਼ਰ, ਚਿੰਤਨ ਪ੍ਰਕਾਸ਼ਨ ਲੁਧਿਆਣਾ, 2011

28. ਹਰਵਿੰਦਰ ਭੰਡਾਲ, ਬਸਤੀਵਾਦੀ ਭਾਰਤ ਵਿੱਚ ਕਮਿਊਨਿਸਟ ਲਹਿਰ ਦਾ ਆਰੰਭ ਅਤੇ ਮੇਰਠ ਸਾਜਿਸ਼ ਕੇਸ, ਦੇਸ਼ ਭਗਤ ਯਾਦਗਾਰ ਕਮੇਟੀ, ਜਲੰਧਰ

29. ਹਰਵਿੰਦਰ ਭੰਡਾਲ, ਨੌਜਵਾਨ ਭਾਰਤ ਸਭਾ ਤੇ ਭਾਰਤ ਦੀ ਕ੍ਰਾਂਤੀਕਾਰੀ ਲਹਿਰ, ਦੇਸ਼ਭਗਤ ਯਾਦਗਾਰ ਕਮੇਟੀ 2010

30. ਪ੍ਰੋ. ਜਗਮੋਹਨ ਸਿੰਘ, ਪਗੜੀ ਸੰਭਾਲ ਜੱਟਾ ਤੋਂ ਆਜ਼ਾਦੀ ਵੱਲ, ਨੈਸ਼ਨਲ ਬੁੱਕ ਟਰਸਟ, ਨਵੀਂ ਦਿੱਲੀ, 2013

31. ਭਗਵਾਨ ਸਿੰਘ ਜੋਸ਼, ਪੰਜਾਬ ਵਿੱਚ ਕਮਿਊਨਿਸਟ ਲਹਿਰ, ਨਵਯੁੱਗ ਪ੍ਰਕਾਸ਼ਨ ਨਵੀਂ ਦਿੱਲੀ, 2010

32. ਕਮਿਊਨਿਸਟ ਪਾਰਟੀ ਪ੍ਰਕਾਸ਼ਨ, ਭਾਰਤੀ ਕਮਿਊਨਿਸਟ ਪਾਰਟੀ ਦੇ ਇਤਿਹਾਸ ਦਾ ਖ਼ਾਕਾ, ਪੰਜਾਬ ਬੁੱਕ ਸੈਂਟਰ ਚੰਡੀਗੜ੍ਹ, 1975

33. ਜਗਜੀਤ ਸਿੰਘ ਆਨੰਦ, ਕਮਿਊਨਿਸਟ ਲਹਿਰ ਦੇ ਅੰਗ-ਸੰਗ, ਚੇਤਨਾ ਪ੍ਰਕਾਸ਼ਨ 2009

34. ਕਾ. ਚੈਨ ਸਿੰਘ ਚੈਨ, ਹਰ-ਫ਼ਨ-ਮੌਲਾ ਕਾਮਰੇਡ ਤੇਜਾ ਸਿੰਘ ਸੁਤੰਤਰ, 5ਆਬ ਪ੍ਰਕਾਸ਼ਨ ਜਲੰਧਰ, 2003

35. ਦਮਿਤਰੋਵ, ਸਾਂਝੇ ਮੋਰਚੇ ਬਾਰੇ, ਪੰਜਾਬ ਬੁੱਕ ਸੈਂਟਰ, ਜਲੰਧਰ, 1972

36. ਮਲਵਿੰਦਰ ਜੀਤ ਸਿੰਘ ਵੜੈਚ, ਭਗਤ ਸਿੰਘ: ਅਮਰ ਵਿਦਰੋਹੀ, ਪ੍ਰਕਾਸ਼ਨ ਵਿਭਾਗ, ਸੂਚਨਾ ਅਤੇ ਪ੍ਰਸਾਰਣ ਮੰਤਰਾਲਾ, ਭਾਰਤ ਸਰਕਾਰ

37. ਡਾ. ਜਸਬੀਰ ਕੌਰ ਗਿੱਲ, ਗ਼ਦਰ ਪਾਰਟੀ ਦਾ ਲੋਹਪੁਰਸ਼-ਬਾਬਾ ਭਗਤ ਸਿੰਘ ਬਿਲਗਾ, ਸ਼੍ਰੀਮਤੀ ਜੀਤ ਕੌਰ ਬਾਬਕ ਯਾਦਗਾਰੀ ਟਰਸੱਟ, ਨੌਟਿੰਗਮ (ਯੂ.ਕੇ.), 2008

38. ਜਰਨੈਲ ਸਿੰਘ ਅਚਰਵਾਲ, ਭਾਰਤ ਦੀ ਆਜ਼ਾਦੀ ਵਿੱਚ ਪੰਜਾਬ ਦਾ ਹਿੱਸਾ, ਨੈਸ਼ਨਲ ਬੁੱਕ ਟਰੱਸਟ, ਇੰਡੀਆ, 2014

39. ਸੰਤ ਵਿਸਾਖਾ ਸਿੰਘ, ਮਾਲਵਾ ਸਿੱਖ ਇਤਿਹਾਸ, ਭਾਗ-ਪਹਿਲਾ, ਦੂਜਾ, ਤੀਜਾ, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 1954 ਦੂਜਾ ਐਡੀਸ਼ਨ 1998

40. ਛੱਜੂ ਮੱਲ ਵੈਦ, ਪੈਪਸੂ ਮੁਜ਼ਾਰਾ ਲਹਿਰ, ਪੰਜਾਬ ਬੁੱਕ ਸੈਂਟਰ ਚੰਡੀਗੜ੍ਹ, 1988

41. ਬੀ. ਅਲੈਕਸੇਈ, ਪੈਪਸੂ ਦੀ ਮੁਜ਼ਾਰਾ ਲਹਿਰ  ਸੰਘਰਸ਼ ਦਾ ਇਤਿਹਾਸ, ਸੰਗਮ ਪਬਲੀਕੇਸ਼ਨਜ਼ ਸਮਾਣਾ, 2013

42. ਬੀ. ਅਲੈਕਸੇਈ, ਮੁਜ਼ਾਰਾ ਲਹਿਰ ਦੇ ਮਹਾਨ ਆਗੂ- ਕਾਮਰੇਡ ਧਰਮ ਸਿੰਘ ਫੱਕਰ, ਸਾਹਿਬਦੀਪ ਪਬਲੀਕੇਸ਼ਨਜ਼ ਭੀਖੀ, 2013

43. ਪੰਡਿਤ ਮੋਹਨ ਲਾਲ, ਪੰਜਾਬ ਦੀ ਵੰਡ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2015

44. ਅਜੀਤ ਸਿੰਘ ਸਰਹੱਦੀ, ਪੰਜਾਬੀ ਸੂਬੇ ਦੀ ਗਾਥਾ, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1992

45. ਭਗਵਾਨ ਸਿੰਘ ਦਾਨੇਵਾਲੀਆ, 20ਵੀਂ ਸਦੀ ਦਾ ਪੰਜਾਬ, ਔਰੀਅਨ ਪਬਲਿਸ਼ਰਜ਼, 17-ਈ, ਚੰਡੀਗੜ੍ਹ, 1999

46. ਬਲਬੀਰ ਪਰਵਾਨਾ, ਪੰਜਾਬ ਦੀ ਨਕਸਲਬਾੜੀ ਲਹਿਰ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ, 2003

47. ਸੁਖਦਰਸ਼ਨ ਨੱਤ, ਪੰਜਾਬ ਦੀ ਨਕਸਲਬਾੜੀ ਲਹਿਰ ਦਾ ਨਾਇਕ -ਹਾਕਮ ਸਿੰਘ ਸਮਾਉਂ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ, 2004

48. ਅਜਮੇਰ ਸਿੱਧੂ, ਬਾਬਾ ਬੂਝਾ ਸਿੰਘ- ਗ਼ਦਰ ਤੋਂ ਨਕਸਲਬਾੜੀ ਤੱਕ, ਤਰਕਭਾਰਤੀ ਪ੍ਰਕਾਸ਼ਨ ਬਰਨਾਲਾ, 2008

49. ਅਜਮੇਰ ਸਿੱਧੂ, ਤੁਰਦੇ ਪੈਰਾਂ ਦੀ ਦਾਸਤਾਨ, ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ ਚੰਡੀਗੜ੍ਹ, 2003

50. ਕੇ.ਪੀ.ਐਸ. ਗਿੱਲ, ਕੂੜ ਫਿਰੈ ਪਰਧਾਨ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1997

51. ਮਾਰਕ ਟੱਲੀ, ਸਤੀਸ਼ ਜੈਕਬ, ਅੰਮ੍ਰਿਤਸਰ- ਸ੍ਰੀਮਤੀ ਗਾਂਧੀ ਦੀ ਅੰਤਲੀ ਲੜਾਈ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 1996

52. ਕੁਲਦੀਪ ਨਈਅਰ, ਅਜੋਕੇ ਭਾਰਤ ਦੀ ਅਣਕਹੀ ਦਾਸਤਾਨ, ਯੂਨੀਸਟਾਰ ਬੁਕਸ ਚੰਡੀਗੜ੍ਹ, 2015

53. ਯਸ਼ਪਾਲ, ਸਿੰਹਅਵਲੋਕਨ (ਹਿੰਦੀ), ਲੋਕਭਾਰਤੀ ਪ੍ਰਕਾਸ਼ਨ, ਇਲਾਹਾਬਾਦ, 2007